# ਗੰਗੱਵਾ ਗੰਗਾਮਾਈ

ਸ਼ੰਕਰ ਮੋਕਾਸ਼ੀ 'ਪੁਣੇਕਰ'

ਅਨੁਵਾਦ

ਗੁਲਵੰਤ



ਨੈਸ਼ਨਲ ਬੁਕ ਟਰੱਸਟ, ਇੰਡੀਆ

# ਭੂਮਿਕਾ

ਕੰਨੜ ਵਿਚ ਨਾਵਲ ਦਾ ਪ੍ਰਚਾਰ ਉੱਨੀਵੀਂ ਸਦੀ ਦੇ ਸ਼ੁਰੂ ਵਿਚ ਹੋਇਆ, ਇਹ ਨਿਸ਼ਚਿਤ ਤੌਰ 'ਤੇ ਆਖਿਆ ਜਾ ਸਕਦਾ ਹੈ, ਪਰ ਓਨੇ ਹੀ ਨਿਸ਼ਚਿਤ ਰੂਪ ਵਿਚ ਇਸ ਸਵਾਲ ਦਾ ਜਵਾਬ ਦੇਣਾ ਸੌਖਾ ਨਹੀਂ ਕਿ ਨਾਵਲ ਦਾ ਆਰੰਭ ਕਦੋਂ ਹੋਇਆ। ਕੁੱਝ ਆਲੋਚਕਾਂ ਦਾ ਮਤ ਹੈ ਕਿ 1823 ਵਿਚ ਲਿਖਿਆ ਗਿਆ ਕੇਂਪੁਨਾਰਾਇਣ ਦਾ 'ਮੁਦਰਾਮੰਜੂਸ਼' ਕੰਨੜ ਦਾ ਪਹਿਲਾ ਨਾਵਲ ਹੈ। ਇਸ ਗਦ-ਕਥਾ ਦਾ ਨਿਰੂਪਣ-ਕਰਮ ਨਾਵਲ ਦੇ ਨੇੜੇ ਹੈ, ਪਰ ਅੱਗੋਂ ਆਉਣ ਵਾਲੇ ਨਾਵਲ ਦੇ ਰੂਪ ਦੀ ਕਲਪਨਾ ਕੇਂਪੁਨਾਰਾਇਣ 'ਚ ਨਹੀਂ ਸੀ। ਇਹ ਅਵੱਸ਼ ਆਖਿਆ ਜਾ ਸਕਦਾ ਹੈ ਕਿ ਗੱਦ ਨੂੰ ਮਾਂਜ-ਸੁਆਰ ਕੇ ਉਸ ਰਾਹੀਂ ਨਾਵਲ-ਰਚਨਾ ਲਈ ਲੁੜੀਂਦੀ ਭਾਸ਼ਾ ਦੀ ਪਿੱਠ ਭੂਮੀ ਤਿਆਰ ਕਰਨ ਦਾ ਜੱਸ, ਇਸ ਲੇਖਕ ਨੂੰ ਹੀ ਪ੍ਰਾਪਤ ਹੁੰਦਾ ਹੈ। ਸ੍ਰੇਸ਼ਟ ਗੱਦ ਵਿਚ 'ਰਾਮਾਸ਼ਵਮੇਘ' ਦੇ ਲੇਖਕ ਪੁੱਟਣਾ (1870-1901) ਨੇ 'ਗੋਦਾਵਰੀ' ਨਾਮਕ ਨਾਵਲ ਅੱਧਾ ਲਿਖਿਆ। ਵੇਂਕੱਟਾਚਾਰੀਆ ਦੀਆਂ ਰਚਨਾਵਾਂ ਨੂੰ ਪੁੱਟਣਾ ਬੜੀ ਦਿਲਚਸਪੀ ਤੇ ਆਤੁਰਤਾ ਨਾਲ ਪੜ੍ਹਦੇ ਸਨ। ਉਸੇ ਤੋਂ ਉਹਨਾਂ ਨੂੰ ਨਾਵਲ ਲਿਖਣ ਦੀ ਪ੍ਰੇਰਨਾ ਮਿਲੀ।

ਬੀ ਵੇਂਕੱਟਾਚਾਰੀਆ (1845-1914) ਨੇ ਬੰਮਿਕਚੰਦਰ ਅਤੇ ਹੋਰ ਬੰਗਾਲੀ ਲੇਖਕਾਂ ਦੀਆਂ ਰਚਨਾਵਾਂ ਦਾ ਅਨੁਵਾਦ ਕਰ ਕੇ ਕੰਨੜ-ਪਾਠਕਾਂ ਨੂੰ ਨਾਵਲ ਦਾ ਪਰਿਚੈ ਕਰਵਾਇਆ। 'ਪਰੰਪਰਾਗਤ ਕੀਮਤਾਂ ਦੇ' ਸਮੱਰਥਕ ਬੰਕਿਮਚੰਦਰ ਦੇ 'ਵਿੱਸ਼ਵਰਿੱਕਸ਼', 'ਦੇਵੀ ਚੌਧਰਾਣੀ', 'ਕਰਿਸ਼ਨਕਾਂਤ ਦਾ ਵਸੀਅਤਨਾਮਾ' ਆਦਿ ਸਮਾਜਿਕ ਨਾਵਲ, 'ਰਾਜ ਸਿੰਘ' ਦੁਰਗੇਸ਼ਨੰਦਨੀ', 'ਆਨੰਦ ਮੱਠ' ਵਰਗੇ ਇਤਿਹਾਸਿਕ ਨਾਵਲ ਕੰਨੜ 'ਚ ਹਰਮਨ-ਪਿਆਰੇ ਹੋਏ। ਬੰਗਾਲੀ ਨਾਵਲਾਂ 'ਚ ਸੰਸਕ੍ਰਿਤ ਦੀ ਭਰਮਾਰ ਸੀ। ਉਸੇ ਸ਼ੈਲੀ ਨੂੰ ਅਪਨਾਉਣ ਕਰਕੇ ਕੰਨੜ ਭਾਸ਼ਾ ਵੀ ਕਠਿਨ ਹੋ ਗਈ।

ਸ਼ਿਵਰਾਮ ਕਾਰੰਤ ਦਾ ਇਹ ਕਥਨ ਵਰਣਨਯੋਗ ਹੈ ਕਿ ਸ਼ੈਲੀ ਵਲ ਸਾਡਾ ਮੋਹ ਬੰਗਾਲੀ ਨਾਵਲਾਂ ਦੇ ਕੰਨੜ ਅਨੁਵਾਦ ਨੂੰ ਪੜ੍ਹਨ ਨਾਲ ਹੋਇਆ ।

ਮੈਸੂਰ ਦੇ ਵੈਂਕੱਟਾਚਾਰੀਆ ਨੇ ਜਿੱਥੇ ਬੰਗਾਲੀ ਨਾਵਲਾਂ ਨੂੰ ਕੰਨੜ 'ਚ ਅਨੁਵਾਦਿਆ, ਉਥੇ ਮਰਾਠੀ ਲੇਖਕਾਂ ਦਾ, ਮੁੱਖ ਰੂਪ 'ਚ ਹਰੀ ਨਾਰਾਇਣ ਆਪਟੇ ਦੇ ਨਾਵਲਾਂ ਦਾ ਕੰਨੜ 'ਚ ਉਲਥਾ ਉੱਤਰ ਕਰਨਾਟਕ ਦੇ ਵੀ. ਟੀ. ਗਲਗਨਾਥ (1869-1942) ਨੇ ਕੀਤਾ । 'ਰਾਣਾ ਰਾਜ ਸਿੰਘ', 'ਲਕਸ਼ਮੀ ਬਾਈ' 'ਭਗਵਤੀ ਕਾਤਿਆਇਣੀ' ਆਦਿ ਕਲਾ-ਕਿਰਤੀਆਂ ਦੀ ਅਨੁਵਾਦ-ਭਾਸ਼ਾ ਵਿਚ ਵੈਂਕੱਟਾਚਾਰੀਆ ਦੀ ਕੰਨੜ ਦੇ ਮੁਕਾਬਲੇ, ਸਰਲਤਾ ਅਤੇ ਸੁਭਾਵਿਕਤਾ ਨਜ਼ਰ ਆਉਂਦੀ ਹੈ । ਇਸਦਾ ਮੂਲ ਕਾਰਨ ਮਰਾਠੀ ਭਾਸ਼ਾ ਦਾ ਸੰਸਕ੍ਰਿਤ-ਰਲੀ ਨਾ ਹੋਣਾ ਵੀ ਹੋ ਸਕਦਾ ਹੈ । ਗਲਗਨਾਥ ਨੇ ਉੱਤਰ ਕਰਨਾਟਕ 'ਚ ਪ੍ਰਚੱਲਤ ਸ਼ੈਲੀ ਨੂੰ ਹੀ ਸੰਵਾਰਿਆ ਹੈ । ਇਸ ਪ੍ਰਦੇਸ਼ ਦੇ ਕਈ ਨਾਵਲ-ਕਾਰਾਂ ਨੇ ਗਲਗਨਾਥ ਦੀ ਸ਼ੈਲੀ ਦਾ ਅਨੁਕਰਣ ਕੀਤਾ । ਇਸ ਤੋਂ ਇਹ ਪ੍ਰਗਟ ਹੁੰਦਾ ਹੈ ਕਿ ਉਹਨਾਂ ਦੀ ਭਾਸ਼ਾ ਅਤਿਅੰਤ ਪ੍ਰਭਾਵਸ਼ਾਲੀ ਸੀ । ਪ੍ਰਸਿੱਧ ਵੀਰਾਂ ਦੇ ਰੋਮਾਂਚਿਕ ਕਾਰਨਾਮਿਆਂ ਦਾ ਚਿੱਤਰਣ, ਲੋਕ-ਜਾਗ੍ਰਤੀ ਦੀ ਰੀਝ, ਭਾਸ਼ਾ ਦੀ ਸਰਲਤਾ ਅਤੇ ਮਹਾਰਾਸ਼ਟਰ ਦੀ ਭੂਗੋਲਿਕ ਨੇੜਤਾ ਆਦਿ ਕਾਰਨਾਂ ਕਰਕੇ, ਉਹ ਉੱਤਰ ਕਰਨਾਟਕ 'ਚ ਬੜੇ ਹੀ ਹਰਮਨ-ਪਿਆਰੇ ਅਨੁਵਾਦ ਹੋਏ ।

ਵੈਂਕੱਟਾਚਾਰੀਆ ਅਤੇ ਗਲਗਨਾਥ ਦੇ ਸਮੇਂ ਨੂੰ ਅਨੁਵਾਦ-ਯੁੱਗ ਕਿਹਾ ਜਾ ਸਕਦਾ ਹੈ । ਇਹਨਾਂ ਅਨੁਵਾਦਕਾਂ ਸਦਕਾ ਨਾਵਲ ਜਨ ਸਾਧਾਰਨ ਤਕ ਪਹੁੰਚਣ ਲੱਗਾ । ਸਾਹਿੱਤ ਵਿਚ ਪਾਠਕਾਂ ਨੂੰ ਨਾਵਲ ਪਸੰਦ ਆਉਣ ਲੱਗਾ । ਦੇਸ਼ 'ਚ ਸੱਭਿਆ-ਚਾਰਕ ਤੇ ਰਾਜਨੀਤਕ ਜਾਗ੍ਰਤੀ ਪੈਦਾ ਕਰਨ 'ਚ, ਇਹ ਸਾਹਿੱਤਕ ਕਿਰਤੀਆਂ ਸਹਾਇਕ ਸਿੱਧ ਹੋਈਆਂ । ਮੁੱਖ ਰੂਪ 'ਚ ਅਨੁਵਾਦ ਦਾ ਇਹ ਕੰਮ, ਕੰਨੜ 'ਚ ਨਾਵਲ-ਰਚਨਾ ਦੇ ਆਰੰਭ ਲਈ ਪ੍ਰੇਰਕ ਹੋਇਆ । ਗਲਗਨਾਥ ਨੇ ਹੀ ਵਿਜੈ ਨਗਰ ਸਾਮਰਾਜ ਨੂੰ ਆਧਾਰ ਬਣਾ ਕੇ 'ਮਾਧਵ ਕਰੁਣ ਵਿਲਾਸ਼' 'ਕੁਮੁਦਿਨੀ' ਨਾਂ ਦੇ ਦੋ ਮੌਲਿਕ ਨਾਵਲਾਂ ਦੀ ਰਚਨਾ ਕੀਤੀ । ਇਹਨਾਂ ਰਚਨਾਵਾਂ 'ਚ ਦੇਸ਼-ਭਗਤੀ, ਧਰਮ-ਅਭਿਮਾਨ, ਦੇਵ-ਭਗਤੀ ਵਿਸ਼ੇਸ਼ ਰੂਪ 'ਚ ਦਿਖਾਈ ਦਿੰਦੀ ਹੈ । ਇਸ ਵਿਚ ਕੰਨੜ ਦੀ ਵਡਿਤੱਣ ਨੂੰ ਦਰਸਾਉਣ ਦੀ ਭਾਵਨਾ ਵੀ ਲੁਪਤ ਹੈ । ਪਰ ਛੂਤ-ਛਾਤ-ਨਿਵਾਰਨ ਵਰਗੀਆਂ ਸਮਕਾਲੀ ਸਮੱਸਿਆਵਾਂ ਦੇ ਨਾਲ, ਇਤਿਹਾਸਿਕ ਸੱਚ ਦਾ ਸੁਮੇਲ ਗਲਗਨਾਥ ਦੇ ਮੌਲਿਕ ਨਾਵਲਾਂ 'ਚ ਸਹੀ ਢੰਗ ਨਾਲ ਨਹੀਂ ਹੋ ਸਕਿਆ ।

ਗਲਗਨਾਥ ਦੇ ਮੌਲਿਕ ਨਾਵਲ ਪ੍ਰਕਾਸ਼ਿਤ ਹੋਣ ਤੋਂ ਪਹਿਲਾਂ, ਦੱਖਣੀ ਕਰਨਾਟਕ 'ਚ ਵੀ ਮੌਲਿਕ ਨਾਵਲ ਲਿਖੇ ਜਾ ਰਹੇ ਸਨ । ਗਲਵਾੜੀ ਵੈਂਕੱਟਰਾਏ ਦਾ 'ਇੰਦਰਾ-ਬਾਈ' (1899) ਕੰਨੜ ਦਾ ਪਹਿਲਾ ਸਮਾਜਿਕ ਨਾਵਲ ਹੈ । ਸ਼ਾਇਦ ਇਹ ਪਹਿਲਾ ਮੌਲਿਕ ਨਾਵਲ ਵੀ ਹੈ । ਜੋ ਵੀ ਹੋਵੇ, ਇਹ ਸਪੱਸ਼ਟ ਤੌਰ 'ਤੇ ਆਖਿਆ ਜਾ ਸਕਦਾ ਹੈ ਕਿ ਕੰਨੜ 'ਚ ਉੱਨੀਵੀਂ ਸਦੀ ਦੇ ਅੰਤ ਤੱਕ, ਨਾਵਲ ਦਾ ਆਰੰਭ ਹੋ ਚੁੱਕਾ ਸੀ । 'ਵਾਗਦੇਵੀ' (1905) ਦੇ ਲੇਖਕ ਬੋਲਾਰ ਬਾਬੂ ਰਾਉ ਅਤੇ 'ਰੋਹਿਣੀ' (1907) ਦੇ

ਰਚੇਤਾ ਗਲਵਾੜੀ ਅੱਣਾਜੀ ਰਾਏ ਦੱਖਣੀ ਕਰਨਾਟਕ 'ਚ ਨਾਵਲ-ਸਾਹਿੱਤ ਨੂੰ ਉੱਨਤ ਕਰ ਰਹੇ ਸਨ। ਕੰਨੜ ਬੋਲਣ ਵਾਲਾ ਇਲਾਕਾ ਪ੍ਰਸ਼ਾਸਨ ਦੀ ਦ੍ਰਿਸ਼ਟੀ ਤੋਂ ਮਹਾਰਾਸ਼ਟਰ, ਮਦਰਾਸ ਅਤੇ ਪੁਰਾਣੇ ਮੈਸੂਰ 'ਚ ਵੰਡਿਆ ਹੋਣ 'ਤੇ ਵੀ, ਵੀਹਵੀਂ ਸਦੀ ਦੇ ਪਹਿਲੇ ਦਹਾਕੇ ਦੇ ਸਮਾਪਤ ਹੋਣ ਤੱਕ, ਉਸ ਵਿਚ ਕਾਫ਼ੀ ਗਿਣਤੀ ਵਿਚ ਅਨੁਵਾਦਿਤ ਅਤੇ ਮੌਲਿਕ ਨਾਵਲ ਲਿਖੇ ਜਾ ਚੁੱਕੇ ਸਨ।

1915 ਵਿਚ ਪ੍ਰਕਾਸ਼ਿਤ 'ਮਾਡੀਦੁੱਣੋ ਮਹਾਰਾਏ' ਕੰਨੜ-ਨਾਵਲ ਦੇ ਵਿਕਾਸ ਦੀ ਦ੍ਰਿਸ਼ਟੀ ਤੋਂ, ਇਕ ਮਹੱਤਵਪੂਰਨ ਰਚਨਾ ਹੈ। ਇਸ ਵਿਚ ਐੱਮ. ਐੱਸ. ਪੁੱਟਣਾ ਨੇ ਪੁਰਾਣੇ ਮੈਸੂਰ ਦੀ ਸੁਹਜਾਤਮਕ ਸ਼ੈਲੀ ਦੀ ਵਰਤੋਂ ਕੀਤੀ ਹੈ। ਉਹਨਾਂ ਪਹਿਲੀ ਵਾਰ, ਜਿੱਥੋਂ ਤੱਕ ਸੰਭਵ ਹੋ ਸਕਿਆ, ਪ੍ਰਚੱਲਤ ਭਾਸ਼ਾ ਨੂੰ ਹੀ ਵਾਰਤਾਲਾਪ 'ਚ ਵਰਤਿਆ। ਉਹਨਾਂ ਦਾ ਵਿਚਾਰ ਸੀ ਕਿ ਨਾਵਲ 'ਚ ਕੀਮਤਾਂ ਅਤੇ ਚਰਿੱਤਰ-ਨਿਰਪੂਣ ਲਈ ਪੌਰਾਣਿਕ ਆਦਰਸ਼ ਆਵੱਸ਼ਕ ਹੈ, ਫਿਰ ਵੀ ਉਹਨਾਂ ਨਾਵਲ ਦੀ ਕਥਾ-ਵਸਤੂ ਜਨਸਾਧਾਰਨ 'ਚੋਂ ਹੀ ਲਈ ਹੈ। ਏਥੇ ਇਹ ਗੱਲ ਵਰਣਨ-ਯੋਗ ਹੈ ਕਿ 'ਰਾਮਾਇਣ-ਦਰਸ਼ਨ' ਦੇ ਕਵੀ ਕੇ. ਕੇ. ਵੀ ਪੁੱਟਪਾ ਨੇ ਆਪਣੇ ਨਾਵਲਾਂ ਦੀ ਕਥਾ-ਵਸਤੂ ਜਨਸਾਧਾਰਨ 'ਚੋਂ ਲਈ ਹੈ।

ਪੁੱਟਪਾ ਦੇ 'ਕਾਨੂਰੂ ਸੁਵੱਮਾ ਹੇਗੱਡਤੀ' ਅਤੇ ਮਲੇਅਲੱਲੀ ਮਦੁਮਰਾਲੂ, ਨਾਮਕ ਵੱਡ-ਆਕਾਰੇ ਨਾਵਲਾਂ ਦੇ ਛਪਣ-ਸਮੇਂ 'ਚ ਤਿੰਨ ਦਹਾਕਿਆਂ ਦਾ ਫ਼ਰਕ ਹੈ। ਪੁੱਟਪਾ ਨੇ ਆਪਣਾ ਬਚਪਨ ਤੇ ਜਵਾਨੀ ਮਲੇਨਾਡ ਦੀ ਗੋਦ 'ਚ ਗੁਜ਼ਾਰਿਆ ਸੀ। ਇਹਨਾਂ ਦੋਹਾਂ ਨਾਵਲਾਂ 'ਚ, ਲੇਖਕ ਦਾ ਉਹ ਅਨੁਭਵ ਵਿਸ਼ੇਸ਼ ਰੂਪ 'ਚ ਵਿਅਕਤ ਹੋਇਆ ਹੈ। ਸੁਹਜ ਦੇ ਪੁਜਾਰੀ ਪੁੱਟਪਾ ਦੀ ਸੱਭ ਤੋਂ ਵੱਡੀ ਵਿਸ਼ੇਸ਼ਤਾ ਇਹ ਹੈ ਕਿ ਉਹਨਾਂ ਨਾਲ ਕੰਨੜ-ਨਾਵਲ ਨੂੰ ਕਾਵਿਮਈ ਦਿਸ਼ਾ ਪ੍ਰਾਪਤ ਹੋਈ।

ਕਹਾਣੀਕਾਰ ਦੇ ਤੌਰ 'ਤੇ ਪ੍ਰਸਿੱਧ—ਮਾਸਤੀ ਵੈਂਕੱਟੇਸ਼ ਆਈਂਗਾਰ ਦਾ ਮਤ ਹੈ ਕਿ ਚਰਿੱਤਰ ਦੇ ਪਰਪੱਕ ਅਨੁਭਵ ਦੇ ਆਧਾਰ 'ਤੇ, ਨਾਵਲ ਦੀ ਰਚਨਾ ਹੋਣੀ ਚਾਹੀਦੀ ਹੈ। ਮਾਸਤੀ ਦੀ ਲੇਖਣੀ ਨਿਰੰਤਰ ਚੱਲ ਰਹੀ ਹੈ। ਉਹਨਾਂ 'ਸਵੱਣਾ' ਨਾਂ ਦੀ ਇਕ ਸੁੰਦਰ ਕਲਾ ਕਿਰਤੀ ਦੀ ਰਚਨਾ ਕਈ ਵਰ੍ਹੇ ਪਹਿਲਾਂ ਕੀਤੀ ਸੀ, ਮਗਰੋਂ ਉਹਨਾਂ ਮਲੇਨਾਡ ਦੇ ਇਤਿਹਾਸ ਦੀ ਪਿੱਠ-ਭੂਮੀ 'ਚ 'ਚੇਨੱਬਸਵ ਨਾਇਕ' ਨਾਮਕ ਨਾਵਲ ਲਿਖਿਆ। ਉਹਨਾਂ ਦਾ ਇਕ ਹੋਰ ਨਾਵਲ 'ਚਿੱਕਵੀਰ ਰਾਜੇਂਦਰ' ਕੋਡਗ ਦੇ ਇਤਿਹਾਸ ਨੂੰ ਕਥਾ-ਵਸਤੂ ਬਣਾ ਕੇ ਲਿਖਿਆ ਗਿਆ ਹੈ। ਕਰਨਾਟਕ ਦੀ ਸੰਸਕ੍ਰਿਤੀ ਅਤੇ ਉਸਦੀ ਅੰਤਰੀਵ ਸੱਤਾ ਮਸਤੀ ਦੇ ਨਾਵਲਾਂ ਦੀ ਵਿਸ਼ੇਸ਼ਤਾ ਹੈ।

ਕੰਨੜ ਦੇ ਪ੍ਰਭਾਵਸ਼ਾਲੀ ਨਾਵਲਕਾਰ ਸ਼ਿਵਰਾਮ ਕਾਰੰਤ ਦਾ ਦ੍ਰਿੜ੍ਹ ਮਤ ਹੈ ਕਿ ਜੀਵਨ ਦਾ ਅਨੁਭਵ ਹੀ ਸਾਹਿਤ-ਰਚਨਾ ਦਾ ਆਧਾਰ ਹੋਣਾ ਚਾਹੀਦਾ ਹੈ। ਵਾਸਤਵਿਕਤਾ ਅਤੇ ਅਡੰਬਰ-ਰਹਿਤ ਸ਼ੈਲੀ ਹੀ ਕਾਰੰਤ ਤੇ ਨਾਵਲਾਂ ਦਾ ਸਹਿਜ ਗੁਣ ਹੈ। ਸਮਾਜ-ਸੁਧਾਰ ਨੂੰ ਮੁੱਖ ਮਨੋਰਥ ਮੰਨ ਕੇ ਲਿਖੇ ਗਏ ਨਾਵਲਾਂ 'ਚ ਵੀ ਲੇਖਕ ਦੀ ਸਿਰਜਨਾਤਮਕਤਾ ਸਜੱਗ ਰਹਿੰਦੀ ਹੈ। ਅਨੁਭੂਤੀ ਦੀ ਅਭਿਵਿਅਕਤੀ ਵਿਸ਼ੇ-ਅਨੁਕੂਲ

ਹੈ। ਸਮਾਜਿਕ ਚਿੰਤਨ ਕਾਰੰਤ ਦੇ ਨਾਵਲਾਂ ਨੂੰ ਬੌਧਿਕਤਾ ਪ੍ਰਦਾਨ ਕਰਦਾ ਹੈ। ਨਾਵਲੀ ਏਕਤਾ ਉਹਨਾਂ ਦੀ ਸਾਧਨਾ ਦਾ ਦੂਸਰਾ ਰੂਪ ਹੈ। ਸਾਹਿਤ 'ਚ ਉਹਨਾਂ ਕਿਸੇ ਪਰਪਾਟੀ ਦੀ ਸਥਾਪਨਾ ਨਹੀਂ ਕੀਤੀ। ਕਾਰੰਤ ਦੇ ਅਨੁਯਾਈ ਵੀ ਕੋਈ ਨਹੀਂ ਹਨ। ਉਹਨਾਂ ਦੇ ਬਹੁਤੇ ਨਾਵਲਾਂ 'ਚ, ਦੱਖਣੀ ਕਾਰਨਾਟਕ ਦੇ ਜਨ-ਜੀਵਨ ਦਾ ਚਿਤਰਨ ਮਿਲਦਾ ਹੈ। ਆਮ ਜਨਤਾ ਦੇ ਦੁੱਖ-ਸੁੱਖ ਦੇ ਨਾਲ ਉਥੋਂ ਦੀ ਭੂਮੀ, ਪੌਣ-ਪਾਣੀ, ਪ੍ਰਾਣੀ, ਪੰਛੀ ਤੇ ਰੁੱਖ-ਬੂਟੇ ਮੂਰਤੀਮਾਨ ਹੋ ਉੱਠੇ ਹਨ। ਕਾਰੰਤ ਦੀਆਂ ਉੱਤਮ ਰਚਨਾਵਾਂ 'ਚ ਪੁੱਟੱਪਾ ਦੇ ਨਾਵਲਾਂ ਵਾਂਗ ਵਰਨਣ ਸੁਤੰਤਰ ਰੂਪ 'ਚ ਨਾ ਹੋ ਕੇ, ਰਚਨਾ ਦੀ ਸਮੁੱਚਤਾ 'ਚ ਮਿਲ ਜਾਂਦਾ ਹੈ। 'ਸਰਸੰਮਨ ਸਮਾਧੀ', 'ਚੋਮਨ ਦੁੜੀ', 'ਮਰਲੀਮੱਣੀਗੇ', 'ਬੇਟੱਦਜੀਵ' ਆਦਿ ਸਫ਼ਲ ਰਚਨਾਵਾਂ 'ਚ ਕਾਰੰਤ ਦੇ ਨਾਵਲਾਂ ਦੀ ਵਿਵਿਧਤਾ ਵਿਅਕਤ ਹੁੰਦੀ ਹੈ। 'ਅਲਿਦਮੇਲੇ' 'ਚ ਨਵੀਂ ਤਕਨੀਕ ਦਾ ਪ੍ਰਯੋਗ ਹੋਇਆ ਹੈ। ਪ੍ਰਯੋਗਸ਼ੀਲਤਾ ਕਾਰੰਤ ਦੇ ਵਿਅਕਤਿਤਵ ਦਾ ਗੁਣ ਹੋਣ 'ਤੇ ਵੀ, ਉਹ ਨਾਵਲਕਾਰ ਕਾਰੰਤ ਦੀ ਸਾਧਨਾ ਦੀ ਵਿਸ਼ੇਸ਼ਤਾ ਨਹੀਂ।

ਨਵੀਂ ਤਕਨੀਕ ਦੇ ਪ੍ਰਯੋਗਾਂ ਨੂੰ ਤਰਕ-ਸੰਗਤ ਦ੍ਰਿਸ਼ਟੀ ਤੋਂ ਅਪਣਾ ਕੇ, ਕੰਨੜ-ਸਾਹਿੱਤ ਨੂੰ ਨਵੀਨਤਾ ਪ੍ਰਦਾਨ ਕਰਨ ਵਾਲੇ ਨਵੀਂ ਪੀੜ੍ਹੀ ਦੇ ਲੇਖਕ ਹੀ ਹਨ। ਪਰ ਏਥੇ, ਇਸ ਤੋਂ ਪਹਿਲਾਂ ਦੇ ਸਾਹਿਤ ਨੂੰ ਮੋੜ ਦੇ ਕੇ, ਉਹਨੂੰ ਅੱਗੇ ਵਧਾਉਣ ਵਾਲੇ ਪ੍ਰਗਤੀਸ਼ੀਲ ਲੇਖਕਾਂ ਬਾਰੇ ਵੀ ਇਕ-ਦੋ ਗੱਲਾਂ ਕਹਿਣੀਆਂ ਬਣਦੀਆਂ ਹਨ। ਐੱਮ. ਐੱਸ. ਪੁੱਟੱਣਾ ਦੇ ਕਾਲ ਤੱਕ ਦੇ ਨਾਵਲਾਂ ਨੂੰ ਕੰਨੜ-ਨਾਵਲ ਦਾ ਪੂਰਵ-ਯੁੱਗ ਆਖਿਆ ਜਾ ਸਕਦਾ ਹੈ। ਕੀ. ਵੀ. ਪੁਟੱਪਾਂ, ਮਾਸਤੀ ਤੇ ਕਾਰੰਤ ਆਦਿ ਪ੍ਰਮੁੱਖ ਲੇਖਕਾਂ ਦੀਆਂ ਰਚਨਾਵਾਂ ਦੇ ਆਗਮਨ ਮਗਰੋਂ, ਅਰਥਾਤ ਸਥੂਲ ਰੂਪ 'ਚ 1930 ਤੋਂ ਬਾਅਦ—ਕੰਨੜ-ਨਾਵਲ ਵਿਸ਼ੇਸ਼ ਤੌਰ 'ਤੇ ਅਮੀਰ ਹੋਣ ਲੱਗਾ। ਨਾਵਲ ਦੇ ਵਿਕਾਸ 'ਚ, ਪ੍ਰਗਤੀਸ਼ੀਲ ਲੇਖਕਾਂ ਦੀ ਦੇਣ ਨੂੰ ਨਜ਼ਰ-ਅੰਦਾਜ਼ ਨਹੀਂ ਕੀਤਾ ਜਾ ਸਕਦਾ।

'ਸੰਧਿਆਰਾਗ', 'ਨਟਸਾਰਵਭੌਮ' ਦੇ ਲੇਖਕ ਏ. ਐੱਨ. ਕਰਿਸ਼ਨਰਾਉ ਸਦਕਾ, ਨਾਵਲ ਦੀ ਹਰਮਨ-ਪਿਆਰਤਾ ਇੰਨੀ ਵਧ ਗਈ, ਜਿੰਨੀ ਕਿ ਇਸ ਤੋਂ ਪਹਿਲਾਂ ਕਦੇ ਨਹੀਂ ਸੀ ਵਧੀ। ਆਲੋਚਨਾਤਮਕ ਦ੍ਰਿਸ਼ਟੀ ਤੋਂ ਅਤੇ ਲੋਕ-ਰੁਚੀ ਦੀ ਦ੍ਰਿਸ਼ਟੀ ਤੋਂ ਨਾਵਲ ਪੜ੍ਹਨ ਵਾਲਿਆਂ ਦੀ ਗਿਣਤੀ 'ਚ ਅਪਾਰ ਵਾਧਾ ਹੋਇਆ। ਕਰਿਸ਼ਨਰਾਉ ਤੇ ਕੁੱਝ ਹੋਰ ਲੇਖਕਾਂ ਨੇ ਵੇਸਵਾ ਜੀਵਨ, ਕਲਾਕਾਰ ਦਾ ਜਗਤ, ਪੂੰਜੀਵਾਦ ਦੇ ਦੁਰ-ਪਰਿਣਾਮ ਆਦਿ ਵਿਸ਼ਿਆਂ ਨੂੰ ਆਪਣੇ ਨਾਵਲਾਂ ਵਿਚ ਅਪਣਾਇਆ। ਸਾਹਿੱਤ ਦੇ ਵਿਸ਼ੇ-ਵਸਤੂ ਬਾਰੇ, ਜਿਹੜੀ ਇਕ ਪ੍ਰਕਾਰ ਦੀ ਪਵਿੱਤਰਤਾ ਦੀ ਭਾਵਨਾ ਚਲੀ ਆਉਂਦੀ ਸੀ, ਉਹਨੂੰ ਬਦਲ ਕੇ ਨਵੇਂ ਲੇਖਕਾਂ ਦੇ ਸਾਹਿੱਤਕ ਖੇਤਰ ਵਿਚ ਪ੍ਰਵੇਸ਼ ਵੇਲੇ, ਇਕ ਸਾਥ ਜਿਹੜੀ ਵਿਰੋਧਤਾ ਹੋਣ ਦੀ ਸੰਭਾਵਨਾ ਸੀ, ਉਸ ਦੀ ਤੀਬਰਤਾ ਨੂੰ ਪ੍ਰਗਤੀਸ਼ੀਲ ਲੇਖਕਾਂ ਨੇ ਘੱਟ ਕੀਤਾ। ਪਰ ਹਰਮਨ-ਪਿਆਰਤਾ ਲਈ ਵਰਤੀ ਗਈ ਉਹਨਾਂ ਦੀ ਸ਼ੈਲੀ ਸਪੱਸ਼ਟਤਾ, ਸੰਭਾਸ਼ਣ, ਪਿਆਰਤਾ, ਉਤਸੁਕਤਾ ਤਥਾ ਕਥਾਨਕ

ਦੀ ਰੌਚਿਕਤਾ ਅਤੇ ਉਤੇਜਨਾ ਲਈ ਪ੍ਰਸਿੱਧ ਰਹੀ ਹੈ। ਇਸੇ ਕਾਰਨ ਕਰਿਸ਼ਨਰਾਉ, ਸੁੱਬ੍ਰਾਰਾਉ, ਬਸਵਰਾਜ, ਕੱਟੀਮਨੀ ਨਿਰੰਜਨ, ਕਰਿਸ਼ਨ-ਮੂਰਤੀ ਪੁਰਾਣਿਕ ਆਦਿ ਦੇ ਨਾਵਲ ਪੱਤਰਕਾਰੀ ਦੀ ਪੱਧਰ ਤੋਂ ਉੱਪਰ ਨਹੀਂ ਉੱਠ ਸਕੇ।

1960 ਦੇ ਲੱਗਭਗ ਪ੍ਰਕਾਸ਼ਿਤ ਨਾਵਲਾਂ ਵਿਚ ਰਾਉ ਬਹਾਦਰ ਦਾ 'ਗ੍ਰਾਮਾਇਣ' ਇਕ ਮਹੱਤਵਪੂਰਨ ਕਿਰਤੀ ਹੈ। ਇਕ ਪਿੰਡ 'ਚ ਵਾਪਰਨ ਵਾਲੀਆਂ ਘਟਨਾਵਾਂ 'ਚ ਅਨਿਆਏ ਦਾ ਪੱਲਾ ਭਾਰੀ ਹੁੰਦਾ ਹੈ, ਫਲਸਰੂਪ ਕੁਦਰਤ ਦੇ ਕਹਿਰ ਨਾਲ ਸਾਰਾ ਪਿੰਡ ਖ਼ਾਲੀ ਹੋ ਜਾਂਦਾ ਹੈ। ਇਸ ਦੁੱਖਦਾਈ ਅਨੁਭਵ ਨੂੰ ਇਸ ਨਾਵਲ 'ਚ ਸ਼ਕਤੀਸ਼ਾਲੀ ਭਾਸ਼ਾ 'ਚ ਵਿਅਕਤ ਕੀਤਾ ਗਿਆ ਹੈ। ਨਾਲ ਹੀ ਇਸ 'ਚ ਪ੍ਰਾਦੇਸ਼ਿਕਤਾ ਤੇ ਸੰਕੇਤਿਕਤਾ ਦੇ ਨਾਲ ਸਰਬਕਾਲਿਕਤਾ ਦਾ ਸੁਮੇਲ ਬੜੀ ਸਫਲਤਾ ਨਾਲ ਕੀਤਾ ਗਿਆ ਹੈ।

ਇਸ ਸਦੀ ਦੇ ਛੇਵੇਂ ਦਹਾਕੇ 'ਚ ਵਿਕਸਿਤ ਨਵੀਨ ਸੰਪ੍ਰਦਾਇ ਦੇ ਕਲਾ-ਪ੍ਰਯੋਗ ਨੂੰ ਤੇਜ਼ੀ ਪ੍ਰਦਾਨ ਕਰਨ ਵਾਲੇ ਲੇਖਕ ਕੰਨੜ ਦੇ ਸ੍ਰੇਸ਼ਠ ਕਵੀ ਗੋਪਾਲ ਕਰਿਸ਼ਨ ਅਡਿਗ ਹਨ, ਪਰੰਤੂ ਕਿਸੇ ਵੀ ਪ੍ਰਭਾਵ ਦੇ ਪਰਛਾਵੇਂ 'ਚ ਬਹੁਤ ਚਿਰ ਤੱਕ ਰਹਿਣਾ ਨਵੀਨ ਸੁਭਾਅ ਦੇ ਵਿਪਰੀਤ ਹੈ। ਯੂ. ਆਰ. ਅਨੰਤਮੂਰਤੀ, ਪੀ. ਲੰਕੇਸ਼, ਤੇਜੱਸਵੀ, ਗਿਰੀ ਆਦਿ ਨੇ ਇਸ ਖੇਤਰ 'ਚ ਬਹੁਤ ਛੇਤੀ ਆਪਣਾ ਪ੍ਰਭਾਵ ਕਾਇਮ ਕੀਤਾ। ਇਹ ਸਭ ਮਸਤੀ ਵਾਂਗ ਕਹਾਣੀ-ਖੇਤਰ 'ਚੋਂ ਨਾਵਲ-ਖੇਤਰ 'ਚ ਆਏ। ਨਵੇਂ ਲੇਖਕਾਂ 'ਚੋਂ ਬੇਹੱਦ ਪ੍ਰਭਾਵਸ਼ਾਲੀ ਨਾਵਲਕਾਰ ਅਨੰਤਮੂਰਤੀ ਦੇ ਪ੍ਰਸਿੱਧ ਨਾਵਲ 'ਸੰਸਕਾਰ' 'ਚ ਜੀਵਨ ਦੇ ਅਨੁਭਵ ਨੂੰ, ਬੌਧਿਕਤਾ ਦੇ ਆਧਾਰ 'ਤੇ ਇਕ ਸੰਵੇਦਨਸ਼ੀਲ ਵਿਅਕਤੀ ਦੁਆਰਾ ਸੰਸਕਿਰਤਕ ਅਵਰੋਧ ਰਾਹੀਂ ਇਕ ਨਵੀਨ ਢੰਗ ਨਾਲ ਪੇਸ਼ ਕੀਤਾ ਗਿਆ ਹੈ। ਅਨੰਤਮੂਰਤੀ ਦਾ ਦੂਸਰਾ ਨਾਵਲ 'ਭਾਰਤੀਪੁਰ' ਹਾਲ ਹੀ 'ਚ ਪ੍ਰਕਾਸ਼ਿਤ ਹੋਇਆ ਹੈ। ਏ. ਕੇ. ਰਾਮਾਨੁਜਨ ਦਾ "ਹਲਦੀਮੀਨੂ" ਸ਼ਾਰੀ ਦੇ ਅਣਛਪੇ ਅੰਗ੍ਰੇਜ਼ੀ ਨਾਵਲ ਦਾ ਅਨੁਵਾਦ ਹੋਣ 'ਤੇ ਵੀ, ਤਕਨੀਕ 'ਤੇ ਸਥਾਈ ਅੰਤਰਮੁਖੀ ਭਾਵਾਂ ਦੇ ਵਿਵੇਚਨ ਦੇ ਪੱਖੋਂ, ਕੰਨੜ-ਸਾਹਿੱਤ 'ਚ ਇਕ ਵਿਸ਼ੇਸ਼ ਸਥਾਨ ਰੱਖਦਾ ਹੈ। ਪੀ. ਲੰਕੇਸ਼ ਦਾ "ਬਿਰੁਕੁ" ਤੇਜੱਸਵੀ ਦਾ "ਸਵਰੂਪ" ਗਿਰੀ ਦਾ "ਗਤੀ-ਸਥਿਤੀ" ਯਸ਼ਵੰਤ ਚਿੱਤਾਲ ਦਾ "ਮੁਰੂਦਾਰਿਗਲੂ" ਅਤੇ ਸ਼ਾਂਤੀਨਾਥ ਡੇਸਾਈ ਦਾ "ਮੁਕਤੀ" ਅਜਿਹੇ ਨਾਵਲ ਹਨ, ਜਿਹਨਾਂ ਤੋਂ ਨਵੇਂ ਲੇਖਕਾਂ ਦੀ ਪ੍ਰਤਿਭਾ ਸਪੱਸ਼ਟ ਹੁੰਦੀ ਹੈ। ਨਵਾਂ ਸਾਹਿਤ ਮਨੁੱਖ ਦੇ ਸਮਾਜਿਕ ਦਾਇਰੇ ਤੇ ਵਿਅਕਤੀਗਤ ਅਨੁਭੂਤੀ 'ਚ ਵਿਅਕਤ ਹੋਣ ਵਾਲੇ ਵਾਸਤਵਿਕ ਅਨੁਭਵ ਨੂੰ ਸੂਖਮ ਪਰ ਤਿੱਖੇ ਵਿਅੰਗ ਅਤੇ ਕਾਵਿਮਈ ਭਾਸ਼ਾ 'ਚ, ਸ਼ਕਤੀਸ਼ਾਲੀ ਰੂਪ 'ਚ ਵਿਅਕਤ ਕਰਦਾ ਹੈ। ਇਸਤਰੀ-ਪੁਰਸ਼, ਵਿਅਕਤੀ-ਸਮਾਜ ਅਤੇ ਸੰਸਕ੍ਰਿਤੀ—ਇਹਨਾਂ ਸੰਬੰਧਾਂ ਦੀ ਮਰਿਆਦਾ-ਹੀਣਤਾ ਵਧਦੀ ਹੈ, ਤਦ ਮਨੁੱਖ ਆਪਣੇ ਅਤੇ ਜਗਤ ਦੇ ਵਿਚਾਲੇ ਦੀ ਖਾਈ ਨੂੰ ਪਛਾਨਣ ਲੱਗਦਾ ਹੈ—ਇਸ ਨਾਲ ਉਹਦੇ ਵਿਚ ਨਿਰਾਸ਼ਾ ਸਥਾਈ ਰੂਪ ਲੈਣ ਲੱਗਦੀ ਹੈ, ਉਸੇ ਦੀ ਵਿਵੇਚਨਾ ਨਵੀਨ ਨਾਵਲਾਂ ਵਿਚ ਹੁੰਦੀ ਹੈ। ਇਹਨਾਂ ਤੋਂ ਪਹਿਲਾਂ ਦੇ

ਨਾਵਲਾਂ 'ਚ, ਜੀਵਨ 'ਚ ਇਕ ਡੂੰਘਾ ਅਰਥ ਤੇ ਨਿਰੰਤਰਤਾ ਦਿਖਾਈ ਦਿੰਦੀ ਹੈ, ਤਾਂ ਇਸ ਵਿਚ ਅਰਥ-ਹੀਣਤਾ ਅਤੇ ਸੰਸਕ੍ਰਿਤੀ ਦੀ ਨਿਰਜੀਵਤਾ ਵਿਅਕਤ ਹੁੰਦੀ ਹੈ। ਨਵੀਨ ਨਾਵਲਕਾਰਾਂ 'ਚ ਜੀਵਨ ਪ੍ਰਤੀ ਉਪਰਾਮਤਾ ਅਤੇ ਅਨਾਸਥਾ ਦਾ ਕਾਰਨ ਸਮਕਾਲੀ ਯੋਰਪੀਨ ਸਾਹਿੱਤ ਵਿਚ ਵਿਅਕਤ ਅਸਤਿਤਵ-ਵਾਦ ਅਤੇ ਅਸੰਗਤ ਪਰੰਪਰਾ ਅਤੇ ਉਸ 'ਚੋਂ ਵੀ ਮੁੱਖ ਰੂਪ 'ਚ ਕਾਫ਼ਕਾ ਅਤੇ ਕਾਮੂੰ ਦਾ ਪ੍ਰਭਾਵ ਹੈ। ਪਰ ਜੋ ਲੋਕ ਨਵੇਂ ਸਾਹਿੱਤ ਦੀ ਪ੍ਰਮਾਣੀਕਤਾ 'ਤੇ ਸ਼ੱਕ ਕਰਦੇ ਹਨ, ਉਹਨਾਂ ਨੂੰ ਇਸ ਗੱਲ ਵਲ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ ਕਿ ਯੋਰਪੀਨ ਸੰਸਕ੍ਰਿਤੀ ਦਾ ਸਾਡੇ ਜੀਵਨ 'ਤੇ ਬਹੁਤ ਜ਼ਿਆਦਾ ਪ੍ਰਭਾਵ ਪਿਆ ਹੈ। ਸਾਰ-ਅੰਸ਼ ਇਹ ਹੈ ਕਿ ਹੁਣ ਤੱਕ ਪ੍ਰਕਾਸ਼ਿਤ ਨਾਵਲਾਂ ਦੇ ਆਧਾਰ 'ਤੇ ਫ਼ਿਲਹਾਲ ਇਹੀ ਆਖਿਆ ਜਾ ਸਕਦਾ ਹੈ ਕਿ ਕੰਨੜ ਦੇ ਪ੍ਰਤਿਭਾਸ਼ਾਲੀ ਲੇਖਕਾਂ 'ਚੋਂ ਬਹੁਤੇ ਆਧੁਨਿਕ ਲੇਖਕ ਹਨ।

ਏਥੇ ਕੰਨੜ ਨਾਵਲ ਦੀ ਸੰਖੇਪ ਆਲੋਚਨਾ—ਪੌਰਾਣਿਕ, ਇਤਿਹਾਸਿਕ, ਰਾਜਨੀਤਕ ਤੇ ਸਮਾਜਿਕ—ਇਸ ਪ੍ਰਕਾਰ ਵੱਖਰੇ-ਵੱਖਰੇ ਸਿਰਲੇਖ ਦੇ ਕੇ ਨਹੀਂ ਕੀਤੀ ਗਈ। ਹੁਣ ਤੱਕ ਜਿਹਨਾਂ ਲੇਖਕਾਂ ਦਾ ਉਲੇਖ ਕੀਤਾ ਗਿਆ ਹੈ, ਉਹਨਾਂ ਤੋਂ ਇਲਾਵਾ ਕੁੱਝ ਹੋਰ ਵੀ ਲੇਖਕ ਹਨ; ਜਿਹਨਾਂ ਇਸ ਖੇਤਰ 'ਚ ਵਰਨਣ-ਯੋਗ ਕੰਮ ਕੀਤਾ ਹੈ, ਜਿਵੇਂ—ਦੇਵਡੂ, ਗੋਕਾਕ, ਸ੍ਰੀਰੰਗ, ਭੈਰੱਪਾ, ਕੇ. ਵੀ. ਆਈਅਰ, ਇਨਾਮਦਾਰ, ਮਿਰਜੀ ਅੱਣਾ ਰਾਉ, ਆਰ. ਸ੍ਰੀ ਮੁਗਲੀ, ਵੀਰ ਕੇਸਰੀ, ਸੀਤਾ ਰਾਮ ਸ਼ਾਸਤਰੀ, ਕੋਰਟੀ ਸ੍ਰੀ ਨਿਵਾਸਰਾਉ, ਚਦੁਰੰਗ, ਵਿਆਸ ਰਾਏ ਬੱਲਾਲ, ਐੱਸ. ਅਨੰਤ ਨਾਰਾਇਣ, ਰਾਮਮੂਰਤੀ, ਤਿਰਵੇਣੀ, ਐੱਮ. ਕੇ. ਇੰਦਰਾ ਆਦਿ। ਕੰਨੜ ਦਾ ਨਾਵਲ-ਸਾਹਿੱਤ ਕਾਫ਼ੀ ਅਮੀਰ ਹੈ। ਇਸ ਦਾ ਮੁੱਲ-ਅੰਕਣ ਅਜੇ ਕੀਤਾ ਜਾਣਾ ਹੈ।

ਕੰਨੜ ਅਤੇ ਅਗ੍ਰੇਜ਼ੀ ਦੇ ਲੇਖਕ ਸ੍ਰੀ ਸ਼ੰਕਰ ਮੋਕਾਸ਼ੀ ਦੀ ਪ੍ਰਾਂਤਕ ਪੱਧਰ 'ਤੇ ਹੀ ਨਹੀਂ ਸਗੋਂ ਰਾਸ਼ਟਰੀ ਪੱਧਰ 'ਤੇ ਵੀ ਕਾਫ਼ੀ ਪ੍ਰਸਿੱਧੀ ਹੈ। ਉਹਨਾਂ 'ਗੰਗੱਵਾ ਗਗਾਮਾਈ' ਨਾਵਲ ਤੋਂ ਛੁੱਟ "ਮਾਂ ਦੇ ਤਿੰਨ ਮੁੱਖ" ਨਾਂ ਦਾ ਇਕ ਕਾਵਿ-ਸੰਕਲਨ, "ਬ੍ਰੇਂਦੇ ਦੀ ਕਾਵਿ ਮੀਮਾਂਸਾ" ਨਾਂ ਦਾ ਇਕ ਆਲੋਚਨਾਤਮਕ ਗਰੰਥ ਅਤੇ ਕੁੱਝ ਆਲੋਚਨਾਤਮਕ ਲੇਖ ਵੀ ਲਿਖੇ ਹਨ। ਉਹਨਾਂ ਆਪਣੀ ਆਲੋਚਨਾ 'ਚ ਨਵੇਂ ਲੇਖਕਾਂ ਦਾ ਵਿਰੋਧ ਕੀਤਾ ਹੈ। ਉਹਨਾਂ ਦੀ ਰਾਏ ਹੈ ਕਿ ਆਲੋਚਨਾ ਦਾ ਮੁੱਖ ਕੰਮ ਰਸ-ਗ੍ਰਹਿਣ ਹੈ, ਮੁੱਲ-ਅੰਕਣ ਨਹੀਂ, ਇਸ ਲਈ ਨਵੀਨ ਕੰਨੜ ਸਾਹਿੱਤ ਦੀ ਆਲੋਚਨਾ 'ਚ, ਚੀਰ-ਫਾੜ ਦੀ ਪ੍ਰਵਿਰਤੀ ਦੀ ਥਾਂ 'ਤੇ ਉਤਸ਼ਾਹ ਭਰਨਾ ਚਾਹੀਦਾ ਹੈ।

ਮੋਕਾਸ਼ੀ ਨੇ ਕੰਨੜ 'ਚ ਇਕੋ ਨਾਵਲ ਲਿਖਿਆ ਹੈ :— "ਗੰਗੱਵਾ ਗੰਗਾਮਾਈ"। ਫਿਰ ਵੀ ਇਸ ਨਾਵਲ ਦਾ ਵਿਸ਼ੇਸ਼ ਸਥਾਨ ਹੈ। ਇਸ ਵਿਚ ਪਰੰਪਰਾ 'ਚੋਂ ਪੈਦਾ ਹੋਈ ਨੈਤਿਕਤਾ, ਘਰ ਦੇ ਬੰਨ੍ਹਣਾਂ 'ਚ ਲੁਪਤ ਮਨੁੱਖੀ ਸਨਮਾਨ, ਆਪਣੇ ਘੇਰੇ ਤੋਂ ਬਾਹਰ ਅਤੇ ਅੰਦਰ ਦੀਆਂ ਘਟਨਾਵਾਂ ਦਾ ਚਿਤਰਨ, ਅਤਿਅੰਤ ਸ਼ਕਤੀਸ਼ਾਲੀ ਹੈ। ਕਥਾ ਦੀ ਸਮਾਪਤੀ 'ਤੇ ਲੱਗਭਗ ਸਾਰੇ ਪਾਤਰਾਂ ਵਲੋਂ ਆਪਣੇ ਗੁਣ-ਦੋਸ਼ਾਂ ਨੂੰ ਪਛਾਣ ਕੇ ਆਪਣੇ-ਆਪ ਨੂੰ ਸੁਧਾਰਨ ਦੀ ਕੋਸ਼ਿਸ਼ ਸਪੱਸ਼ਟ ਹੈ। ਮਨੁੱਖ ਦੀ ਦੁਰਬਲਤਾ ਨੂੰ

ਮੋਕਾਸ਼ੀ ਭਲੀ-ਭਾਂਤ ਸਮਝਦੇ ਹਨ । ਤਰਕ-ਸੰਗਤ ਪ੍ਰਵਾਨਗੀ, ਪਰੰਪਰਾਗਤ ਤੱਤ ਅਤੇ ਕਲਾ ਲਈ ਦ੍ਰਿਸ਼ਟੀਗੋਚਰ ਹੋਣ ਵਾਲੇ ਜੀਵਨ ਦੇ ਸੂਖਮ ਤੇ ਸਥੂਲ ਤਣਾਵਾਂ ਦੀ ਸਫ਼ਲ ਅਭਿਵਿਅਕਤੀ ਸਦਕਾ "ਗੰਗੱਵਾ ਗੰਗਾਮਾਈ" ਨੂੰ ਕੰਨੜ-ਸਾਹਿੱਤ ਵਿਚ ਇਕ ਵਿਸ਼ੇਸ਼ ਸਥਾਨ ਪ੍ਰਾਪਤ ਹੈ ।

ਮੋਕਾਸ਼ੀ ਵਲੋਂ ਅਭਿਵਿਅਕਤ ਸਿਧਾਂਤ ਦਾ ਸਾਰ ਇਹ ਹੈ ਕਿ ਵਿਨਾਸ਼ਕਾਰੀ ਪ੍ਰਵਿਰਤੀਆਂ ਸਮਾਜ ਦੁਆਰਾ ਪਰਿਚਾਲਿਤ ਰਹਿੰਦੀਆਂ ਹਨ। ਨਾਵਲ ਦੇ ਕਲੇਵਰ 'ਚ ਇਹ ਗੱਲ ਕਮਜ਼ੋਰ ਨਹੀਂ ਪੈਣੀ ਚਾਹੀਦੀ। ਇਹ "ਗੰਗੱਵਾ ਗੰਗਾਮਾਈ" ਦਾ ਵੀ ਮੁੱਖ ਉੱਦੇਸ਼ ਰਿਹਾ ਹੈ । ਇਸ ਲਈ ਨਾਵਲ 'ਚ ਦੁਖਾਂਤ ਦਾ ਪਰਛਾਵਾਂ ਹੁੰਦਿਆਂ ਹੋਇਆਂ ਵੀ, ਉਸਦਾ ਸਮੁੱਚਾ ਦਰਸ਼ਨ ਸੁਖਾਂਤਕ ਹੈ । ਇਸ ਸਿਧਾਂਤ ਨੂੰ ਪ੍ਰਮੁੱਖਤਾ ਦੇ ਕੇ ਵਿਕਸਿਤ ਹੋਣ ਵਾਲੀ ਕਲਾ-ਕਿਰਤ 'ਚ ਅਨੁਭਵ-ਮੰਥਨ 'ਚੋਂ ਬਾਹਰ ਆਉਣ ਵਾਲੇ ਵਿੱਸ਼ ਨੂੰ, ਪੂਰਨ ਰੂਪ 'ਚ ਪਚਾਣ ਦੀ ਸ਼ਕਤੀ ਦੀ ਲੋੜ ਨਹੀਂ ਪੈਂਦੀ ਕਿਉਂਕਿ ਸੰਸਕਿਰਤਕ ਅਤੇ ਬੌਧਿਕ ਦੋਹਾਂ ਪੱਧਰਾਂ ਤੇ ਉਹ ਪਰੰਪਰਾ-ਰੂਪ ਵਿਚ ਪ੍ਰਾਪਤ ਰਹਿੰਦੀ ਹੈ । ਇਸ ਨਾਵਲ ਦੀ ਸਫ਼ਲਤਾ ਇਸ ਗੱਲ ਵਿਚ ਵੀ ਹੈ ਕਿ ਸਿਧਾਂਤ ਵਿਸ਼ੇਸ਼ ਰਚਨਾ ਦੇ ਅਨੁਭਵ 'ਤੇ ਹਾਵੀ ਨਹੀਂ ਹੋਏ ।

ਇਸ ਦ੍ਰਿਸ਼ਟੀ ਤੋਂ "ਗੰਗੱਵਾ ਗੰਗਾਮਈ" ਇਕ ਪਰਿਵਾਰਕ ਨਾਵਲ ਹੈ । ਇਸ ਦੀ ਕਥਾ-ਵਸਤੂ ਦਾ ਖੇਤਰ ਸੀਮਿਤ ਹੈ। ਮੁੱਖ ਰੂਪ 'ਚ ਧਾਰਵਾੜ ਦੇ ਗੰਗੱਵਾ, ਰਾਘੱਪਾ ਅਤੇ ਡੇਸਾਈ—ਇਹਨਾਂ ਤਿੰਨਾਂ ਘਰਾਣਿਆਂ ਦੇ ਚੌਹੀਂ ਪਾਸੀਂ ਜੋ ਘਟਨਾਵਾਂ ਵਾਪਰ-ਦੀਆਂ ਹਨ, ਉਹਨਾਂ 'ਤੇ ਹੀ ਨਾਵਲ ਦੀ ਉਸਾਰੀ ਹੁੰਦੀ ਹੈ; ਪਰ ਨਾਲ ਹੀ ਨਾਲ, ਇਸ ਕਿਰਤ ਵਿਚ ਆਪਣੀ ਸੀਮਾ ਦੇ ਅੰਦਰ ਤੇ ਬਾਹਰ ਤੱਕਣ ਦੀ ਗੱਲ ਵੀ ਵੇਖੀ ਜਾ ਸਕਦੀ ਹੈ । ਇਸ ਪ੍ਰਕਾਰ ਨਾਵਲ ਦੇ ਖੇਤਰ ਦਾ ਵਿਸਥਾਰ ਹੋਇਆ ਹੈ । ਬਸੰਤ ਦਾ ਪਿੰਡ ਜਾਣਾ ਅਤੇ ਅਚਿੱਉਤ ਦਾ ਬੰਬਈ-ਨਿਵਾਸ — ਇਹਨਾਂ ਦੁਆਰਾ ਧਾਰਵਾੜ ਦੇ ਕਿਰਿਆ-ਕੇਂਦਰ ਦੀ ਪਿੱਠ ਭੂਮੀ 'ਚ ਪੇਂਡੂ ਜੀਵਨ ਅਤੇ ਇਕ ਮਹਾਨਗਰ ਆਉਂਦਾ ਹੈ । ਇਹ ਵੀ ਗੱਲ ਹੈ ਕਿ ਧਾਰਵਾੜ ਜਾਂ ਪਿੰਡ ਜਾਂ ਬੰਬਈ ਨੂੰ ਪਰਧਾਨਤਾ ਦੇਣ ਦਾ ਪਰਿਆਸ "ਗੰਗੱਵਾ ਗੰਗਾਮਾਈ" 'ਚ ਨਹੀਂ ਹੋਇਆ। ਚਰਿੱਤਰਾਂ ਦੀ ਸਪੱਸ਼ਟਤਾ ਦੀ ਅਨਿਵਾਰਤਾ ਨਾਲ ਆਉਣ ਵਾਲੀ ਪ੍ਰਾਦੇਸ਼ਿਕਤਾ ਇਸ ਵਿਚ ਵੀ ਹੈ । ਪਰ ਧਾਰਵਾੜ ਅਤੇ ਬੰਬਈ ਦਾ ਸੰਪਰਕ ਵੀ ਨਿਰਉੱਦੇਸ਼ ਨਹੀਂ । ਤਿੰਨਾਂ ਘਰਾਂ ਦੇ ਕਲੇਸ਼ ਜਾਂ ਸੰਬੰਧਾਂ ਨਾਲ ਧਾਰਵਾੜ ਦਾ ਸ਼ਹਿਰੀ ਜੀਵਨ ਪ੍ਰਭਾਵਿਤ ਨਹੀਂ ਹੁੰਦਾ। ਪਰ ਡੇਸਾਈ ਸਮਝਦੇ ਹਨ ਕਿ ਬਸੰਤ ਦੀਆਂ ਕਰਤੂਤਾਂ ਨਾਲ ਪਿਡ ਦੇ ਸ਼ਾਂਤ ਵਾਤਾਵਰਨ 'ਚ ਅਸ਼ਾਂਤੀ ਉਤਪੰਨ ਹੁੰਦੀ ਹੈ । ਬੰਬਈ 'ਚ ਅਚਿੱਉਤ ਦਾ ਸੱਤਿਆਗ੍ਰਹਿ 'ਚ ਭਾਗ ਲੈਣਾ ਅਤੇ ਧਾਰਵਾੜ ਦੀ ਪਾਠਸ਼ਾਲਾ ਦੇ ਜਲੂਸਾਂ ਵਿਚ ਸ਼ਾਂਤਾ ਦਾ ਆਗੂ ਬਣਨਾ, ਇਹਨਾਂ ਦੋਹਾਂ ਘਟਨਾਵਾਂ ਨੂੰ ਅਤੇ ਇਹਨਾਂ ਦੇ ਪਰਿਣਾਮਾਂ ਨੂੰ ਇਕ ਥਾਂ ਮਿਲਾ ਕੇ ਵੇਖਣ 'ਤੇ ਇਹ ਗੱਲ ਸਪੱਸ਼ਟ ਹੁੰਦੀ ਹੈ ਕਿ ਜੀਵਨ ਦੀ ਇੱਕਰੂਪਤਾ ਨੂੰ ਬਦਲਨ ਵਾਲੀ ਸ਼ਕਤੀ ਨੂੰ, ਇਸ ਨਾਵਲ ਨੇ ਪਰਵਾਨ ਕੀਤਾ ਹੈ । ਰਤਨਾ ਨੂੰ ਕਲਪਨਾ 'ਚ

ਵੀ ਪ੍ਰਾਪਤ ਨਾ ਹੋਣ ਵਾਲੀ ਸੁਤੰਤਰਤਾ, ਸ਼ਾਂਤਾ ਨੂੰ ਰਾਜਨੀਤਕ ਅੰਦੋਲਨ ਕਾਰਨ ਮਿਲੀ ਹੈ। ਇਸ 'ਚ ਇਕ ਪੀੜ੍ਹੀ ਤੋਂ ਦੂਸਰੀ ਪੀੜ੍ਹੀ ਤੱਕ ਹੋਣ ਵਾਲੇ ਪਰਿਵਰਤਨ ਅਤੇ ਉਸ ਕਾਰਨ ਪੈਦਾ ਹੋਣ ਵਾਲੀਆਂ ਸਮੱਸਿਆਵਾਂ ਦੀ ਚਰਚਾ ਹੈ। (...ਹਰੇਕ ਪੀੜ੍ਹੀ ਦੇ ਸਾਹਮਣੇ ਆਪਣੀ-ਆਪਣੀ ਸਮੱਸਿਆ ਰਹਿੰਦੀ ਹੈ। ਪੁਰਾਣੀਆਂ ਇਸਤਰੀਆਂ ਨੂੰ ਇਸ ਨੌਜੁਆਨ ਪੀੜ੍ਹੀ ਦੀਆਂ ਸਮੱਸਿਆਵਾਂ ਦੀ ਸਮਝ ਨਹੀਂ ਆਉਂਦੀ। ਅੱਗੇ ਚੱਲ ਕੇ ਤੁਸਾਂ ਲੋਕਾਂ ਨੂੰ ਜੋ ਬਣਨਾ ਹੈ, ਉਸ ਵਲ ਵੇਖੋ...) ਪਰੰਪਰਾ ਦੀ ਸਮੱਸਿਆ ਮੋਕਾਸ਼ੀ ਨੂੰ ਨਿਰੰਤਰ ਬਦਲਨ ਵਾਲੇ ਜੀਵਨ ਤੋਂ ਮੁੱਖ ਨਹੀਂ ਮੋੜਨ ਦਿੰਦੀ। ਸ਼ਾਂਤਾ ਦੇ ਵਿਆਹ 'ਚ ਤਥਾ ਉਹਦੀ ਮਾਂ ਦੇ ਵਿਆਹ 'ਚ, ਪਰਿਸਥਿਤੀ-ਵੱਸ ਜਿਹੜੀ ਸਮਾਨਤਾ ਦਾ ਉੱਲੇਖ ਹੈ, ਉਹ ਵੀ ਇਕ ਤਰ੍ਹਾਂ ਨਾਲ ਇਸ ਗੱਲ ਨੂੰ ਸਪੱਸ਼ਟ ਕਰਦਾ ਹੈ। ਪਰੰਪਰਾ 'ਤੇ ਚੋਖੀ ਆਲੋਚਨਾ ਹੋਣ ਸਦਕਾ ਇਹਨਾਂ ਘਟਨਾਵਾਂ ਦੇ ਮੁੜ-ਵਾਪਰਨ ਦੇ ਵਿਅੰਗ 'ਚ ਰਸਿਕਤਾ ਵੀ ਹੈ।

ਇਸ ਨਾਵਲ 'ਚ ਇਹ ਪ੍ਰਸ਼ਨ ਵੀ ਉਠਾਇਆ ਗਿਆ ਹੈ ਕਿ ਜੀਵਨ ਤੋਂ ਬੇਮੁੱਖ ਹੋਣਾ, ਕਿੱਥੋਂ ਤੱਕ ਸੰਭਵ ਅਤੇ ਉਚਿਤ ਹੈ। ਜੀਵਨ ਤੋਂ ਅੱਕ ਜਾਣ 'ਤੇ ਗੰਗੱਵਾ ਗੰਗਾਮਾਈ ਦਾ ਆਸਰਾ ਲੈਣ ਦਾ ਸੋਚਦੀ ਹੈ। ਪਰ ਉਹਦਾ ਕਰਤੱਵ ਹਾਲੇ ਪੂਰਾ ਨਹੀਂ ਹੋਇਆ — ਕਿੱਟੀ ਨੂੰ ਵਿਆਹ ਕਰਵਾ ਕੇ ਘਰ ਵਸਾਉਣ ਤੱਕ ਮਾਂ ਦੇ ਆਸਰੇ ਦੀ ਅਵੱਸ਼ਕਤਾ ਹੈ — ਇਹ ਵਿਚਾਰ ਆਉਂਦਿਆਂ ਹੀ ਉਹ ਪੁੱਤਰ ਲਈ ਚਿੰਤਿਤ ਹੋ ਉੱਠਦੀ ਹੈ। ਗੰਗਾ ਦੀ ਵੰਗਾਰ ਦਾ ਤ੍ਰਿਸਕਾਰ ਕਰ ਕੇ, ਗੰਗੱਵਾ ਘਰ ਵਲ ਧਿਆਨ ਦਿੰਦੀ ਹੈ। ਰੇਲ ਦੇ ਡੱਬੇ 'ਚੋਂ ਗੰਗਾ ਜਲ ਡੋਹਲ ਦੇਣ ਦਾ ਪਾਪ ਵੀ ਕਰਦੀ ਹੈ। ਗੰਗਾ ਤਿਆਗਣ ਨਾਲ ਉਹਦਾ ਵਿਅਕਤਿਤਵ ਹੋਰ ਵੀ ਉੱਭਰ ਆਉਂਦਾ ਹੈ। ਗੰਗੱਵਾ ਕਰਤੱਵ ਤੋਂ ਮੂੰਹ ਨਹੀਂ ਮੋੜਦੀ, ਪਰ ਉਹ ਪਾਪ ਤੋਂ ਵਿਮੁਕਤ ਵੀ ਨਹੀਂ। ਆਪਣੇ ਭਰਾ ਵਲੋਂ ਕੀਤੇ ਗਏ ਅਨਿਆਂ ਨੂੰ ਭੁੱਲਦੀ ਨਹੀਂ। ਭੂਤ ਕਾਲ ਬਾਰੇ ਸੋਚ-ਸੋਚ ਕੇ ਉਹਦਾ ਮਨ ਦੁਖੀ ਤੇ ਕਠੋਰ ਹੋ ਜਾਂਦਾ ਹੈ। ਉਸਦੀ ਜ਼ਬਾਨ 'ਚੋਂ, ਵਿਅੰਗ-ਬਾਣ ਨਿਕਲਦੇ ਹਨ। ਰਾਘੱਪਾ ਅਤੇ ਚੰਪਾ ਦੀ ਦੁਖਦਾਈ ਮੌਤ ਤੋਂ ਮਗਰੋਂ ਹੀ ਉਹਦੇ ਮਨ ਦਾ ਵਿਕਾਸ ਹੁੰਦਾ ਹੈ। ਤਦ ਤੱਕ ਦਿਲ ਦਾ ਸਾਰਾ ਪਿਆਰ ਤੇ ਚਿੰਤਾ, ਕੇਵਲ ਕਿੱਟੀ ਲਈ ਹੀ ਹੈ।

ਜੀਵਨ 'ਚ ਸੰਘਰਸ਼ ਕਰ ਕੇ, ਜਿੱਤਣ ਦਾ ਵਿਅਕਤਿਤਵ ਕਿੱਟੀ 'ਚ ਨਹੀਂ। ਉਹ ਮੂਲ ਰੂਪ 'ਚ ਦੂਸਰਿਆਂ ਤੇ ਨਿਰਭਰ ਹੈ। ਉਹ ਅੰਤ ਤੱਕ ਕਿਸ਼ੋਰ-ਅਵਸਥਾ ਤੋਂ ਉੱਪਰ ਨਹੀਂ ਉੱਠ ਸਕਦਾ। ਉਸ ਵਿਚ ਆਪਣਾ ਇਕ ਵਿਅਕਤਿਤਵ ਨਾ ਹੋਣ ਕਾਰਨ, ਉਹ ਦੁਰਬਲ ਹੀ ਰਹਿ ਜਾਂਦਾ ਹੈ। ਇਸ ਮੁੱਖ ਪਾਤਰ ਨੂੰ ਨਿਰਅਭਿਮਾਣ ਨਾਇਕ ਬਣਾਇਆ ਗਿਆ ਹੈ। ਮੋਕਾਸ਼ੀ ਮਨੁੱਖੀ ਸੁਭਾਅ ਤੋਂ ਭਲੀ-ਭਾਂਤ ਜਾਣੂ ਹਨ, ਇਸੇ ਲਈ ਉਹ ਕਿਸੇ ਪਾਤਰ ਨੂੰ ਪੂਰਨਤਾ ਦੀ ਸਿਖਰ ਤੱਕ ਨਹੀਂ ਪਹੁੰਚਾਉਂਦੇ। ਮਨੁੱਖ ਦੀ ਦੁਰਬਲਤਾ ਨੂੰ ਵਿਅਕਤ ਕਰਨ ਨਾਲ, ਨਾਵਲ 'ਚ ਸੁਭਾਵਿਕਤਾ ਵਿਅਕਤ ਹੁੰਦੀ ਹੈ। ਮਨੁੱਖ ਦੇ ਹੰਕਾਰ, ਧੋਖੇਬਾਜ਼ੀ, ਅਗਿਆਨ, ਦੁੱਖ ਅਤੇ ਸੰਘਰਸ਼ ਗੰਗੱਵਾ-

ਰਾਘੱਪਾ ਦੇ ਵਿਚਾਲੇ ਹਨ। ਗੰਗੱਵਾ ਵਾਂਗ ਪਰ੍ਹੇ ਹਟਣ ਦਾ ਪਰਿਆਸ ਕਰ ਕੇ, ਪਰਿਸਥਿਤੀ-ਵੱਧ ਠੋਕ ਵਜਾ ਕੇ ਸੰਘਰਸ਼ 'ਚ ਕੁੱਦਣ ਵਾਲਾ ਦੂਸਰਾ ਵਿਅਕਤੀ ਡੇਸਾਈ ਹੈ। ਉਹ ਕਈ ਵਾਰ ਸੋਚਦਾ ਹੈ ਕਿ ਦੂਸਰਿਆਂ ਦੇ ਝਗੜੇ 'ਚ ਦਖ਼ਲ ਨਹੀਂ ਦੇਣਾ ਚਾਹੀਦਾ, ਪਰ ਗੰਗੱਵਾ ਦੇ ਕਸ਼ਟ ਨੂੰ ਵੇਖ ਕੇ ਰਾਘੱਪਾ ਨਾਲ ਮੁਕਾਬਲਾ ਕਰਨ 'ਤੇ ਉੱਤਰ ਆਉਂਦਾ ਹੈ। ਇਸ ਦਾ ਇਕ ਸਿੱਟਾ ਇਹ ਹੁੰਦਾ ਹੈ ਕਿ ਕਿੱਟੀ ਰਾਘੱਪਾ ਦੇ ਜਾਲ 'ਚ ਫਸ ਕੇ, ਜ਼ਿੱਦ ਕਰ ਕੇ ਰਤਨਾ ਨਾਲ ਵਿਆਹ ਕਰਾਉਂਦਾ ਹੈ ਅਤੇ ਦੂਸਰੇ ਪਾਸੇ ਬਸੰਤ ਸ਼ਾਂਤਾ ਦੇ ਪਿੱਛੇ ਪੈਂਦਾ ਹੈ। ਅਖ਼ੀਰ 'ਚ ਅਨੇਕਾਂ ਦੁਖ-ਭਰੀਆਂ ਘਟਨਾਵਾਂ ਤੋਂ ਪਿੱਛੋਂ, ਸੱਭ ਇਕ ਹੋ ਜਾਂਦੇ ਹਨ। ਇਸ ਵਿਚ ਮੁੱਖ ਰੂਪ 'ਚ ਆਹਮੋ-ਸਾਹਮਣੇ ਸੰਘਰਸ਼ ਕਰਨ ਵਾਲੇ ਤਿੰਨ ਬਜ਼ੁਰਗ ਚੋਖੇ ਸ਼ਕਤੀਸ਼ਾਲੀ ਤਥਾ ਤੀਖਣ ਬੁੱਧੀ ਵਾਲੇ ਹਨ। ਰਾਘੱਪਾ ਦਾ ਵਿਅਕਤਿਤ ਗੰਗੱਵਾ ਅਤੇ ਡੇਸਾਈ ਨਾਲੋਂ ਜਟਿਲ ਹੈ। ਉਹਨੂੰ ਅਨੁਭਵ ਵੀ ਵਧੇਰੇ ਹੈ। ਉਹ ਆਪਣੇ ਲਾਭ ਲਈ ਕੁੱਝ ਵੀ ਕਰਨ ਨੂੰ ਤਿਆਰ ਰਹਿੰਦਾ ਹੈ। ਸਮਾਂ ਆਉਣ 'ਤੇ ਆਪ ਜ਼ੇਵਰ ਚੁੱਕ ਲਿਜਾਂਦਾ ਹੈ ਅਤੇ ਚੋਰੀ ਹੋ ਗਏ ਆਖ ਕੇ ਲੱਭਣ ਦਾ ਬਹਾਨਾ ਕਰਨੋਂ ਵੀ ਨਹੀਂ ਹਿਚਕਿਚਾਉਂਦਾ। ਪਰ ਉਹ ਇੱਕਦਮ ਨਿਰਦਈ ਖਲ-ਨਾਇਕ ਵੀ ਨਹੀਂ। ਉਸਦੀ ਧੀ ਦੇ ਵਿਆਹ ਵਾਲੇ ਦਿਨ, ਉਹਦੀ ਮਰਿਆਦਾ ਦੀ ਰੱਖਿਆ ਲਈ ਮਹਿਬੂਬਜਾਨ ਆਪਣੀ ਸਿਹਤ ਦੀ ਵੀ ਪਰਵਾਹ ਨਾ ਕਰਦਿਆਂ, ਉਹਦੇ ਲਈ ਪੈਸਿਆਂ ਦਾ ਪ੍ਰਬੰਧ ਕਰਦੀ ਹੈ। ਉਹਨੂੰ ਵੇਖ ਕੇ, ਉਹਦਾ ਹਿਰਦਾ ਮਸੋਸ ਉੱਠਦਾ ਹੈ। ਉਹ ਵਿਅਕਤੀ, ਜਿਸਨੇ ਜੀਵਨ 'ਚ ਕਦੇ ਵੀ ਹਾਰ ਨਾ ਮੰਨਣ ਦਾ ਪ੍ਰਣ ਕੀਤਾ ਸੀ, ਉਸੇ ਛਿਣ ਤੋਂ ਹਾਰ ਵਲ ਵੇਖਣ ਲੱਗ ਪੈਂਦਾ ਹੈ। ਪਰ ਉਸ 'ਚ, ਉਦੋਂ ਤੋਂ ਹੀ ਮਨੁੱਖਤਾ ਅਤੇ ਨੈਤਿਕਤਾ ਜਾਗਣੀ ਸ਼ੁਰੂ ਹੋ ਜਾਂਦੀ ਹੈ। ਸਾਰ ਇਹ ਹੈ—ਨਵੇਂ ਢੰਗ ਨਾਲ ਸੱਤ ਅਤੇ ਅਸੱਤ ਦੇ ਚਿੰਤਨ ਮਗਰੋਂ, ਰਾਘੱਪਾ 'ਚ ਜੀਵਨ ਤੋਂ ਬੇਮੁੱਖਤਾ ਆਉਣ ਲੱਗ ਪੈਂਦੀ ਹੈ, ਜਿਸ ਨਾਲ ਉਹ ਆਤਮ-ਘਾਤ ਕਰ ਲੈਂਦਾ ਹੈ। ਰਾਘੱਪਾ ਦੇ ਚਰਿੱਤਰ ਦਾ ਵਿਕਾਸ ਗੰਗੱਵਾ ਅਤੇ ਡੇਸਾਈ ਨਾਲੋਂ ਵੱਖਰੇ ਢੰਗ ਨਾਲ ਹੋਇਆ ਹੈ। ਚੰਗੇ ਅਤੇ ਮਾੜੇ ਦੇ ਵਿਵੇਕ ਦਾ ਗਿਆਨ, ਉਹਨਾਂ ਦੋਹਾਂ ਨੂੰ ਜੀਉਣ ਵਲ ਲੈ ਜਾਂਦਾ ਹੈ।

ਇਹਨਾਂ ਘਟਨਾਵਾਂ ਦੇ ਵਿਕਾਸ 'ਚ ਵਿਸ਼ੇਸ਼ ਸਥਾਨ ਨਾ ਰੱਖਣ 'ਤੇ ਵੀ ਜਾਰਜ ਨਾਵਲ ਦਾ ਇਕ ਪ੍ਰਮੁੱਖ ਕੇਂਦਰ ਹੈ। ਸੁਭਾਵਿਕ ਨੈਤਿਕਤਾ ਉਸ 'ਚ ਜੜ੍ਹ ਕਰ ਗਈ ਹੈ। ਉਹ ਕਿਸੇ ਵੀ ਸਥਿਤੀ 'ਚ ਨਿਰਲੇਪ ਰਹਿ ਸਕਦਾ ਹੈ। ਉਹ ਸਮੇਂ ਮੁਤਾਬਿਕ ਰਿਸ਼ਵਤ ਵੀ ਕਬੂਲ ਕਰਦਾ ਹੈ। ਉਸ ਦੇ ਵਿਅਕਤਿਤਵ 'ਚ ਅਸਪੱਸ਼ਟਤਾ ਨਹੀਂ। ਉਸ ਦੀ ਨਿਰਲੇਪਤਾ ਕਿੱਟੀ ਦੀ ਬੇਸਹਾਰਾ ਨਿਰਭਰਤਾ ਲਈ ਸਹਾਈ ਨਹੀਂ ਹੁੰਦੀ। ਇਹੀ ਨਹੀਂ, ਉਸ ਦੀ ਨਿਰਪੱਖਤਾ ਨਾਵਲ ਦੇ ਅੰਦਰ ਚੱਲਣ ਵਾਲੀ ਇਕਾਗਰਤਾ ਦੇ ਅਨੁਕੂਲ ਹੈ। ਅਰਥਾਤ—ਸਥਿਤੀ ਦਾ ਗਿਆਨ ਹੋਣ 'ਤੇ ਵੀ, ਉਸ ਵਲ ਆਕਰਸ਼ਿਤ ਹੁੰਦਿਆਂ ਹੋਇਆਂ, ਨਿਰਪੱਖ ਰੂਪ 'ਚ ਖੜੇ ਹੋ ਕੇ ਤ੍ਰਿਪਤ ਹੋਣ ਦੀ ਸੁਭਾਵਿਕ ਸ਼ਕਤੀ ਉਸ ਵਿਚ ਹੈ। ਵਾਸਤਵਿਕਤਾ ਦੇ ਸਹਾਰੇ

ਨਾਵਲ ਦੇ ਉਚਿਤ ਮਹੱਤਵ ਨੂੰ ਵਿਗਾੜਨ ਦਾ ਸਾਹਸ ਮੋਕਾਸ਼ੀ ਦੀ ਲਿਖਤ 'ਚ ਨਹੀਂ ।

"ਗੰਗੱਵਾ ਗੰਗਾਮਾਈ" ਦੇ ਪਹਿਲੇ ਦੋ ਕਾਂਡ ਪੜ੍ਹਨ ਵੇਲੇ ਇੰਜ ਲੱਗਦਾ ਹੈ ਕਿ ਇਸ ਵਿਚ ਸੰਕੇਤਿਕਤਾ ਦਾ ਪ੍ਰਯੋਗ ਅਧਿਕ ਮਾਤਰਾ 'ਚ ਹੋਇਆ ਹੈ । ਜੀਵਨ ਦੀ ਮੁਕਤੀ ਅਤੇ ਮੌਤ ਦੀ ਵੰਗਾਰ ਪਰਵਾਨ ਕਰਨਾ ਗੰਗਾਮਾਈ ਦਾ ਇਕ ਸਰੂਪ ਹੈ । ਉਹ ਗੰਗੱਵਾ 'ਚ ਇਕਾਂਤ ਰੂਪ 'ਚ ਰਹਿ ਜਾਂਦੀ ਹੈ । ਅੱਗੇ ਇਹ ਰੂਪਕ ਕੁੱਝ ਸਮੇਂ ਲਈ ਅਦਿੱਖ ਰਹਿੰਦਾ ਹੈ। ਪਾਠਕ ਦਾ ਧਿਆਨ ਬਣਤਰ ਦੀ ਨਿੱਗਰਤਾ ਅਤੇ ਪਾਤਰਾਂ ਦੇ ਨਿਰੂਪਣ ਵਲ ਖਿੱਚਿਆ ਰਹਿੰਦਾ ਹੈ, ਪਰ ਨੂੰਹ-ਸੱਸ ਦੇ ਸੰਘਰਸ਼ ਅਤੇ ਝਗੜੇ 'ਚ ਅੰਤਰ-ਧਾਰਾ ਦੇ ਰੂਪ ਵਿਚ ਵਗਣ ਵਾਲੀ ਨਦੀ 'ਚ ਵਿੱਸ਼-ਪ੍ਰਵਾਹ ਦਾ ਸੰਕੇਤ ਮਿਲਦਾ ਹੈ । ਅੰਤ ਵਿਚ ਗੰਗੱਵਾ ਦੇ ਅਨੁਭਵ ਦਾ ਘੜਾ ਸੁੱਕ ਜਾਂਦਾ ਹੈ । ਗੰਗਾਜਲ ਦੀ ਗਾਗਰ ਗੰਗੱਵਾ ਕੋਲ ਆਉਂਦੀ ਹੈ । ਤਦ ਜੀਵਨ ਅਤੇ ਮੌਤ ਦੇ ਵਿਰੁੱਧ ਗੰਗੱਵਾ ਗੰਗਾਮਾਈ 'ਚ ਪਰਸਪਰ ਭਿੰਨਤਾ ਦਾ ਦ੍ਰਿਸ਼ਟੀਕੋਣ ਲੁਪਤ ਹੋਣ ਦੀ ਧੁਨੀ ਹੈ । ਗੰਗਾਮਾਈ ਦੇ ਰੂਪਕ 'ਚ, ਜਿਹੜੀ ਅਲਪ ਜਿਹੀ ਦੈਵਿਕਤਾ ਹੈ, ਉਹ ਸ਼ਾਲਿਗਰਾਮ ਵਿਚ ਪਰਧਾਨ ਹੋ ਜਾਂਦੀ ਹੈ । ਸ਼ਾਲਿਗਰਾਮ ਦੇ ਅਨੁਭਵ ਦੁਆਰਾ ਗੰਗੱਵਾ ਨੂੰ ਉਸ ਵੇਲੇ ਥੋੜ੍ਹੀ ਜਿਹੀ ਸਮਝ ਆਉਂਦੀ ਹੈ, ਜਿਸ ਨਾਲ ਘਰ 'ਚੋਂ ਅਸ਼ਾਂਤੀ ਘੱਟ ਹੋ ਜਾਂਦੀ ਹੈ । ਗੰਗਾ ਨਦੀ ਵਾਂਗ ਗੱਜਣ ਵਾਲੀ ਗੰਗੱਵਾ ਦੇ ਵਿਅਕਤਿਤਵ ਦੇ ਇਕ ਹੋਰ ਨਿਰਲੇਪ ਰੂਪ ਨੂੰ ਵੀ ਇਹ ਗੁੰਜਾਰਿਤ ਕਰਦਾ ਹੈ । ਇਹ ਗੰਭੀਰ ਮੌਨ ਗੰਗਾਮਾਈ ਦਾ ਹੋਰ ਇਕ ਪੱਖ ਵੀ ਹੈ । ਸ਼ਾਲਿਗਰਾਮ ਅਤੇ ਗੰਗੱਵਾ ਨਾਲ ਸੰਕੇਤਿਕ ਪੱਧਰ 'ਤੇ, ਜਾਰਜ ਦੇ ਸੰਬੰਧ ਦੀ ਕਲਪਨਾ ਕਰ ਕੇ, ਦੈਵਿਕਤਾ ਦੇ ਸਾਧਾਰਨ ਪ੍ਰਤੀਕ ਸ਼ਾਲਿਗਰਾਮ ਦੀ, ਨਿਰਲੇਪ ਟੇਕ ਨੂੰ, ਮੋਕਾਸ਼ੀ ਨੇ ਇਸ ਨਾਵਲ 'ਚ ਦ੍ਰਿੜ੍ਹ ਕੀਤਾ ਹੈ ਪਰ ਗੰਗਾਮਾਈ ਅਤੇ ਸ਼ਾਲਿਗਰਾਮ ਦਾ ਸੰਕੇਤਿਕ ਪ੍ਰਯੋਗ ਨਾਵਲ ਦੇ ਅਖ਼ੀਰ ਤੱਕ ਇਕ ਸਮਾਨ ਨਹੀਂ ਹੋਇਆ । ਗੁੱਝੇ ਵਾਕ-ਵਿਅੰਗ, ਚੋਭਾਂ-ਟਕੋਰਾਂ, ਕਿਲ੍ਹਾ, ਸਰਦਾਰੀ ਆਦਿ ਰੂੜ੍ਹੀਗਤ ਪ੍ਰਯੋਗ, ਕਿਰਿਆ-ਹੀਣ ਹੋ ਜਾਂਦੇ ਹਨ । ਇਸ ਦਾ ਭਾਵ ਇਹ ਹੈ ਕਿ ਕਥਾ ਦੇ ਨਿਰੂਪਣ 'ਚ ਚੁਸਤੀ ਆਉਣ 'ਤੇ ਵੀ, ਉਹ ਅੰਤ ਤੱਕ ਨਿਭ ਨਹੀਂ ਪਾਉਂਦੇ ।

ਇਸ ਨਾਵਲ 'ਚ ਪਰਿਵਾਰਕ ਜੀਵਨ ਦੀ ਵਿਆਖਿਆ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ ਅਤੇ ਇਸ ਕੋਸ਼ਿਸ਼ 'ਚ ਕੁੱਝ ਪਰੰਪਰਾਗਤ ਤਕਨੀਕਾਂ ਅਪਣਾਈਆਂ ਗਈਆਂ ਹਨ, ਜਿਵੇਂ ਕਿ ਕਾਂਡਾਂ ਦਾ ਸਿਰਲੇਖ ਦੇਣਾ, ਸੰਸਕ੍ਰਿਤ-ਸ਼ਲੋਕਾਂ ਦੀ ਵਰਤੋਂ, ਡਿੱਕਨਜ਼ ਵਾਂਗ ਨਾਟਕੀ ਹਾਸ-ਵਿਨੋਦ ਦੀ ਸਥਿਤੀ ਪੈਦਾ ਕਰਨਾ । ਨਾਲ ਹੀ ਅਠਾਰ੍ਹਵੀਂ ਸਦੀ ਦੇ ਅੰਗ੍ਰੇਜ਼ੀ ਨਾਵਲਾਂ ਵਾਂਗ ਕਥਾਨਕ ਦੇ ਵਿਕਾਸ ਲਈ, ਪਾਤਰਾਂ ਦਾ ਪ੍ਰਯੋਗ ਕਰਨਾ। ਨਾਵਲ ਦੇ ਆਖ਼ਰੀ ਹਿੱਸੇ ਵਿਚ, ਕਥਾਨਕ ਦੇ ਵੱਖ-ਵੱਖ ਸੂਤਰਾਂ ਨੂੰ ਜੋੜਨ ਦੀ ਕੋਸ਼ਿਸ਼ ਵਿਚ, ਪਾਤਰਾਂ ਦੇ ਪ੍ਰਯੋਗ ਨੂੰ ਸੱਟ ਵੱਜੀ ਹੈ । ਮੋਕਾਸ਼ੀ ਦਾ ਮਤ ਹੈ ਕਿ ਸਾਧਾਰਨ ਤਕਨੀਕ ਰਾਹੀਂ ਹੀ, ਨਾਵਲ ਦਾ ਵਿਕਾਸ ਹੋਣਾ ਚਾਹੀਦਾ

ਹੈ। "ਗੰਗੱਵਾ-ਗੰਗਾਮਾਈ" ਇਸ ਗੱਲ ਦੀ ਸਫ਼ਲ ਮਿਸਾਲ ਹੈ ਕਿ ਪਰੰਪਰਾਗਤ ਸਿਧਾਂਤਾਂ ਦੇ ਜਾਣੇ-ਪਛਾਣੇ ਚੌਖਟੇ ਵਿਚ ਰਹਿੰਦਿਆਂ, ਮਨੁੱਖੀ ਸਮਰੱਥਾ ਨੂੰ ਸੁਹਿਰਦਤਾ ਨਾਲ ਵੇਖ ਕੇ ਅਤੇ ਕਿਧਰੇ-ਕਿਧਰੇ ਸਾਹਿੱਤ ਦੀਆਂ ਪਰੰਪਰਾਗਤ ਸੀਮਾਵਾਂ ਦੀ ਉਲੰਘਣਾ ਕਰਦੇ ਹੋਏ ਵੀ, ਕਿਸੇ ਰਚਨਾ ਦੀ ਉਸਾਰੀ ਹੋ ਸਕਦੀ ਹੈ।

—ਬੀ. ਦਾਮੋਦਰ ਰਾਉ

ਗੰਗਵਾ ਤੋਂ ਸੱਭੇ ਜਾਣੂ ਹਨ। ਚਾਲ੍ਹੀਵਾਂ ਟੱਪਦਿਆਂ ਹੀ, ਉਹ ਆਪਣਾ ਪਤੀ ਗੁਆ ਬੈਠੀ ਪਰ ਉਹਨੇ ਆਪਣੇ ਸਾਹਾਂ ਨੂੰ ਇਕਲੌਤੇ ਪੁੱਤਰ ਕਿੱਟੀ (ਕਰਿਸ਼ਨ) ਲਈ ਸਾਂਭੀ ਰਖਿਆ। ਘਰ ਵਿਚ ਪਹਿਲਾਂ ਹੀ ਗ਼ਰੀਬੀ ਸੀ, ਉਤੋਂ ਕਮਾਊ ਬੰਦੇ ਦੇ ਤੁਰ ਜਾਣ ਨਾਲ, ਘਰ ਦੀ ਹਾਲਤ ਦਾ ਰੱਬ ਹੀ ਰਾਖਾ ਸੀ। ਹੁਣ ਕਿੱਟੀ ਅਠਾਰਾਂ ਦਾ ਹੋ ਗਿਆ ਸੀ। ਇਹਨਾਂ ਅੱਠਾਂ ਵਰ੍ਹਿਆਂ ਵਿਚ ਉਹਨੇ ਕੀ-ਕੀ ਦੁੱਖ ਨਹੀਂ ਝੱਲੇ! ਪਰ ਉਹ ਸਭ ਅੰਦਰੋ-ਅੰਦਰੀ ਪੀ ਗਈ, ਕੇਵਲ ਆਪਣੇ ਕਿੱਟੀ ਲਈ। ਉਹਨੇ ਭੁੱਖਣ-ਭਾਣੀ ਰਹਿ ਕੇ, ਕਿੱਟੀ ਨੂੰ ਰੱਜਵਾਂ ਖੁਆਇਆ। ਦੂਸਰਿਆਂ ਦਾ ਚੁੱਲ੍ਹਾ-ਚੌਂਕਾ ਕਰ ਕੇ ਉਹਨੂੰ ਪੜ੍ਹਾਇਆ-ਲਿਖਾਇਆ। ਜੋ ਵੀ ਹੋਵੇ, ਕਿੱਟੀ ਨੇ ਹੁਣ ਮੈਟ੍ਰਿਕ ਦੀ ਪ੍ਰੀਖਿਆ ਪਾਸ ਕਰ ਲਈ ਸੀ ਅਤੇ ਹੁਣ ਉਹ ਤਹਿਸੀਲਦਾਰ ਦੇ ਦਫ਼ਤਰ ਵਿਚ ਕੰਮ 'ਤੇ ਲੱਗ ਗਿਆ ਸੀ। ਆਪਣੇ ਯਤਨਾਂ ਨੂੰ ਸਾਰਥਕ ਹੁੰਦਿਆਂ ਦੇਖ, ਗੰਗੱਵਾ ਨੂੰ ਬਹੁਤ ਸੰਤੋਖ ਹੋਇਆ। ਭਲਾ ਆਸ਼ਾਵਾਂ ਦੀ ਵੀ ਕਿਧਰੇ ਕੋਈ ਥਾਹ ਹੋਇਆ ਕਰਦੀ ਹੈ! ਮਨ ਵਿਚ ਅਜੇ ਵੀ ਇਕ ਰੀਝ ਸੀ ਕਿ ਕਿੱਟੀ ਦੀ ਇਕ ਸੁਹਣੀ ਜਿਹੀ ਵਹੁਟੀ ਘਰ ਵਿਚ ਲਿਆਉਣ ਤੋਂ ਪਿਛੋਂ ਹੀ ਉਸ ਦੀਆਂ ਅੱਖਾਂ ਬੰਦ ਹੋਣ। ਜਦ ਉਹ ਆਪਣੀ ਘਰ-ਗ੍ਰਹਿਸਥੀ ਆਪ ਚਲਾਉਣ ਲੱਗ ਪਏਗਾ, ਤਾਂ ਹੀ ਉਹ ਆਪਣਾ ਫ਼ਰਜ਼ ਪੂਰਾ ਹੋਇਆ ਸਮਝੇਗੀ।

ਉਹਨੀਂ ਦਿਨੀਂ ਗੁਆਂਢ ਦੇ ਡੇਸਾਈ ਸਾਹਬ ਦੀ ਘਰ ਵਾਲੀ, ਕਾਸ਼ੀ-ਯਾਤਰੀ ਲਈ ਜਾ ਰਹੀ ਸੀ। ਗੰਗੱਵਾ ਵੀ ਇਸ ਨੂੰ ਇਕ ਚੰਗਾ ਮੌਕਾ ਸਮਝ ਕੇ, ਉਸ ਦੇ ਨਾਲ ਹੋ ਤੁਰੀ। ਭਗਵਾਨ ਵਿਸ਼ਵਨਾਥ ਦੇ ਸਾਹਮਣੇ ਆਪਣੀ ਅੰਤਿਮ ਇੱਛਾ ਅਰਪਿਤ ਕਰਨ ਲਈ, ਕਿੱਟੀ ਨੂੰ ਨਾਲ ਲੈ ਕੇ ਜਾਣਾ ਤਾਂ ਸੰਭਵ ਨਹੀਂ ਸੀ, ਇਸ ਲਈ ਉਹ ਇਕੱਲੀ ਹੀ ਉਸ ਦੇ ਨਾਲ ਹੋ ਤੁਰੀ।

ਕਾਸ਼ੀ ਪਹੁੰਚ ਕੇ ਉਹਨਾਂ ਗੰਗਾ ਜੀ ਵਿਚ ਟੁੱਭੀ ਲਾਈ। ਵਿਸ਼ਵੇਸ਼ਵਰ, ਕਾਲਭੈਰੋਂ, ਢੁਡੀਰਾਜ, ਬਿੰਦੂਮਾਧਵ ਆਦਿ ਸੱਭੇ ਦੇਵਤਿਆਂ ਦੇ ਦਰਸ਼ਨ ਕੀਤੇ। ਹਰੀਸ਼ਚੰਦਰ ਘਾਟ 'ਤੇ ਦੀਵਾ ਬਾਲਿਆ। ਪੰਚ-ਆਰਤੀ, ਗੋਪੁਰ-ਆਰਤੀ, ਕਪੂਰ-ਆਰਤੀ ਆਦਿ ਸੱਭੇ ਆਰਤੀਆਂ ਕਰਾ ਕੇ ਪਰਸ਼ਾਦ ਲਿਆ। ਹਰ ਥਾਂ ਗੰਗੱਵਾ ਨੇ ਅੱਖਾਂ ਮੀਟ ਕੇ, ਭਗਤੀ-ਭਾਵ ਨਾਲ, ਡੰਡੌਤ ਕੀਤੀ ਅਤੇ ਦੁਆ ਮੰਗੀ ਕਿ 'ਹੇ ਭਗਵਾਨ, ਕਰਿਸ਼ਨ ਦਾ ਵਿਆਹ ਹੋ ਜਾਵੇ ਅਤੇ ਉਸ ਦੀ ਗਰ੍ਹਿਸਥੀ ਭਰੀ-ਭਿਕੁੰਨੀ ਹੋ ਜਾਵੇ। ਬੱਸ, ਇੰਨਾ ਹੀ ਦਿਖਾ ਦਿਉ ਭਗਵਨ।' ਕਿੱਟੀ ਸੰਪਤੀਵਾਨ ਬਣੇ, ਮਨੁੱਖ ਬਣੇ, ਉਸ ਦਾ ਜੀਵਨ

ਸੁਖੀ ਰਹੇ, ਇਹੀ ਉਸ ਦੀ ਇੱਛਾ ਸੀ। ਉਸ ਦਾ ਹਿਰਦਾ ਮਮਤਾ ਨਾਲ ਉੱਛਲ-ਉੱਛਲ ਪੈਂਦਾ। ਵਿਸ਼ਵੇਸ਼ਵਰ ਦੇ ਸਨਮੁੱਖ ਜਦ ਗੋਪੁਰ-ਆਰਤੀ ਹੋਈ, ਤਾਂ ਉਹ ਦੇਵਤਾ ਦੀ ਹਜ਼ੂਰੀ ਵਿੱਚ, ਭਗਵਾਨ ਅੱਗੇ ਗਿੜਗਿੜਾਈ।

ਕਾਸ਼ੀ ਤੋਂ ਪਿੰਡ ਪਰਤਣ ਦਾ ਵੇਲਾ ਵੀ ਆ ਗਿਆ। ਸਭਨਾਂ ਆਪਣੀਆਂ-ਆਪਣੀਆਂ ਚੀਜ਼ਾਂ-ਵਸਤਾਂ ਸਾਂਭਣੀਆਂ ਸ਼ੁਰੂ ਕਰ ਦਿੱਤੀਆਂ। ਗੰਗੱਵਾ ਨੇ ਵੀ ਆਪਣੀ ਛੋਟੀ-ਜਿਹੀ ਪੋਟਲੀ ਸਾਂਭ ਲਈ। ਬੀਤੇ ਦਿਨ ਉਹ ਵੀ ਸਭਨਾਂ ਵਾਂਗ ਤਾਂਬੇ ਦੀ ਢੱਕਣ ਵਾਲੀ ਇੱਕ ਗਾਗਰ ਖ਼ਰੀਦ ਲਿਆਈ ਸੀ। ਸਭਨਾਂ ਵਾਂਗ ਉਹਨੇ ਵੀ ਗੰਗਾ-ਜਲੀ ਭਰੀ ਅਤੇ ਮੋਮ ਨਾਲ ਉਸਦਾ ਢੱਕਣ ਚੰਗੀ ਤਰ੍ਹਾਂ ਬੰਦ ਕਰ ਦਿੱਤਾ। ਗਾਗਰ ਨੂੰ ਗਲਮੇ ਤੋਂ ਫੜਨ ਲਈ, ਡੋਰੀ ਵੀ ਬੰਨ੍ਹ ਲਈ। ਗਾਗਰ ਕੁਝ ਭਾਰੀ-ਜਿਹੀ ਲੱਗੀ। ਚੁੱਕਣ ਵਿਚ ਰਤਾ ਔਖ ਜਿਹੀ ਹੋਈ। ਪਰ ਕਾਸ਼ੀ ਆ ਕੇ ਗੰਗਾ-ਜਲ ਤੋਂ ਬਿਨਾਂ ਵੀ ਕਿਧਰੇ ਵਾਪਸ ਜਾਇਆ ਜਾਂਦਾ ਹੈ ? ਮਰਨ-ਵੇਲੇ ਆਖ਼ਰੀ ਸਾਹ ਗਿਣਦਿਆਂ, ਜਦ ਤੱਕ ਕਿੱਟੀ ਸਿਰਹਾਣੇ ਬੈਠ ਕੇ, ਉਸਦੇ ਮੂੰਹ 'ਚ ਗੰਗਾ ਜਲ ਨਹੀਂ ਪਾਏਗਾ, ਤਦ ਤਕ ਉਸਦੀ ਗਤੀ ਕਿੱਥੇ ?

ਗੱਡੀ ਛੁੱਟਣ ਤੋਂ ਇਕ ਘੰਟਾ ਪਹਿਲਾਂ ਹੀ ਸਭ ਲੋਕ ਆ ਕੇ ਇਕ ਡੱਬਾ ਮੱਲ ਕੇ ਬੈਠ ਗਏ। ਕੁਝ ਲੋਕ ਵਿਚਾਲੇ ਆਡੇ-ਦਾਅ ਬੈਠ ਗਏ ਅਤੇ ਕੁਝ ਊਂਘਣ ਲੱਗ ਪਏ। ਗੱਡੀ ਨੇ ਕਦੋਂ ਸਟੇਸ਼ਨ ਛੱਡਿਆ, ਕੇਵਲ ਕੁਝ ਕੁ ਲੋਕਾਂ ਨੂੰ ਹੀ ਪਤਾ ਲੱਗਾ।

ਗੰਗੱਵਾ ਖਿੜਕੀ ਨਾਲ ਢਾਸਣਾ ਲਾਈ, ਆਪਣੀ ਗਠੜੀ ਸਾਂਭੀ ਬੈਠੀ ਰਹੀ। ਗਡੀ ਦੇ ਹਿਚਕੋਲਿਆਂ ਅਤੇ ਚਹੁੰ-ਪੰਜਾਂ ਦਿਨਾਂ ਦੀ ਥਕਾਵਟ ਕਾਰਨ, ਉਸ ਦੀਆਂ ਅੱਖਾਂ ਵੀ ਮਿਚਣ ਲੱਗੀਆਂ।

ਉਹ ਦੋ-ਤਿੰਨ ਘੰਟੇ ਸੁੱਤੀ ਰਹੀ। ਗੱਡੀ ਦੀ ਸੀਟੀ ਨਾਲ ਉਹਦੀ ਨੀਂਦ ਅਚਨਚੇਤੀ ਖੁਲ੍ਹ ਗਈ। ਡੱਬੇ ਦੀਆਂ ਸਾਰੀਆਂ ਖਿੜਕੀਆਂ ਬੰਦ ਸਨ। ਕੇਵਲ ਗੰਗੱਵਾ ਦੇ ਕੋਲ ਦੀ ਖਿੜਕੀ ਹੀ ਖੁਲ੍ਹੀ ਸੀ। ਠੰਡ ਨਾਲ ਉਸਦੇ ਹੱਥ ਸੁੰਨ ਹੋ ਗਏ ਸਨ। ਸਰੀਰ ਵਿਚ ਕਾਂਬਾ ਛਿੜ ਪਿਆ ਸੀ। ਉਹਨੇ ਬਾਹਰ ਵਲ ਵੇਖਿਆ, ਗੱਡੀ ਸੱਜੇ ਪਾਸੇ ਮੁੜ ਰਹੀ ਸੀ। ਉੱਪਰ ਇੰਜਣ ਦਾ ਕਾਲਾ ਧੂੰਆਂ ਛਾ ਗਿਆ ਸੀ। ਪੂਰਾ ਚੰਦ ਸਿਰ 'ਤੇ ਸੀ। ਚਾਰੋਂ-ਪਾਸੀ ਚਾਨਣੀ, ਚਮਕਦੇ ਤਾਰੇ, ਦੂਰ-ਦੂਰ ਤੱਕ ਟਿੱਲੇ ਅਤੇ ਗੋਪੁਰ (ਕਿੱਲ੍ਹੇ ਦਾ ਦਰਵਾਜ਼ਾ) ਦੇ ਆਕਾਰ ਦੇ ਦਰਖ਼ਤਾਂ ਦੀ ਛਾਂ, ਇਨ੍ਹਾਂ ਸਭਨਾਂ 'ਤੇ ਇਕ ਨਜ਼ਰ ਸੁੱਟ ਕੇ, ਗੰਗੱਵਾ ਨੇ ਖਿੜਕੀ ਬੰਦ ਕਰ ਲਈ। ਉਹਨੂੰ ਤੁਰੰਤ ਹੀ ਨੀਂਦ ਨਾ ਆਈ। ਵਿਚਾਰਾਂ ਦੀ ਇਕ ਲੜੀ ਬੱਝ ਗਈ। ਦੇਖੇ ਹੋਏ ਸਾਰੇ ਮੰਦਰ, ਮੂਰਤੀਆਂ, ਗੰਗਾ ਸਭ ਇਕ-ਇਕ ਕਰ ਕੇ ਉਹਦੀਆਂ ਅੱਖਾਂ ਅੱਗੇ ਘੁੰਮਣ ਲੱਗੇ। ਉਹ ਉਹਨਾਂ ਵਿਚ ਗੁਆਚ ਗਈ। ਉਸਨੂੰ ਕਾਸ਼ੀ-ਯਾਤਰਾ ਇਕ ਸੁਪਨੇ ਵਾਂਗ ਜਾਪਣ ਲੱਗੀ। ਵਿਸ਼ਵਨਾਥ ਦੇ ਦਰਸ਼ਨਾਂ ਨੂੰ, ਚੇਤੇ ਕਰਦਿਆਂ ਹੀ, ਉਹ ਰੁਮਾਂਚਿਤ ਹੋ ਉੱਠੀ। ਉਸ ਲਈ ਉਹਨੇ ਆਪਣੇ ਧੰਨਭਾਗ ਸਮਝੇ।

ਸੱਭੇ ਧਾਰਮਿਕ ਭਾਵਨਾਵਾਂ ਤੋਂ ਵਧ ਕੇ ਮਨੁੱਖ ਲਈ ਇਕ ਆਖ਼ਰੀ ਸਹਾਰਾ ਹੋਇਆ ਕਰਦਾ ਹੈ, ਮਮਤਾ ਅਤੇ ਪ੍ਰੇਮ। ਉਹਨੂੰ ਏਕਾਏਕੀ ਕਿੱਟੀ ਦੀ ਯਾਦ ਆਈ।

ਉਹ ਇਸ ਵੇਲੇ ਧਾਰਵਾੜ 'ਚ ਸੌਂ ਰਿਹਾ ਹੋਵੇਗਾ। ਸੁਪਨੇ 'ਚ ਸ਼ਾਇਦ ਮੈਨੂੰ ਮਾਂ ਆਖ ਕੇ ਬੁੜਬੁੜਾ ਰਿਹਾ ਹੋਵੇਗਾ ! ਵਿਚਾਰਾ ! ਇਹਨਾਂ ਦਿਨਾਂ 'ਚ ਉਹਨੇ ਆਪਣਾ ਖਾਣਾ ਆਪ ਹੀ ਪਕਾਇਆ ਹੋਵੇਗਾ। ਉਸਨੂੰ ਕਿਨੀ ਔਖ ਹੋਈ ਹੋਵੇਗੀ ! ਹੁਣ ਤਾਂ ਬਸ ਉਸਦੇ ਨੱਕ 'ਚ ਨਕੇਲ ਪਾ ਦੇਣ ਨਾਲ, ਮੇਰਾ ਆਖ਼ਰੀ ਕੰਮ ਵੀ ਨਿੱਬੜਿਆ ਸਮਝੋ। ਉਸ ਤੋਂ ਪਿੱਛੋਂ ਮੈਂ ਆਰਾਮ ਨਾਲ ਮਰ ਸਕਦੀ ਹਾਂ।

ਉਸਦੇ ਵਿਚਾਰਾਂ ਦਾ ਸਿਲਸਿਲਾ ਅੱਗੇ ਵਧਦਾ ਗਿਆ। ਮੌਤ ਦਾ ਡਰਾਉਣਾ ਰੂਪ ਉਸਦੇ ਮਨ ਨੂੰ ਭੈ-ਭੀਤ ਕਰਨ ਲੱਗਾ। ਮੌਤ ਮਨੁੱਖ ਦੀਆਂ ਸਾਰੀਆਂ ਰੀਝਾਂ-ਸੱਧਰਾਂ ਨੂੰ ਰੋਕ ਲਾਉਣ ਲਈ ਕੰਧ ਹੈ। ਨੂੰਹ ਦਾ ਮੂੰਹ ਵੇਖਣ ਪਿੱਛੋਂ ਹੀ ਕੀ ਮੇਰਾ ਮਰਨਾ ਠੀਕ ਰਹੇਗਾ ? ਕਿੱਟੀ ਦਾ ਵਿਆਹ ਕਰ ਦੇਣ ਨਾਲ ਹੀ, ਕੀ ਮੇਰਾ ਕੰਮ ਮੁੱਕ ਜਾਵੇਗਾ ? ਉਸਦੇ ਜੀਵਨ ਦੀ ਸਾਰਥਕਤਾ ਤਾਂ ਬਾਅਦ ਵਿਚ ਹੋਵੇਗੀ। ਪੁੱਤਰ ਦੀ ਗਰ੍ਰਿਸਥੀ ਤਾਂ ਬਾਅਦ 'ਚ ਹੀ ਦੇਖਣ ਵਾਲੀ ਹੋਵੇਗੀ — ਇਸ ਲਈ ਮੈਨੂੰ ਅੱਗੇ ਵੀ ਜੀਉਣਾ ਹੋਵੇਗਾ। ਦਸ ਬੰਦੇ ਜਦ ਉਸਦੀ ਪਰਸੰਸਾ ਕਰਨ, ਤਾਂ ਉਹ ਮੇਰੇ ਕੰਨੀਂ ਵੀ ਪੈਣੀ ਚਾਹੀਦੀ ਹੈ। ਉਸਦੇ ਬੱਚਿਆਂ ਨੂੰ ਦਾਦੀ ਦੇ ਹੱਥੋਂ ਗ੍ਰਾਹੀਆਂ ਖਾਣੀਆਂ ਚਾਹੀਦੀਆਂ ਹਨ। ਮੈਂ ਉਹਨਾਂ ਨੂੰ ਬਾਤ ਸੁਣਾ ਕੇ, ਲੋਰੀਆਂ ਦੇ ਕੇ ਸੁਲਾਵਾਂ ! ਇਸ ਸਭ ਕੁਝ ਤੋਂ ਬਿਨਾਂ ਮੈਂ ਮਰ ਨਹੀਂ ਸਕਾਂਗੀ। ਜਿੱਥੋਂ ਤੱਕ ਹੋ ਸਕੇ, ਮੈਨੂੰ ਜੀਣਾ ਪਏਗਾ। ਜੀਊਣ ਦੀ ਇੱਛਾ ਨੇ ਉਸਦੇ ਮਨ ਨੂੰ ਤਕੜਾ ਕਰਦਿਆਂ, ਉਤਸ਼ਾਹ ਨਾਲ ਭਰ ਦਿੱਤਾ।

ਡੱਬੇ 'ਚ ਜਗਦੇ ਬਲਬ ਦੀ ਮੱਠੀ ਜਿਹੀ ਰੌਸ਼ਨੀ 'ਚ, ਗੰਗਾਜਲੀ ਝਿਮ-ਝਿਮ ਚਮਕ ਰਹੀ ਸੀ। ਉਸਦੀ ਤੇਜ਼-ਤਿੱਖੀ ਚਮਕ, ਉਹਦੇ ਮਨ ਵਿਚ ਤੀਰ ਵਾਂਗ ਚੁੱਭ ਗਈ। ਗੰਗਾਜਲੀ 'ਚ ਗੰਗਾ ਜਲ ਛਲ-ਛਲ ਦੀ ਆਵਾਜ਼ ਪੈਦਾ ਕਰ ਰਿਹਾ ਸੀ। ਇਹ ਆਵਾਜ਼ ਉਸਨੂੰ ਯਮਰਾਜ ਦੇ ਕੋਲ ਸੁੱਟਣ ਵਾਂਗ ਲੱਗੀ। ਇਹ ਗੰਗਾ ਜਲ ਕਿਸ ਲਈ ? ਮਰਨ ਵੇਲੇ ਮੂੰਹ 'ਚ ਪੁਆਉਣ ਲਈ ਹੀ ਨਾ ? ਨਹੀਂ-ਨਹੀਂ। ਉਹ ਅਜੇ ਨਹੀਂ ਮਰੇਗੀ, ਉਹ ਜੀਵੇਗੀ। ਉਹਨੂੰ ਹਾਲੀ ਜੀਊਣਾ ਹੈ। ਉਹਨੂੰ ਤਾਂ ਕਾਸ਼ੀ ਦੇ ਵਿਸ਼ਵੇਸ਼ਵਰ ਦਾ ਪਰਸ਼ਾਦ ਮਿਲਿਆ ਹੈ।

ਚਾਰੋਂ-ਪਾਸੀਂ ਚੁੱਪ-ਚਾਂ ਛਾਈ ਹੋਈ ਸੀ। ਗੰਗਾਜਲੀ ਚਮਕ ਰਹੀ ਸੀ। ਉਹਦੇ ਅੰਦਰ ਗੰਗਾਜਲ 'ਛਲ-ਛਲ' ਦੀ ਆਵਾਜ਼ ਨਾਲ, ਮੌਤ ਦਾ ਸੁਨੇਹਾ ਦੱਈ ਜਾ ਰਿਹਾ ਸੀ। ਗੰਗੱਵਾ ਵਿਆਕੁਲ ਹੋ ਉੱਠੀ। ਉਹਦਾ ਦਿਲ ਜ਼ੋਰ-ਜ਼ੋਰ ਨਾਲ ਧੱਕ-ਧੱਕ ਕਰਨ ਲੱਗਾ। ਇਕ ਪਾਸੇ ਜ਼ੀਊਣ ਦੀ ਰੀਝ, ਦੂਸਰੇ ਪਾਸੇ ਮੌਤ ਦੀ ਪੁਕਾਰ। ਇਹਨਾਂ ਦੋਹਾਂ ਵਿਚਾਲੇ ਉਹ ਘਬਰਾ ਉੱਠੀ, ਡਰ ਗਈ ਅਤੇ ਸਹਿ ਨਾ ਸਕੀ। ਮਨ ਵਿਚ ਇਕ ਸੰਗਰਾਮ ਹੋਣ ਲੱਗਾ। ਜੀਊਣ ਦੀ ਰੀਝ ਜਿੱਤ ਗਈ। ਉਹਨੇ ਖਿੜਕੀ ਖੋਲੀ ਹੌਲੀ ਜਿਹੀ ਗੰਗਾਜਲੀ ਚੁੱਕੀ। ਨਹੁੰ ਨਾਲ ਮੋਮ ਖੁਰਚਿਆ; ਢੱਕਣ ਖੋਲ੍ਹਿਆ, ਗੰਗਾਜਲੀ ਨੂੰ ਆਪਣੀਆਂ ਅੱਖਾਂ ਨਾਲ ਛੁਹਾਂਦਿਆਂ, 'ਜੈ ਗੰਗਾ ਮਾਈ' ਆਖਿਆ। ਫਿਰ ਉਹਨੂੰ ਖਿੜਕੀ ਦੇ ਕੋਲ ਰਖ ਕੇ ਉੱਲਦ ਦਿੱਤਾ। ਗੰਗਾ ਮਾਈ ਛਲ-ਛਲ ਕਰਦੀ ਵਗ ਟੁਰੀ।

ਆਖ਼ਰੀ ਤੁਪਕਾ ਡਿਗਣ ਤੱਕ ਉਹਨੇ ਗੰਗਾਜਲੀ ਨੂੰ ਉਂ'ਜ ਦਾ ਉਂ'ਜ ਹੀ ਫੜੀ ਰਖਿਆ। ਸਭੇ ਲੋਕ ਸੌਂ ਰਹੇ ਸਨ। ਮੁੜ ਢੱਕਣ ਬੰਦ ਕਰ ਕੇ ਉਸ ਉਤੇ ਮੋਮ ਲਾਇਆ। ਗੰਗਾਜਲੀ ਦੇ ਮੁੜ ਥੱਲੇ ਰਖਣ ਦੀ ਕੰਨ ਸੋਅ 'ਤੇ ਕਿਸੇ ਨੇ ਉਣੀਂਦੀ ਆਵਾਜ਼ 'ਚ ਪੁੱਛਿਆ, "ਕੌਣ ਐ ?" 'ਕੁਝ ਨਹੀਂ' ਆਖਦਿਆਂ ਗੰਗੱਵਾ ਨੇ ਸੁੱਖ ਦਾ ਲੰਮਾ ਸਾਹ ਲਿਆ।

## 2. ਪੁਰਾਣੇ ਸਾਕ-ਸੰਬੰਧੀ

ਕਾਸ਼ੀ-ਯਾਤਰਾ ਤੋਂ ਪਰਤੀ ਤਾਂ ਸਭੇ ਗੰਗੱਵਾ ਦੀ ਪਰਸੰਸਾ ਕਰਨ ਲਗੇ। ਆਂਢ-ਗੁਆਂਢ ਦੇ ਸਾਰੇ ਲੋਕਾਂ ਨੂੰ ਗੰਗੱਵਾ ਨੇ ਆਪਣੀ ਯਾਤਰਾ ਦੇ ਵਨ-ਸੁਵੰਨੇ ਅਨੁਭਵ ਬੜੇ ਰਸ-ਭਰੇ ਢੰਗ ਨਾਲ ਰੰਗੀਨ ਬਣਾ-ਬਣਾ ਕੇ ਸੁਣਾਏ। ਪਰੰਤੂ 'ਗੰਗਾ ਮਾਂ' ਨੂੰ ਗੱਡੀ ਦੀ ਖਿੜਕੀ 'ਚੋਂ ਬਾਹਰ ਡੋਲ੍ਹ ਦੇਣ ਦੀ ਗੱਲ, ਸੁਣਨ ਵਾਲਿਆਂ ਨੂੰ ਕੁਝ ਚੰਗੀ ਨਾ ਲਗੀ। ਗੁਆਂਢਣ ਕਾਸ਼ੀ ਦੀ ਮਾਂ ਬੋਲੀ, 'ਇਹ ਕੰਮ ਤੂੰ ਗ਼ਲਤ ਕੀਤਾ, ਗੰਗੱਵਾ। ਘਰ 'ਚ ਆਉਂਦੀ ਗੰਗਾ ਨੂੰ ਤੂੰ ਬਾਹਰ ਕੱਢ ਦਿਤਾ। ਤੈਨੂੰ ਮੁੜ ਜਾ ਕੇ ਉਹਨਾਂ ਦੇ ਦਰਸ਼ਨ ਕਰਨੇ ਪੈਣਗੇ।' ਗੰਗੱਵਾ ਨੇ ਇਹ ਆਖ ਕੇ ਆਪਣੇ ਮਨ ਨੂੰ ਤੱਸਲੀ ਦੇ ਲਈ ਕਿ ਜੋ ਹੋ ਗਿਆ, ਸੋ ਹੋ ਗਿਆ। ਸ਼ਾਇਦ ਇਕ ਵਾਰ ਫਿਰ ਵੀ ਕਾਸ਼ੀ-ਯਾਤਰਾ ਦਾ ਸੁਭਾਗ ਪ੍ਰਾਪਤ ਹੋ ਜਾਏ।

ਪਰ ਆਪਣਾ ਇਕ ਅਨੁਭਵ ਗੰਗੱਵਾ ਨੇ ਕਿਸੇ ਨੂੰ ਵੀ ਨਾ ਦੱਸਿਆ। ਉਹਦੇ ਬਾਰੇ ਸਿਰਫ਼ ਰੁੱਖਾ-ਜਿਹਾ ਜ਼ਿਕਰ ਹੀ ਕਰਦੀ ਰਹੀ।

ਇਕ ਸਿੱਧੀ-ਸਪਾਟ ਪਹਾੜੀ ਤੋਂ ਗੰਗਾਮਾਈ ਹੇਠਾਂ ਨੂੰ ਵਗਦੀ ਹੈ। ਯਾਤਰੀਆਂ ਨੂੰ ਹਜ਼ਾਰਾਂ ਫੁੱਟ ਦੀ ਉਚਾਈ ਤੋਂ ਅੱਗੇ ਵਧਣਾ ਪੈਂਦਾ ਹੈ। ਸਾਮਾਨ ਢੋਣ ਵਾਲੇ ਮਜ਼ਦੂਰ ਯਾਤਰੀਆਂ ਨੂੰ ਇਹ ਚੇਤਾਵਣੀ ਦਿੰਦੇ ਹਨ ਕਿ ਹੇਠਲੀ ਢਲਾਣ ਵਲ ਵੇਖਣ ਨਾਲ ਚੱਕਰ ਆਉਣ ਲਗ ਪੈਂਦੇ ਹਨ। ਕਈ ਲੋਕ ਇਸ ਕਾਰਨ ਡਿੱਗ ਵੀ ਪੈਂਦੇ ਹਨ। ਪਰ ਗੰਗੱਵਾ ਉਸ ਪਾਸੇ ਦੇਖੇ ਬਿਨਾ ਨਾ ਰਹਿ ਸਕੀ। ਦੂਰ ਹਨੇਰੀ ਜਿਹੀ ਡੂੰਘਾਈ 'ਚੋਂ, ਗੰਗਾ ਮਾਈ ਦਾ ਸਫ਼ੇਦ ਪ੍ਰਵਾਹ, ਚਮ-ਚਮ ਕਰਦਾ ਵਹਿ ਰਿਹਾ ਸੀ। ਉਸਨੂੰ ਲਗਾ ਮਾਨੋ ਉਹ ਉਸਨੂੰ ਬੁਲਾ ਰਹੀ ਹੋਵੇ। ਗੰਗੱਵਾ ਨੇ ਝੱਟ-ਪੱਟ ਅੱਖਾਂ ਮੋੜ ਲਈਆਂ ਅਤੇ ਦੋਬਾਰਾ ਉਧਰ ਨਾ ਵੇਖਿਆ। ਉਹ ਅਗੇ ਵਧਦੀ ਗਈ। ਅਜੀਬ ਅਨੁਭਵ ਸੀ ਉਹ ! ਅਜਿਹੀ ਕੋਈ ਖ਼ਾਸ ਗੱਲ ਤਾਂ ਨਹੀਂ ਸੀ, ਪਰ ਉਸਦਾ ਮਾਨਸਿਕ ਚਿੱਤਰ, ਗਹਿਰ-ਗੰਭੀਰ ਅਨੁਭਵ, ਭੈ, ਆਸ਼ਾ, ਸਭ ਮਿਲ ਕੇ ਗੰਗੱਵਾ ਦੇ ਮਨ 'ਚ, ਇਕ ਵਿਚਿੱਤਰ ਸੁਪਨੇ ਵਾਂਗ ਘਰ ਕਰ ਗਏ ਸਨ। ਉਹ ਸਾਰੇ ਦਾ ਸਾਰਾ ਅਨੁਭਵ ਉਸਦੇ ਜੀਵਨ ਦਾ ਅੰਗ ਬਣ ਗਿਆ ਸੀ। ਉਸਦਾ ਸਾਫ਼-ਸਪੱਸ਼ਟ ਵਰਣਨ ਕਰਨਾ

ਵੀ ਸਹਿਲ ਨਹੀਂ ਸੀ, ਅਤੇ ਉਸਨੂੰ ਲੁਕਾ ਸਕਣਾ ਵੀ ਸੰਭਵ ਨਹੀਂ ਸੀ ।

ਜੀਵਨ— ਚੱਕਰ ਹੌਲੀ-ਹੌਲੀ ਚਲਦਾ ਰਿਹਾ । ਕਿੱਟੀ ਲਈ, ਮਾਂ ਤੋਂ ਬਿਨਾ, ਇਕੱਲੇ ਰਹਿਣ ਦਾ ਇਹ ਪਹਿਲਾ ਮੌਕਾ ਸੀ । ਕਿੱਟੀ ਕੋਈ ਦੁੱਧ-ਚੁੰਘਦਾ ਬੱਚਾ ਤਾਂ ਸੀ ਨਹੀਂ, ਫਿਰ ਵੀ ਇਕੱਲਿਆਂ ਰਹਿਣਾ ਉਹਨੂੰ ਥੋੜ੍ਹਾ ਜਿਹਾ ਬੁਰਾ ਹੀ ਲਗਾ । ਪਹਿਲਾਂ ਤਾਂ ਰੋਟੀ ਬਣਾਉਣ ਨੂੰ ਜੀਅ ਨਾ ਕੀਤਾ ਅਤੇ ਮਾਂ ਦੀ ਗ਼ੈਰ-ਮੌਜੂਦਗੀ ਵੀ ਅੱਖਰੀ । ਨਾਲੇ ਦਫ਼ਤਰ 'ਚ ਹੋਏ ਤਲਖ਼-ਕੌੜੇ ਅਨੁਭਵਾਂ ਨੂੰ ਹਮਦਰਦੀ ਨਾਲ ਸੁਣ ਕੇ, ਤੱਸਲੀ ਦੇਣ ਵਾਲੀ ਦਾ ਅਭਾਵ ਵੀ ਖਟਕਿਆ । ਕਿੱਟੀ ਵੀ ਘਟ ਨਹੀਂ ਸੀ । ਨਵੀਂ-ਨਵੀਂ ਨੌਕਰੀ, ਕਿਸੇ ਨੇ ਉਸ ਨੂੰ ਸਲਾਹ ਦਿਤੀ ਸੀ ਕਿ ਇਨਕਮ-ਟੈਕਸ ਮਹਿਕਮੇ 'ਚ ਕਿਸੇ 'ਤੇ ਵੀ ਇਤਬਾਰ ਨਹੀਂ ਕਰਨਾ ਚਾਹੀਦਾ । ਇਸ ਲਈ ਕਿਸੇ ਹੋਰ ਤੋਂ ਪੁਛੇ ਬਗ਼ੈਰ ਜਿੰਨਾ ਕੁ ਸਮਝ ਸਕਦਾ, ਉਸੇ ਦੇ ਮੁਤਾਬਿਕ ਕੰਮ ਕਰਦਾ । ਫਲ-ਰੂਪ ਉਪਰਲੇ ਅਫ਼ਸਰਾਂ ਤੋਂ ਡਾਂਟ ਖਾਂਦਾ ਅਤੇ ਸਾਥੀਆਂ ਦੇ ਮਖ਼ੌਲ ਦਾ ਨਿਸ਼ਾਨਾ ਬਣਦਾ । ਉਸਨੂੰ ਨੌਕਰੀ 'ਤੇ ਲਗਵਾਉਣ ਵਾਲਾ ਤਹਿਸੀਲਦਾਰ ਸ਼ੁਰੂ-ਸ਼ੁਰੂ 'ਚ ਹਮਦਰਦੀ ਵਸ ਉਸਦੀਆਂ ਗ਼ਲਤੀਆਂ ਸੁਧਾਰ ਦਿੰਦਾ ਸੀ, ਪਰ ਦੋ ਮਹੀਨੇ ਬੀਤਣ 'ਤੇ ਵੀ ਜਦ ਕਿੱਟੀ ਠੀਕ ਤਰ੍ਹਾਂ ਕੰਮ ਨਾ ਕਰ ਸਕਿਆ ਅਤੇ ਆਪਣੀ ਔਖ ਵੀ ਨਾ ਦਸ ਸਕਿਆ, ਅਤੇ ਉਸ ਵਲੋਂ ਘਲੇ ਗ਼ਲਤ-ਸ਼ਲਤ ਕਾਗ਼ਜ਼ ਪੁੱਜਣ 'ਤੇ ਤਹਿਸੀਲਦਾਰ ਨੂੰ ਪਤਾ ਲਗਾ ਕਿ ਉਹ ਹਾਲੇ ਵੀ ਕੰਮ ਨਹੀਂ ਸਿਖ ਸਕਿਆ ਤਾਂ ਉਹਨੇ ਉਸਨੂੰ ਚੁੱਭਵੀਂ ਗੱਲ ਆਖ ਦਿਤੀ, "ਤੈਨੂੰ ਨੌਕਰੀ ਦਿਵਾਉਣ ਵਾਲਾ ਮੈਂ ਮੂਰਖ ਸਾਂ ।" ਤਦ ਕਿੱਟੀ ਉਸ ਤੋਂ ਹੋਰ ਵੀ ਦੂਰ ਰਹਿਣ ਲਗਾ । ਹੌਲੀ-ਹੌਲੀ ਇਕ ਕਲਰਕ ਜੋਸ਼ੀ ਰਾਮ ਰਾਏ ਨਾਲ ਦੋਸਤੀ ਪਾ ਕੇ, ਉਹਦੀ ਸਲਾਹ ਨਾਲ ਕੰਮ ਕਰਨ ਲਗਾ । ਪਰ ਉਸ ਵਿਚ ਵੀ ਗ਼ਲਤੀਆਂ ਰਹਿ ਹੀ ਜਾਂਦੀਆਂ । ਰਾਮ ਰਾਏ ਦੀ ਸਲਾਹ ਨਾਲ, ਉਹਨੇ ਇਕ ਵਾਰੀ ਇਕ ਮਸੌਦਾ ਤਹਿਸੀਲਦਾਰ ਕੋਲ ਭੇਜਿਆ । ਉਹਨੇ ਕਿੱਟੀ ਨੂੰ ਡਾਂਟਿਆ ਅਤੇ ਰਾਮ ਰਾਏ ਨੂੰ ਬੁਲਾ ਕੇ, ਉਹ ਮਸੌਦਾ ਠੀਕ ਕਰਨ ਨੂੰ ਆਖਿਆ । ਇਸ ਤਰ੍ਹਾਂ ਦੇ ਅਜੀਬ ਹਾਲਾਤ 'ਚ ਮਾਂ ਉਸਦੀ ਸਲਾਹਕਾਰ ਸੀ । ਮਾਂ ਦੇ ਸਾਹਮਣੇ ਇਕ ਵਾਰੀ ਹੱਸ ਕੇ, ਇਕ ਵਾਰੀ ਖਿਝ ਕੇ, ਜਦੋਂ ਤੱਕ ਸਭ ਕੁਝ ਸੁਣਾ ਨਾ ਲੈਂਦਾ, ਤਦ ਤੱਕ ਉਹਨੂੰ ਚੈਨ ਨਾ ਆਉਂਦੀ ।

ਕਿੱਟੀ ਕਦੀ-ਕਦੀ ਜੋ ਅਧਿਕਾਰ ਦਫ਼ਤਰ ਵਿਚ ਨਹੀਂ ਸੀ ਦਿਖਾ ਸਕਦਾ, ਉਹ ਅਚਾਨਕ ਹੀ ਉਸਨੂੰ ਘਰ ਵਿਚ ਮਿਲ ਜਾਂਦਾ ਸੀ । ਅਨਪੜ੍ਹ ਮਾਂ ਦੀਆਂ ਅਗਿਆਨਵਾਸ ਕੀਤੀਆਂ ਕਈ ਗੱਲਾਂ ਦੀ ਖਿੱਲੀ ਉਡਾ ਕੇ ਅਤੇ ਉਸਦੀਆਂ ਦਿਤੀਆਂ ਹੋਈਆਂ ਪੁਰਾਣੇ ਢੰਗ ਦੀਆਂ ਸਲਾਹਾਂ ਦੀ ਨਿੰਦਾ ਕਰ ਕੇ, ਕਿੱਟੀ ਇਕ ਤਰ੍ਹਾਂ ਦਾ ਸੰਤੋਖ ਮਹਿਸੂਸ ਕਰਦਾ । ਮਾਂ ਨਾਲ ਛੋਟਾ-ਮੋਟਾ ਝਗੜਾ ਉਸਦਾ ਨਿੱਤ ਦਾ ਹੀ ਕੰਮ ਸੀ । ਹੁਣ ਮਾਂ ਦੇ ਕਾਸ਼ੀ ਜਾਣ ਨਾਲ ਕਿੱਟੀ ਦੀ ਸ਼ਕਤੀ ਮੰਦ ਪੈ ਗਈ ਸੀ । ਡੇਢ ਕੁ ਮਹੀਨਾ ਕਿੱਟੀ ਇੱਕਲਾ ਰਿਹਾ ।

ਗੰਗੱਵਾ ਦੇ ਪਰਤਣ ਪਿਛੋਂ, ਕੁਝ ਦਿਨ ਕਿੱਟੀ ਨੇ ਬੜੇ ਉਤਸ਼ਾਹ ਨਾਲ ਲੰਘਾਏ । ਮਾਂ ਦੇ ਪਿਛੋਂ ਦਫ਼ਤਰ 'ਚ ਹੋਈਆਂ ਬਹੁਤ ਸਾਰੀਆਂ ਗੱਲਾਂ ਉਸਨੂੰ ਦੱਸੀਆਂ । ਮਾਂ ਕੋਲੋਂ

ਵੀ, ਭਰੀਆਂ ਅੱਖਾਂ ਨਾਲ, ਕਾਸ਼ੀ 'ਚ ਪੁਤਰ ਦੀ ਯਾਦ 'ਚ ਬਿਤਾਏ ਦਿਨਾਂ ਦੀ ਗੱਲ ਸੁਣਨ ਪਿਛੋਂ, ਕਿੱਟੀ ਰਤਾ ਕੁ ਸ਼ਰਮਾਇਆ, ਪਰ ਸਭ ਗੱਲਾਂ ਪਿਆਰ-ਪੂਰਵਕ ਸੁਣਦਾ ਰਿਹਾ। ਗੰਗੱਵਾ ਨੇ ਜਦੋਂ ਗੰਗਾ-ਜਲ ਡੋਲ੍ਹਣ ਦੀ ਗੱਲ, ਬੜੇ ਦੁੱਖ ਤੇ ਪਛਤਾਵੇ ਭਰੀ ਆਵਾਜ਼ 'ਚ ਆਖੀ, ਤਾਂ ਉਸਨੇ ਉਹਨੂੰ ਉਤਸ਼ਾਹ ਦਿੰਦਿਆਂ ਆਖਿਆ, "ਮਾਂ ਤੂੰ ਚਿੰਤਾ ਨਾ ਕਰ। ਇਕ ਵਾਰੀ ਹੋਰ ਕਾਸ਼ੀ ਹੋ ਆਉਣਾ।"

ਦਿਨ ਬੀਤਦਿਆਂ ਫਿਰ ਉਹੀ ਪੁਰਾਣਾ ਚੱਕਰ ਸ਼ੁਰੂ ਹੋ ਗਿਆ। ਵਿਚ-ਵਿਚ, ਕਦੇ-ਕਦਾਈਂ ਛੋਟੇ-ਮੋਟੇ ਝਗੜੇ ਜ਼ਿੰਦਗੀ 'ਚ ਇਕ ਰਸ ਭਰਦੇ ਚਲੇ ਗਏ।

ਕਿੱਟੀ ਦੇ ਦੋ ਸੱਕੇ ਮਾਮੇ ਸਨ। ਇਕ ਦਾ ਨਾਂ ਵੈਂਕੱਟਰਾਏ ਸੀ, ਦੂਸਰੇ ਦਾ ਰਾਘੱਪਾ। ਕਿੱਟੀ ਨੇ ਕੇਵਲ ਉਹਨਾਂ ਦਾ ਨਾਂ ਹੀ ਸੁਣਿਆ ਸੀ। ਸ਼ਾਇਦ ਬਚਪਨ 'ਚ ਉਹਨਾਂ ਨੂੰ ਵੇਖਿਆ ਵੀ ਸੀ। ਹੁਣ ਉਹਨੂੰ ਕੋਈ ਵੀ ਗੱਲ ਚੇਤੇ ਨਹੀਂ ਸੀ। ਪਰ ਜਦ ਗੰਗੱਵਾ ਕਾਸ਼ੀ-ਯਾਤਰਾ 'ਤੇ ਗਈ, ਤਦ ਇਕ ਮਾਮਾ ਫਿਰ ਕਿਧਰੋਂ ਦੋਮੇਲ 'ਤੇ ਨਮੂਦਾਰ ਹੋਇਆ। ਇਕ ਵਾਰੀ ਦਫ਼ਤਰ 'ਚ ਕਿਸੇ ਕੰਮ ਕਾਰਨ ਰਾਘੱਪਾ ਆਇਆ ਸੀ। ਉਦੋਂ ਉਹ ਕਿੱਟੀ ਨੂੰ ਲੱਭ-ਲਭਾ ਕੇ ਮਿਲਿਆ ਅਤੇ ਉਹਨੇ ਆਪਣਾ ਰਿਸ਼ਤਾ ਦਸਿਆ। ਰਿਸ਼ਤੇਦਾਰੀ ਤੋਂ ਅਨਜਾਣ ਸ਼ਰੰਗੀ ਰਿਸ਼ੀ ਵਾਂਗ ਕਿੱਟੀ ਨੂੰ ਜ਼ਰੀਵਾਲੀ ਪੱਗ ਵਾਲੇ, ਗੰਦਮੀ ਰੰਗ ਦੇ ਉੱਚੇ-ਲੰਮੇ ਕੱਦ ਦੇ ਸੱਕੇ ਮਾਮੇ ਨਾਲ ਕੋਈ ਖ਼ਾਸ ਲਗਾਉ ਪੈਦਾ ਨਾ ਹੋਇਆ। ਰਾਘੱਪਾ ਨੇ ਗੰਗੱਵਾ ਦੀ ਸਿਹਤ, ਉਸਦੇ ਰੋਜ਼ਮੱਰਾ ਦੇ ਕੰਮ-ਕਾਰ ਆਦਿ ਬਾਰੇ ਪੁੱਛ-ਗਿੱਛ ਕੀਤੀ। ਪਿਛੋਂ ਉਹਨੇ ਆਪਣੇ ਬਾਰੇ ਦਸਿਆ ਕਿ ਧਾਰਵਾੜ ਦੇ ਆਪਣੇ ਘਰ 'ਚ ਮੁੜ, ਛੇ ਮਹੀਨੇ ਪਹਿਲਾਂ ਆਇਆ ਹੈ। ਕੋਈ 'ਲੇਨਬਾਜ਼ਾਰ' ਦਾ ਪਤਾ ਦੇ ਕੇ ਉਹਨੇ ਕਿੱਟੀ ਨੂੰ ਘਰ ਆਉਣ ਦਾ ਸਦਾ ਵੀ ਦਿਤਾ। ਉਹਨੇ ਅਗੇ ਇਹ ਵੀ ਦਸਿਆ ਕਿ ਹੁਣ ਤੱਕ ਉਹ ਆਪਣੇ ਬਿੰਦਗੋਲ ਪਿੰਡ ਵਿਚ ਸੀ, ਹੁਣੇ-ਹੁਣੇ ਉਸਦੀ ਵੱਡੀ ਕੁੜੀ ਨੇ ਮੁਲਕੀ ਪ੍ਰੀਖਿਆ ਪਾਸ ਕੀਤੀ ਹੈ। ਦੋ ਦਰਜੇ ਅੰਗਰੇਜ਼ੀ ਪੜ੍ਹਾਉਣ ਦੇ ਖ਼ਿਆਲ ਨਾਲ ਹੁਣ ਉਹ ਟੱਬਰ ਨੂੰ ਧਾਰਵਾੜ ਲੇ ਆਇਆ ਹੈ। ਕਿੱਟੀ ਇਹ ਸਭ ਕੁਝ ਬੇਮਨਾ ਜਿਹਾ, ਚੁੱਪ-ਚਾਪ ਸੁਣਦਾ ਰਿਹਾ ਅਤੇ ਇਹ ਗੱਲ ਉਥੇ ਹੀ ਭੁਲ-ਭੁਲਾ ਵੀ ਗਿਆ। ਗੰਗੱਵਾ ਦੇ ਘਰ ਵਾਪਸ ਆਉਣ ਤੋਂ ਦੋ ਮਹੀਨੇ ਬਾਅਦ ਰਾਘੱਪਾ ਦੀ ਸਵਾਰੀ ਘਰ ਵੀ ਪਹੁੰਚ ਗਈ।

## 3. ਅਚਨਚੇਤੀ ਮੁਲਾਕਾਤ

ਗੰਗੱਵਾ ਨੇ ਕਦੇ ਸੁਪਨੇ 'ਚ ਵੀ ਇਹ ਨਹੀਂ ਸੀ ਸੋਚਿਆ ਕਿ ਉਸਦੀ ਆਪਣੇ ਛੋਟੇ ਭਰਾ ਨਾਲ ਮੁਲਾਕਾਤ ਹੋਵੇਗੀ। ਕਿੱਟੀ ਵੀ ਦਫ਼ਤਰ 'ਚ ਰਾਘੱਪਾ ਨਾਲ ਹੋਈ

ਮੁਲਾਕਾਤ ਦੀ ਗੱਲ ਭੁੱਲ ਗਿਆ ਸੀ। ਉਹਨੇ ਗੰਗੱਵਾ ਕੋਲ ਉਸ ਗੱਲ ਦਾ ਜ਼ਿਕਰ ਨਹੀਂ ਸੀ ਕੀਤਾ। ਜੇ ਉਹਨੇ ਜ਼ਿਕਰ ਕੀਤਾ ਹੁੰਦਾ ਤਾਂ ਉਹ ਰਾਘੱਪਾ ਨੂੰ ਮਿਲਣ ਲਈ ਤਿਆਰ ਰਹਿੰਦੀ। ਪਰ ਪੂਰੇ ਦਸਾਂ ਵਰ੍ਹਿਆਂ ਬਾਅਦ ਰਾਘੂ ਗੰਗੱਵਾ ਦੇ ਘਰ ਸਿਧਾ ਤਸ਼ਰੀਫ਼ ਲੈ ਆਇਆ। ਗੰਗੱਵਾ ਨੂੰ ਆਪਣੇ ਭਾਵ ਵੀ ਪ੍ਰਗਟ ਕਰਨ ਦਾ ਮੌਕਾ ਨਾ ਦਿੰਦਿਆਂ ਹੋਇਆਂ, ਉਹ ਵਿਹੜੇ 'ਚ ਪਲੰਘ 'ਤੇ ਬੈਠ ਕੇ ਦਸਾਂ ਵਰ੍ਹਿਆਂ ਦੇ ਆਪਣੇ ਦੁੱਖ-ਸੁੱਖ ਦਾ ਵਖਾਣ ਕਰਨ ਲੱਗਾ। ਗੰਗੱਵਾ ਨੂੰ ਪਹਿਲਾਂ ਤਾਂ ਇਹ ਸਮਝ ਹੀ ਨਾ ਆਈ ਕਿ ਕੀ ਗੱਲ ਕਰੇ! ਉਹਨੂੰ ਭਰਾ ਬਾਰੇ ਡਰ ਤੇ ਘਿਰਣਾ ਸੀ। ਜੇ ਕੁਝ ਪਹਿਲਾਂ ਹੀ ਪਤਾ ਹੁੰਦਾ ਤਾਂ ਉਹ ਆਪਣੀ ਜ਼ਬਾਨ ਨੂੰ ਸਾਣ 'ਤੇ ਚੜ੍ਹਾ ਕੇ ਰਖਦੀ। ਜ਼ਬਾਨ ਦਸਾਂ ਸਾਲਾਂ 'ਚ ਮੱਠੀ ਪੈ ਗਈ ਸੀ। ਨਾਲ ਹੀ ਇਹਨਾਂ ਦਸਾਂ ਵਰ੍ਹਿਆਂ 'ਚ ਭਰਾ ਬਾਰੇ ਜਾਨਣ ਦੀ ਗੁੱਝੀ ਰੀਝ ਵੀ ਬਣੀ ਹੋਈ ਸੀ। ਇਸੇ ਲਈ ਉਹਨੇ ਉਸਦੀਆਂ ਸਾਰੀਆਂ ਗੱਲਾਂ ਸੁਣੀਆਂ। ਉਸ ਦਿਨ ਐਤਵਾਰ ਹੋਣ ਕਰਕੇ ਕਿੱਟੀ ਵੀ ਘਰ ਹੀ ਸੀ। ਉਹ ਵੀ ਬੇਦਿਲੀ ਨਾਲ ਚਾਣ-ਚੱਕ ਆਏ ਪਰਾਹੁਣੇ ਦੀਆਂ ਗੱਲਾਂ ਸੁਣਦਾ ਰਿਹਾ।

ਰਾਘੱਪਾ ਨੇ ਇਹ ਸਾਰੇ ਵਰ੍ਹੇ ਪਿੰਡ ਵਿਚ ਹੀ ਗੁਜ਼ਾਰੇ ਸਨ। ਉਸਦੀ ਘਰਵਾਲੀ ਦੂਸਰੀ ਬੱਚੀ ਨੂੰ ਜਨਮ ਦੇਣ ਤੋਂ ਬਾਅਦ ਬੀਮਾਰ ਪੈ ਗਈ ਸੀ ਅਤੇ ਹੁਣ ਤੱਕ ਬੀਮਾਰ ਹੀ ਸੀ। ਵਿਚ-ਵਿਚ ਛਾਤੀ 'ਚ ਦਰਦ ਹੋ ਜਾਂਦੀ ਸੀ। ਸਾਲ 'ਚ ਤਿੰਨ-ਚਾਰ ਮਹੀਨੇ ਮੰਜੇ 'ਤੇ ਪਈ ਰਹਿੰਦੀ ਸੀ। ਬਿੰਦਗੋਲ 'ਚ ਕੁਝ ਵਰ੍ਹੇ ਉਹਨੇ ਗਊਸ਼ਾਲਾ ਚਲਾਈ ਸੀ। ਵਧੀਆ ਨਸਲ ਦੀਆਂ ਗਾਵਾਂ ਪਾਲੀਆਂ, ਕਈ ਚਿਰ ਤੱਕ ਇਹੀ ਵਪਾਰ ਕਰਦਾ ਰਿਹਾ। ਪਰ ਉਸ 'ਚ ਕੋਈ ਫ਼ਾਇਦਾ ਨਜ਼ਰ ਨਾ ਆਇਆ। ਘਰ-ਗ੍ਰਹਿਸਥੀ ਤਾਂ ਚਲਾਉਣੀ ਹੀ ਸੀ। ਹੁਣ ਅੱਧਖੜ ਉਮਰ ਹੋ ਗਈ ਹੈ, ਸਭ ਚੀਜ਼ਾਂ ਤੋਂ ਤੰਗ ਆ ਕੇ, ਖੇਤਾਂ ਨੂੰ ਵਟਾਈ 'ਤੇ ਦੇ ਕੇ, ਕੁੜੀਆਂ ਦੀ ਪੜ੍ਹਾਈ ਲਈ ਧਾਰਵਾੜ 'ਚ ਮੁੜ ਗ੍ਰਹਿਸਥੀ ਵਸਾ ਲਈ ਸੀ। 'ਲੇਨ ਬਾਜ਼ਾਰ' 'ਚ ਘਰ ਮਿਲਿਆ ਸੀ, ਸਭੇ ਸੁੱਖ ਪ੍ਰਾਪਤ ਸਨ। ਪਰ ਪੁਰਾਣੇ ਦਿਨ ਚੇਤੇ ਕਰ ਕੇ ਦੁੱਖ ਵੀ ਹੁੰਦਾ ਸੀ। ਕਿੰਨੀ ਵੱਡੀ ਰਿਸ਼ਤੇਦਾਰੀ ਸੀ, ਸੱਭ ਖੇਰੂੰ-ਖੇਰੂੰ ਹੋ ਗਈ। ਜਾਪਦਾ ਸੀ ਇਹ ਸੱਭ ਪਿਛਲੇ ਜਨਮ ਦਾ ਹੀ ਫਲ ਹੈ। ਫਿਰ ਸੱਭ ਇਕੱਠੇ ਹੋਣਗੇ ਆਦਿ ਆਦਿ...

ਗੰਗੱਵਾ ਉਸਦੀਆਂ ਸਾਰੀਆਂ ਗੱਲਾਂ ਚੁੱਪ-ਚਾਪ ਸੁਣਦੀ ਰਹੀ। ਉਹ ਇਸ ਉਡੀਕ ਵਿਚ ਸੀ ਕਿ ਕਦ ਰਾਘੱਪਾ ਆਪਣਾ ਭਾਸ਼ਣ ਖ਼ਤਮ ਕਰੇ। ਹੌਲੀ-ਹੌਲੀ ਉਸਦੀਆਂ ਗੱਲਾਂ ਇਕ ਖ਼ਾਸ ਰੁਖ਼ ਲੈਣ ਲਗੀਆਂ। ਰਿਸ਼ਤੇਦਾਰੀ, ਆਪਸ ਵਿਚ ਦਾ ਕਲ੍ਹਾ-ਕਲੇਸ਼, ਪਿਆਰ ਆਦਿ ਦੀ ਭੂਮਿਕਾ ਤੋਂ ਬਾਅਦ, ਕਿੱਟੀ ਦੀ ਹੁਸ਼ਿਆਰੀ ਦੀ ਜੀ ਭਰ ਕੇ ਤਾਰੀਫ਼ ਕਰਨ ਤੋਂ ਪਿਛੋਂ ਰਾਘੱਪਾ ਨੇ ਉਸ ਵਲ ਘੁੰਮ ਕੇ ਪਾਸਾ ਸੁਟਿਆ।

"ਕਿੱਟਣਾ, ਅਸਾਂ ਲੋਕਾਂ ਆਪਣੀ ਰਤਨਾ ਤੇਰੇ ਲਈ ਰੱਖ ਛੱਡੀ ਹੈ। ਉਸ ਲਈ ਅਸੀਂ ਦੂਸਰਾ ਵਰ ਨਹੀਂ ਢੂੰਡਣਾ...ਠੀਕ ਐ ਨਾ ਗੰਗੱਵਾ?"

ਰਾਘੱਪਾ ਘਰ 'ਚ ਪਰਾਹੁਣੇ ਦੇ ਰੂਪ 'ਚ ਆਇਆ ਸੀ, ਭਰਾ ਦੇ ਰੂਪ 'ਚ ਨਹੀਂ।

ਗੰਗੱਵਾ ਹੱਸਦਿਆਂ-ਹੱਸਦਿਆਂ ਵਿਅੰਗ ਨਾਲ ਬੋਲੀ, "ਕਿੱਟੀ ਕਿਹੜਾ ਤੁਹਾਡੇ ਹੱਥੋਂ ਬਾਹਰਾ ਐ ਭਰਾ ?"

ਕਿੱਟੀ ਦੀ ਨੌਕਰੀ ਲੱਗਣ ਪਿਛੋਂ, ਅਜਿਹੇ ਕਈ ਮੁਸ਼ਕਿਲ ਮੌਕੇ ਆਏ ਸਨ, ਪਰ ਉਹਨਾਂ ਸਭਨਾਂ ਲਈ ਕਿੱਟੀ ਦਾ ਇਕੋ-ਇਕ ਜਵਾਬ ਰਿਹਾ ਸੀ । ਹਾਲੇ ਉਹਦਾ ਵਿਆਹ ਦਾ ਕੋਈ ਇਰਾਦਾ ਨਹੀਂ । ਪਰ ਰਾਘੱਪਾ ਤਾਂ ਜੋਕ ਵਾਂਗ ਚੰਬੜਨ ਵਾਲਾ ਆਦਮੀ ਸੀ, ਸਹਿਜੇ ਕੀਤਿਆਂ ਛੱਡਣ ਵਾਲਾ ਨਹੀਂ ਸੀ ।

"ਚਾਹੇ ਹੁਣ ਕਰ ਜਾਂ ਦੋ ਸਾਲ ਬਾਅਦ...। ਅਸੀਂ ਤਾਂ ਰਤਨਾ ਤੇਰੇ ਨਮਿੱਤ ਕਰ ਦਿਤੀ ਐ । ਜਾਂ ਫਿਰ ਇਉਂ ਆਖਾਂ ਕਿ ਉਹ ਸਾਡੇ ਘਰ ਤੇਰੇ ਲਈ ਹੀ ਪੈਦਾ ਹੋਈ ਹੈ । ਇਕ ਵਾਰ ਤੇਰੀ ਮਾਂ ਨੇ ਆਖਿਆ ਸੀ ਕਿ ਤੇਰੇ ਘਰੋਂ ਮੇਰੇ ਕਿੱਟੀ ਲਈ ਇਕ ਬਹੂ ਚਾਹੀਦੀ ਐ । ਉਸ ਤੋਂ ਤਿੰਨ ਮਹੀਨੇ ਪਿਛੋਂ ਹੀ ਰਤਨਾ ਜੰਮੀ ਸੀ । ਭਾਵੇਂ ਪੁੱਛ ਲੈ ਆਪਣੀ ਮਾਂ ਤੋਂ ।"

ਗੰਗੱਵਾ ਨੇ ਵਿਚੋਂ ਹੀ ਟੋਕ ਦਿਤਾ, "ਹਾਂ ਕਿੱਟੀ ਪੁੱਤਰ, ਰਾਘੂ ਨੇ ਮੇਰੇ ਆਖਣ 'ਤੇ ਹੀ ਵਿਆਹ ਕੀਤਾ ਸੀ, ਬੱਚੇ ਵੀ ਮੇਰੇ ਕਹਿਣ 'ਤੇ ਹੀ ਪੈਦਾ ਕੀਤੇ ਸਨ । ਮੇਰੇ ਆਖੇ ਬਿਨਾ ਤਾਂ ਇਹ ਕੁਝ ਵੀ ਕਰਨ ਵਾਲਾ ਨਹੀਂ ਸੀ ।" ਰਾਘੱਪਾ ਨੇ ਪਸੀਨਾ ਪੂੰਝਦਿਆਂ, ਗੱਲ ਨੂੰ ਹੋਰ ਪਾਸੇ ਮੋੜ ਦਿਤਾ । ਉਸਨੂੰ ਲੱਗਾ ਕਿ ਗੰਗੱਵਾ ਹੁਣ ਤੱਕ ਪਿਛਲੀਆਂ ਗੱਲਾਂ ਨਹੀਂ ਭੁੱਲ ਸਕੀ ਅਤੇ ਉਹਨੇ ਉਸਨੂੰ ਮਾਫ਼ ਵੀ ਨਹੀਂ ਕੀਤਾ ।

"ਕਿੱਟਣੇ, ਸਾਡੀ ਰਤਨਾ ਸੁਹੱਪਣ ਵਲੋਂ ਕੋਈ ਘੱਟ ਨਹੀਂ । ਰੰਗ ਗੋਰਾ ਹੈ... ਹਾਂ, ਜੇ ਤੂੰ ਸਿਨਮੇਵਾਲੀਆਂ ਵਰਗਾ ਰੂਪ ਮੰਗੇ ਤਾਂ ਸ਼ਾਇਦ ਨਹੀਂ । ਸਾਰੇ ਕੰਮਕਾਰ ਕਰਦੀ ਐ । ਘਰ 'ਚ ਅਜਕਲ੍ਹ ਤੇਰੀ ਮਾਮੀ ਤੋਂ ਤਾਂ ਕੋਈ ਕੰਮ ਹੁੰਦਾ ਨਹੀਂ । ਰਤਨਾ ਹੀ ਸਾਰਾ ਘਰ ਸਾਂਭਦੀ ਐ । ਗੰਗੱਵਾ ਤੈਨੂੰ ਉਹ ਗੱਦੀ 'ਤੇ ਬਿਠਾ ਕੇ, ਘਰ ਚਲਾ ਲਏਗੀ ।"

"ਮੇਰੇ ਲਈ ਗੱਦੀ ਕਿਉਂ ? ਬਿਸਤਰਾ ਹੀ ਕਾਫ਼ੀ ਨਹੀਂ ਕੀ ?" ਆਖ ਕੇ ਗੰਗੱਵਾ ਵਿਅੰਗ ਨਾਲ ਹੱਸ ਪਈ ।

ਰਾਘੱਪਾ ਸਮਝ ਗਿਆ । ਗੱਲਾਂ ਨਾਲ ਹੀ ਦੁਨੀਆ ਨੂੰ ਜਿੱਤਣ ਵਾਲੇ ਰਾਘੱਪਾ ਦੀ ਵਾਕ-ਸ਼ਕਤੀ, ਗੰਗੱਵਾ ਨਾਲ ਗੱਲਾਂ ਕਰਨ ਵੇਲੇ ਕੁਝ ਮੰਦੀ ਜਿਹੀ ਪੈਣ ਲੱਗੀ । ਉਸਦੀਆਂ ਗੱਲਾਂ ਵਿਚ ਡੰਗ ਹੁੰਦਾ ਹੈ, ਇਹ ਰਾਘੱਪਾ ਜਾਣਦਾ ਸੀ । ਉਹਨੇ ਅਨੁਭਵ ਕੀਤਾ ਕਿ ਪਿਛਲੇ ਦਸਾਂ ਵਰ੍ਹਿਆਂ 'ਚ ਜੋ ਪਰਿਵਰਤਨ ਹੋਏ ਹਨ, ਉਹ ਉਸਦੇ ਅਨੁਕੂਲ ਨਹੀਂ । ਸੋ ਰਾਘੱਪਾ ਨੇ ਇਉਂ ਜ਼ਾਹਿਰ ਕਰਦਿਆਂ ਕਿ ਜਿਵੇਂ ਭੈਣ ਦੀ ਗੱਲ ਉਹਦੇ ਕੰਨ ਵਿਚ ਹੀ ਨਾ ਪਈ ਹੋਵੇ, ਕਿੱਟੀ ਵਲ ਘੁੰਮ ਕੇ, ਮੁਸਕਰਾਂਦੇ ਹੋਏ ਆਪਣੇ ਗੁੱਝੇ ਹਥਿਆਰਾਂ ਦੀ ਵਰਤੋਂ ਸ਼ੁਰੂ ਕਰ ਦਿੱਤੀ ।

"ਕਿੱਟਣੇ, ਹੁਣ ਸਾਡੀ ਪਿਨਸ਼ਨ ਦਾ ਸਮਾਂ ਆ ਗਿਐ, ਤੇਰੀ ਮਾਂ ਦਾ ਵੀ । ਵੱਡੀ ਗੱਲ ਇਹ ਹੈ ਕਿ ਹੁਣ ਨਵਾਂ ਖ਼ੂਨ ਅਗੇ ਵਧੇ ਅਤੇ ਸਾਡਾ ਪੁਰਾਣਾ ਰੋਸਾ ਦੂਰ ਹੋ ਜਾਵੇ । ਤੇਰੇ ਤਹਿਸੀਲਦਾਰ ਨਾਲ ਮੇਰੀ ਪੁਰਾਣੀ ਤੇ ਡੂੰਘੀ ਦੋਸਤੀ ਐ । ਕਲ੍ਹ ਹੀ ਉਹਨਾਂ ਦਾ ਮੇਰਾ ਮੇਲ ਹੋਇਆ ਸੀ, ਵੇਖਦਿਆਂ ਹੀ ਪਛਾਣ ਗਏ । ਆਪਣੇ ਘਰ ਆਉਣ

ਲਈ ਆਖਿਆ। ਮੈਂ ਵੀ ਆਪਣੇ ਘਰ ਇਕ ਵਾਰ ਆਉਣ ਲਈ ਸਦਾ ਦਿੱਤਾ ਹੈ। ਉਹਨਾਂ ਆਉਣ ਦੀ ਹਾਮੀ ਭਰੀ ਹੈ। ਤੈਨੂੰ ਹੁਣ ਕਿਸੇ ਗੱਲੋਂ ਡਰਨ ਦੀ ਲੋੜ ਨਹੀਂ...।"

ਹੁਣ ਤੱਕ ਕਿੱਟੀ ਇੰਜ ਬੈਠਾ ਸੀ, ਜਿਵੇਂ ਉਹਨਾਂ ਗੱਲਾਂ ਨਾਲ ਉਸਦਾ ਕੋਈ ਸਰੋਕਾਰ ਨਾ ਹੋਵੇ। ਪਰ ਰਾਘੱਪਾ ਦੀ ਆਖ਼ਰੀ ਗੱਲ ਸੁਣਦਿਆਂ ਹੀ ਉਸਦੇ ਮੂੰਹ 'ਚ ਪਾਣੀ ਆ ਗਿਆ। ਉਹ ਜਦੋਂ ਦਾ ਨੌਕਰੀ 'ਤੇ ਲਗਾ ਸੀ, ਉਦੋਂ ਤੋਂ ਹੀ ਸਿਪਾਹੀ ਤੋਂ ਲੈ ਕੇ ਤਹਿਸੀਲਦਾਰ ਤੱਕ, ਸਭੇ ਆਪਣੀ-ਆਪਣੀ ਪਦਵੀ ਅਨੁਸਾਰ ਉਸਦਾ ਮਖ਼ੌਲ ਉਡਾਉਂਦੇ ਰਹੇ ਸਨ। ਗੱਲ ਇਉਂ ਸੀ ਕਿ ਦਫ਼ਤਰ 'ਚ ਉਸ ਤੋਂ ਗ਼ਲਤੀਆਂ ਹੋ ਜਾਂਦੀਆਂ ਅਤੇ ਇਸ ਲਈ ਤਹਿਸੀਲਦਾਰ ਉਸ 'ਤੇ ਖਿੜਦਾ। ਇਸ ਨਾਲ ਸ਼ਰਮਿੰਦਾ ਹੋ ਕੇ ਉਹ ਹੋਰ ਵਧੇਰੇ ਗ਼ਲਤੀਆਂ ਕਰ ਬਹਿੰਦਾ। ਖ਼ਾਸ ਤੌਰ 'ਤੇ, ਇਹ ਨਵ-ਸਿੱਖਿਅਤ ਪੁਰਾਣੇ ਕਲਰਕਾਂ ਦੇ ਮਜ਼ਾਕ ਦਾ ਕਾਰਨ ਬਣਿਆ ਹੋਇਆ ਸੀ। ਉਹਨੇ ਵੀ ਆਪਣੇ ਮਨ ਵਿਚ ਬਹੁਤ ਸਾਰੇ ਸੁਪਨੇ ਸਜਾ ਰੱਖੇ ਸਨ, 'ਉਹ ਵੀ ਕਦੇ ਪੁਰਾਣਾ ਕਲਰਕ ਬਣ ਜਾਊ ਅਤੇ ਨਵੇਂ-ਨਵੇਂ ਸਿੱਖਿਆਂ ਦੀਆਂ ਗ਼ਲਤੀਆਂ ਫੜ ਕੇ ਉਹਨਾਂ ਨੂੰ ਡਾਂਟਿਆ ਕਰੂ।' ਕਦੇ-ਕਦੇ ਮਾਂ ਹੀ ਉਸਦੇ ਸੁਪਨਿਆਂ ਦਾ ਨਿਸ਼ਾਨਾ ਬਣ ਜਾਂਦੀ। ਕਿੱਟੀ ਦੇ ਮੂੰਹ 'ਤੇ ਜਿੱਤ ਦੀ ਪਾਗ਼ਲ ਹਾਸੀ ਚਮਕਣ ਲਗੀ।

ਰਾਘੱਪਾ ਨੇ ਇਹ ਸੋਚ ਕੇ ਕਿ ਹਾਲੇ ਵਿਆਹ ਦੀ ਗੱਲ ਅਗੇ ਤੋਰਨ ਦਾ ਕੋਈ ਫ਼ਾਇਦਾ ਨਹੀਂ ਤਹਿਸੀਲਦਾਰ ਦੀ ਗੱਲ ਹੀ ਛੇੜੀ। ਉਹਨੇ ਦੱਸਿਆ ਕਿ ਉਹ ਤੇ ਤਹਿਸੀਲਦਾਰ ਇਕੋ ਸਕੂਲ 'ਚ ਪੜ੍ਹਦੇ ਸਨ। ਇਕਠੇ ਫੁੱਟਬਾਲ ਖੇਡਦੇ ਸਨ। ਉਹ ਮੈਟ੍ਰਿਕ ਪਾਸ ਕਰ ਕੇ ਸਰਕਾਰੀ ਨੌਕਰੀ 'ਤੇ ਲਗ ਪਏ। ਪਰ ਉਹ ਚੌਥੀ ਜਮਾਤ 'ਚੋਂ ਹੀ ਸਕੂਲ ਨੂੰ ਸਲਾਮ ਕਰ ਬੈਠਾ, ਆਦਿ ਕਈ ਗੱਲਾਂ ਮਿਰਚ-ਮਸਾਲਾ ਲਾ ਕੇ ਸੁਣਾਉਣ ਤੋਂ ਪਿਛੋਂ ਉਹ ਬੋਲਿਆ, "ਬਹੁਤ ਦੇਰ ਹੋ ਗਈ, ਹੁਣ ਚਲਦਾ ਹਾਂ।" ਇੰਨੇ ਚਿਰ ਤੋਂ ਅੱਖਾਂ ਅੱਡੀ ਤੇ ਵਿਚ-ਵਿਚ ਰਤਾ ਕੁ ਹੱਸਦਿਆਂ-ਮੁਸਕਰਾਉਂਦਿਆਂ ਗੱਲਾਂ ਸੁਣਨ ਵਾਲੇ ਕਿੱਟੀ ਨੇ ਹੁਣ ਮਾਂ ਨੂੰ ਆਖਿਆ — "ਮਾਂ ਥੋੜ੍ਹੀ ਕੁ ਚਾਹ ਤਾਂ ਬਣਾਉ।"

ਜੇ ਅੱਧਾ ਕੁ-ਘੰਟਾ ਪਹਿਲਾਂ, ਕਿੱਟੀ ਨੇ ਇਹੀ ਗੱਲ ਆਖੀ ਹੁੰਦੀ ਤਾਂ ਗੰਗੱਵਾ ਚਾਹ ਬਣਾ ਦਿੰਦੀ ਪਰ ਰਾਘੱਪਾ ਦੀਆਂ ਗੱਲਾਂ ਦਾ ਢੰਗ ਤੇ ਕਿੱਟੀ ਦੇ ਸੁਣਨ ਦਾ ਅੰਦਾਜ਼ ਦੇਖ ਕੇ ਸਿਆਣੀ ਗੰਗੱਵਾ ਨੇ ਅਨੁਭਵ ਕੀਤਾ ਕਿ ਇਹਨਾਂ ਗੱਲਾਂ ਨੂੰ ਹੋਰ ਵਧੇਰੇ ਬਰਦਾਸ਼ਤ ਕਰਨਾ ਠੀਕ ਨਹੀਂ। ਉਹ ਨਿਰਉਤਸ਼ਾਹ ਜਿਹੀ ਹੋ ਕੇ ਬੋਲੀ — "ਪੱਤਾ, ਰਾਘੂ ਚਾਹ ਪੀਣ ਵਾਲਾ ਆਦਮੀ ਨਹੀਂ...।"

ਕਿੱਟੀ ਨੇ ਇਹ ਨਹੀਂ ਸੀ ਸੋਚਿਆ ਕਿ ਮਾਂ ਇੰਨੀ ਕਠੋਰ ਹੈ, ਨਾਲੇ ਉਹਦੀ ਗੱਲ ਵੀ ਕੱਟੀ ਗਈ। ਉਹ ਨੌਕਰੀ ਵਾਲਾ ਆਦਮੀ ਹੈ। ਉਸਦੇ ਮਿਲਣ ਵਾਲੇ ਤੇ ਇਸ ਉੱਤੇ ਤਹਿਸੀਲਦਾਰ ਦੇ ਮਿੱਤਰ! ਉਹਨਾਂ ਦਾ ਇਹ ਅਪਮਾਨ!

ਰਾਘੱਪਾ ਹੱਸਦਿਆਂ ਹੋਇਆਂ ਬੋਲਿਆ, "ਗੰਗੱਵਾ ਉਮਰ ਵਧਦਿਆਂ-ਵਧਦਿਆਂ, ਸਾਡੀ ਤਾਕਤ ਵੀ ਘੱਟ ਹੁੰਦੀ ਜਾ ਰਹੀ ਹੈ। ਜਦ ਤੂੰ ਪਹਿਲਾਂ ਦੇਖਿਆ ਸੀ ਤੇ ਹੁਣ

'ਚ, ਕਿੰਨਾ ਫ਼ਰਕ ਆ ਗਿਐ। ਇਕ ਚਾਹ ਤੇ ਤਮਾਖੂ ਹਮੇਸ਼ਾ ਚਾਹੀਦੇ। ਪਰ ਚਾਹ ਪੀ ਕੇ ਆਇਆਂ, ਹਾਲੇ ਲੋੜ ਨਹੀਂ। ਇਸ ਤੋਂ ਇਲਾਵਾ ਤੇਰੇ ਨਾਲ ਅਤੇ ਕਿੱਟਣਾ ਨਾਲ ਮੁਲਾਕਾਤ ਹੋ ਗਈ, ਇਹ ਚਾਹ ਨਾਲੋਂ ਵੀ ਵਧ ਕੇ ਹੈ।"

ਉਹ ਇੰਨੇ 'ਤੇ ਛੱਡਣ ਵਾਲੀ ਨਹੀਂ ਸੀ, "ਪਰ ਇਸ ਤੋਂ ਵੀ ਵਡੀਆਂ ਗੱਲਾਂ ਸਿਗੀਆਂ ਨਾ, ਉਹ ਰਹਿ ਗਈਆਂ, ਇਹ ਤਾਂ ਦੱਸ।"

ਰਾਘੱਪਾ ਜ਼ੋਰ ਨਾਲ ਠਹਾਕਾ ਮਾਰਦਿਆਂ ਬੋਲਿਆ — "ਚੰਗਾ, ਹੁਣ ਮੈਂ ਚਲਦਾ। ਇਕ ਵਾਰ ਆਪਣੀ ਮਾਂ ਨੂੰ ਲੈ ਕੇ ਸਾਡੇ ਘਰ ਜ਼ਰੂਰ ਆਉਣਾ। ਗ਼ਰੀਬਾਂ ਨੂੰ ਬਿਲਕੁਲ ਹੀ ਨਾ ਭੁਲ ਜਾਣਾ।" ਇਹ ਆਖ ਕੇ ਉਹ ਬਾਹਰ ਨਿਕਲ ਗਿਆ। ਆਪਣੀ ਮਾਂ ਦੇ ਖਰਵੇ ਵਤੀਰੇ ਲਈ ਕਿਵੇਂ ਖ਼ਿਮਾਂ-ਜਾਚਨਾ ਕਰੇ, ਇਹ ਨਾ ਸਮਝ ਸਕਣ 'ਤੇ ਕਿੱਟੀ ਬੋਲਿਆ, "ਚਾਹ ਪੀ ਕੇ ਜਾਂਦੇ ਤਾਂ ਚੰਗੀ ਸੀ।" ਅਤੇ ਆਪਣੇ ਮਾਮੇ ਨੂੰ ਛੱਡਣ ਲਈ ਨਾਲ ਹੋ ਤੁਰਿਆ।

ਦਹਿਲੀਜ਼ ਟੱਪਦਿਆਂ ਰਾਘੱਪਾ ਨੇ ਗੰਗੱਵਾ ਵਲ ਇਕ ਕਹਿਰੀ ਨਜ਼ਰ ਸੁੱਟੀ। ਉਸਨੂੰ ਕਿੱਟੀ ਵੇਖ ਨਾ ਸਕਿਆ, ਪਰ ਗੰਗੱਵਾ ਨੇ ਵੇਖ ਲਿਆ। ਇੰਨੇ ਚਿਰ ਪਿਛੋਂ, ਭਰਾ ਨੂੰ ਵੇਖਣ 'ਤੇ ਮਨ ਵਿਚ ਜੋ ਥੋੜ੍ਹੀ ਬਹੁਤ ਮਮਤਾ ਜਾਗੀ ਸੀ, ਉਹ ਇਸ ਨਜ਼ਰ ਨੂੰ ਵੇਖਣ ਪਿਛੋਂ ਖ਼ਤਮ ਹੋ ਗਈ ਅਤੇ ਉਹਨੇ ਮੁੜ ਮਨ ਨੂੰ ਪੱਥਰ ਕਰ ਲਿਆ।

## 4. ਕਿੱਟੀ ਦਾ ਕਰੋਧ

ਕਿੱਟੀ ਜਦ ਗਲੀ 'ਚੋਂ ਵਾਪਸ ਪਰਤਿਆ ਤਾਂ ਉਸਦੇ ਕੰਨਾਂ 'ਚ 'ਰਾਘੱਪਾ ਮਾਮਾ' ਦਾ ਆਪੇ-ਰਚਿਆ ਸੰਬੋਧਨ ਇਕ ਮਿਠਾਸ ਪੈਦਾ ਕਰ ਰਿਹਾ ਸੀ, ਪਰ ਘਰ 'ਚ ਵੜਦਿਆਂ, ਉਸਨੂੰ ਚੇਤੇ ਆਇਆ ਕਿ ਮਾਂ ਦੀ ਗ਼ਲਤੀ ਲਈ ਉਸ 'ਤੇ ਰਤਾ ਕੁ ਕਰੋਧ ਦਿਖਾਉਣਾ ਉਸਦਾ ਫ਼ਰਜ਼ ਹੈ। ਉਹ ਦੁਖੀ ਜਿਹਾ, ਪੈਰ ਪਟਕਦਾ ਹੋਇਆ ਅੰਦਰ ਵੜਿਆ। ਧੁੱਪ 'ਚੋਂ ਇਕਦਮ ਅੰਦਰ ਆਉਣ ਕਰਕੇ ਉਸਦੀਆਂ ਅੱਖਾਂ ਅਗੇ ਹਨੇਰਾ ਜਿਹਾ ਛਾਇਆ ਹੋਇਆ ਸੀ। ਟੋਂਹਦਾ-ਟੋਂਹਦਾ ਉਹ ਅੱਧ-ਫਟੀ ਆਰਾਮ ਕੁਰਸੀ 'ਤੇ ਧੱਪ ਦੇ ਕੇ ਬਹਿ ਗਿਆ। ਉਹ ਰਹਿੰਦੀ-ਖੂੰਹਦੀ ਵੀ ਪਾਟ ਗਈ। ਜਦ ਤੱਕ ਉਹ ਉਸ ਵਿਚੋਂ ਬਾਹਰ ਨਿਕਲਿਆ, ਉਸਨੂੰ ਹਾਸਾ ਆ ਗਿਆ ਸੀ, ਪਰ 'ਹੁਣ ਹੱਸਣਾ ਨਹੀਂ ਚਾਹੀਦਾ', ਇਹ ਸੋਚ ਕੇ ਉਹ ਤਿਉੜੀ ਚੜ੍ਹਾ ਕੇ ਚਟਾਈ 'ਤੇ ਲੇਟ ਗਿਆ। ਗੰਗੱਵਾ ਐਨਕ ਲਾਈ, ਰਸੋਈ 'ਚ ਬੈਠੀ 'ਭਗਤੀ-ਵਿਜੈ' ਦੇ ਪੰਨੇ ਪਰਤ ਰਹੀ ਸੀ। ਕਿੱਟੀ ਦਾ ਖੜਾਕ ਸੁਣ ਕੇ, ਕਿਤਾਬ ਵਲੋਂ ਨਜ਼ਰਾਂ ਹਟਾ ਕੇ, ਉਹਨੇ ਉਸੇ ਵਲ ਹੀ ਕੰਨ ਲਾਏ ਹੋਏ ਸਨ। ਕੁਝ ਚਿਰ ਦੋਵੇਂ ਚੁੱਪ ਰਹੇ। ਗੰਗੱਵਾ ਨੂੰ ਪਤਾ ਲਗ ਗਿਆ

ਕਿ ਕਿੱਟੀ ਗੁੱਸੇ 'ਚ ਹੈ। ਕੁਝ ਵੀ ਆਖਣ 'ਤੇ ਪਾਟ ਪਏਗਾ। ਫਿਰ ਵੀ ਉਹ ਚੁਪ ਨਾ ਰਹਿ ਸਕੀ। ਅੰਦਰੋਂ ਹੀ ਬੋਲੀ —

"ਕਿੱਟੀ ਅੰਦਰ ਤਾਂ ਆ।"

"ਕਿਉਂ ?"

"ਅੰਦਰ ਆ, ਦੱਸਦੀ ਹਾਂ।"

"ਉਥੋਂ ਹੀ ਦੱਸ ਦੇ, ਮੈਨੂੰ ਸੁਣਦਾ ਹੈ।"

"ਚੰਗੀ ਗੱਲ ਐ, ਮੇਰਾ ਇੰਨਾ ਹੀ ਕਹਿਣਾ ਹੈ, ਇਸ ਰਾਘੱਪਾ ਦੇ ਘਰ ਰਿਸ਼ਤਾ ਮੈਨੂੰ ਪਸੰਦ ਨਹੀਂ।"

"ਹੂੰ..."

"ਤੂੰ ਉਹਦੇ ਫੰਧੇ 'ਚ ਨਾ ਫਸੀਂ।"

"ਹੂੰ...।"

ਗੰਗੱਵਾ ਨੂੰ ਲੱਗਾ ਕਿ ਹਾਲੇ ਗੱਲ ਕਰਨ ਦਾ ਠੀਕ ਸਮਾਂ ਨਹੀਂ। ਉਹ ਜਾਣਦੀ ਸੀ ਕਿ ਕਿੱਟੀ ਉਸ ਤੋਂ ਬਾਹਰਾ ਨਹੀਂ ਪਰ ਉਹਨੂੰ ਸਮਝਾਉਣ ਲਈ ਇਹ ਠੀਕ ਸਮਾਂ ਨਹੀਂ। ਕਿੱਟੀ ਲਈ ਵੀ ਇਸ ਗੱਲ ਦਾ ਕੋਈ ਮਹੱਤਵ ਨਹੀਂ ਸੀ ਕਿ ਉਸਦਾ ਇਕ ਸੱਕਾ ਮਾਮਾ ਹੈ, ਉਸਦੀ ਇਕ ਕੁੜੀ ਹੈ। ਮਾਮਾ ਉਸ ਕੁੜੀ ਦਾ ਵਿਆਹ ਉਹਦੇ ਨਾਲ ਕਰਨਾ ਚਾਹੁੰਦਾ ਹੈ, ਉਹਨੂੰ ਇਸ ਗੱਲ ਦਾ ਦੁੱਖ ਸੀ ਕਿ ਆਪਣੇ ਘਰ ਵਿਚ ਹੀ, ਉਸਦੀ ਨਹੀਂ ਸੀ ਚਲੀ। ਸਰਕਾਰੀ ਨੌਕਰ ਹੁੰਦਿਆਂ ਹੋਇਆਂ ਵੀ, ਤਹਿਸੀਲਦਾਰ ਦੀ ਜਾਣ-ਪਛਾਣ ਵਾਲੇ ਮਾਮੇ ਨੂੰ ਚਾਹ ਤੋਂ ਬਿਨਾ ਹੀ ਭੇਜਣਾ ਪਿਆ। ਉਸਦੇ ਮਾਣ ਦੀ ਰਖਿਆ ਘਰ 'ਚ ਹੀ, ਜੇ ਮਾਂ ਨਹੀਂ ਕਰੇਗੀ, ਤਾਂ ਕੀ ਦਫ਼ਤਰ ਦੇ ਸਿਪਾਹੀ ਕਰਨਗੇ ? ਉਹਦੇ ਦਿਮਾਗ਼ ਵਿਚ ਇਹੀ ਖ਼ਿਆਲ ਚੱਕਰ ਕਟ ਰਹੇ ਸਨ। ਅਤੇ ਉਹ ਇਸੇ ਤਾੜ 'ਚ ਸੀ ਕਿ ਮਾਂ ਗੱਲ ਕੁਝ ਅਗੇ ਵਧਾਏ ਤਾਂ ਉਹ ਖਰੀਆਂ-ਖਰੀਆਂ ਸੁਣਾਵੇ। ਪੰਦਰਾਂ ਮਿੰਟ ਲੰਘ ਗਏ, ਗੰਗੱਵਾ ਦੇ ਮੂੰਹੋਂ ਕੋਈ ਗੱਲ ਨਾ ਨਿਕਲੀ। ਮਾਂ ਦੇ ਮੂੰਹ 'ਚੋਂ ਕੁਝ ਅਸਪੱਸ਼ਟ ਜਿਹੇ ਸ਼ਬਦ ਸੁਣਾਈ ਦੇਣ ਲਗੇ...ਮਾਂ ਨੇ 'ਭਗਤੀ-ਵਿਜੈ' ਦਾ ਪਾਠ ਸ਼ੁਰੂ ਕਰ ਦਿਤਾ ਸੀ।

ਕਿੱਟੀ ਨੂੰ ਹੋਰ ਵੀ ਗ਼ੁੱਸਾ ਚੜ੍ਹ ਗਿਆ। ਮਾਂ ਦਾ ਧਿਆਨ ਹੋਰ ਇਕ ਘੰਟੇ ਤਾਈਂ ਦੂਸਰੇ ਪਾਸੇ ਨਹੀਂ ਜਾਏਗਾ। ਹੁਣ ਗੱਲ ਉਹਨੂੰ ਹੀ ਅਗੇ ਤੋਰਨੀ ਪਏਗੀ।

'ਮਾਂ...ਮਾਂ...ਮਾਂ' ਉਹ ਜ਼ੋਰ ਨਾਲ ਚਿਲਾਇਆ। ਪੁਸਤਕ 'ਚ ਖੁੱਭੀ ਹੋਈ ਗੰਗੱਵਾ ਨੂੰ ਉਸਦੀ ਆਵਾਜ਼ ਠੀਕ ਤਰ੍ਹਾਂ ਸੁਣਾਈ ਨਾ ਦਿਤੀ। ਉਹਨੇ ਪੁੱਛਿਆ, "ਕੀ ਕਿਹਾ ?"

"ਰਾਘੱਪਾ ਦੇ ਆਉਣ 'ਤੇ...ਚਾਹ ਕਿਉਂ ਨਹੀਂ ਬਣਾਈ ? ਸੁਣਿਆ...।"

"ਕੀ ਦੱਸਾਂ ਪੁੱਤਰ, ਜਾਣ ਦੇ।"

"ਘਰ 'ਚ ਆਉਣ ਵਾਲਿਆਂ ਨਾਲ ਇੰਜ ਕਰੇਂਗੀ ਤਾਂ ਮੇਰੀ ਇੱਜ਼ਤ ਮਿੱਟੀ 'ਚ ਮਿਲ ਜਾਊ। ਸਮਝੀ ਕਿ ਨਹੀਂ ? ਮੈਂ ਸਰਕਾਰੀ ਨੌਕਰ ਹਾਂ। ਜੇ ਮੇਰੇ ਘਰ 'ਚ ਹੀ

ਮੇਰੀ ਗੱਲ ਨਾ ਚਲੇ, ਤਾਂ ਲੋਕੀਂ ਕੀ ਆਖਣਗੇ । ਇਹੀ ਆਖਣਗੇ ਨਾ...।'' ਕਿੱਟੀ ਨੇ ਗੱਲ ਅਗੇ ਵਧਾਈ ।

''ਪੁੱਤ ਕਿੱਟਣੇ, ਚਾਹ-ਪੱਤੀ ਮੁੱਕ ਗਈ ਐ । ਸਵੇਰੇ ਈ ਲਿਆਉਣ ਲਈ ਤਾਂ ਆਖਿਆ ਸੀ ।''

'ਹਾਂ-ਹਾਂ-ਹਾਂ-ਹਾਂ' ਭੁਲ ਹੀ ਗਿਆ । ਮਾਂ ਨੇ ਸਵੇਰੇ ਹੀ ਚਾਹ-ਪੱਤੀ ਦਾ ਆਖ਼ਰੀ ਚਮਚਾ ਪਾ ਕੇ ਡੱਬਾ ਝਾੜ ਕੇ ਦਿਖਾਇਆ ਸੀ । 'ਮੈਂ ਹੁਣੇ ਲਿਆਉਨਾ' ਆਖ ਕੇ ਦਫ਼ਤਰ ਦੇ ਕਾਗ਼ਜ਼ਾਂ 'ਚ ਖੁੱਭ ਗਿਆ । ਸਾਰੀ ਭੁਲੀ-ਭੁਲਾਈ ਗੱਲ ਚੇਤੇ ਆ ਗਈ । 'ਹਰਿ—ਹਰਿ...ਹੇ ਮੁਰੰਦਰ ਵਿੱਠਲ (ਦੱਖਣੀ ਭਾਰਤ ਦੀ ਵਿਸ਼ਨੂੰ ਦੀ ਇਕ ਮੂਰਤੀ ਦਾ ਨਾਂ) ਮੇਰੀ ਯਾਦ...ਬੂਹ ਕੌੜੀ !'' ਕਿੱਟੀ ਦੇ ਗ਼ੁੱਸੇ ਦੀ ਤੇਜ਼ੀ ਖੁੰਢੀ ਹੋ ਗਈ, ਥੋੜ੍ਹਾ ਕੁ ਹਾਸਾ ਵੀ ਆਇਆ । ਉਹਨੇ ਆਪਣੇ ਆਪ ਨੂੰ 'ਸ਼ਾਬਾਸ਼' ਦਿੱਤੀ ਕਿ ਉਹਨੇ ਉਸ ਵੇਲੇ ਮਾਂ ਨਾਲ ਚਾਹ ਲਈ ਜ਼ਿਆਦਾ ਜ਼ਿੱਦ ਨਹੀਂ ਫੜੀ, ਨਹੀਂ ਤਾਂ ਤਹਿਸੀਲਦਾਰ ਦੇ ਜਾਣੂ ਮਾਮੇ ਦੇ ਸਾਹਮਣੇ ਸਰਕਾਰੀ ਨੌਕਰ ਦੀ ਰਸੋਈ ਦੇ ਖ਼ਾਲੀ ਡੱਬਿਆਂ ਦੀ ਖ਼ਸਤਾ ਹਾਲਤ ਦਾ ਭੇਦ ਖੁਲ੍ਹ ਜਾਂਦਾ ਅਤੇ ਅਜ ਜਿਹੜਾ ਕੁੜੀ ਦੇਣ ਆਇਆ ਸੀ, ਉਹ ਕਲ੍ਹ 'ਨਾਂਹ' ਵੀ ਕਰ ਸਕਦਾ ਸੀ । ਇਹ ਸੋਚ ਕੇ ਉਹ ਆਪਣੇ ਆਪ 'ਚ ਹੀ ਹੱਸ ਕੇ ਰਹਿ ਗਿਆ ।

ਮਾਂ ਦੇ ਮੂਹਰੇ, ਗ਼ੁੱਸੇ 'ਚ ਚੜ੍ਹੇ ਮੂੰਹ 'ਤੇ ਹੁਣ ਹਾਸਾ ਦਿਖਾਉਣ 'ਚ ਉਹਨੂੰ ਆਪਣਾ ਮਾਣ ਟੁੱਟਦਾ ਜਿਹਾ ਜਾਪਣ ਲੱਗਾ । ਅਤੇ ਉਹ ਉਸੇ ਤਰ੍ਹਾਂ ਮੂੰਹ ਸੁਜਾਈ ਹੀ ਕੋਟ ਤੇ ਟੋਪੀ ਪਾ ਕੇ ਬਾਹਰ ਘੁੰਮਣ ਨਿਕਲ ਗਿਆ ।

ਗੰਗੱਵਾ ਨੂੰ ਇਸ 'ਟਰਾਂਸਫ਼ਰ-ਸੀਨ' ਦਾ ਪਤਾ ਹੀ ਨਾ ਲਗਾ । ਉਹਨੇ ਆਪਣੀ ਸਮਝਦਾਰੀ ਨਾਲ ਇਕ ਆਪਣੇ ਹੀ ਢੰਗ ਦਾ ਰਾਹ ਕੱਢਿਆ । ਕੱਲ੍ਹ ਸ਼ਨੀਵਾਰ ਦੇ ਦਿਨ ਹਨੂਮਾਨ ਜੀ ਲਈ ਜਿਹੜਾ ਨਾਰੀਅਲ ਤੋੜਿਆ ਸੀ, ਉਸ 'ਚੋਂ ਹਾਲੇ ਥੋੜ੍ਹੀ ਜਿਹੀ ਗਰੀ ਬਚੀ ਹੋਈ ਸੀ । ਉਸਨੂੰ ਤੋੜ ਕੇ ਕੱਢਿਆ । ਅੰਦਰੋਂ ਭੁੱਜੇ ਹੋਏ ਛੋਲਿਆਂ ਦੀ ਦਾਲ ਕੱਢੀ । ਕਿੱਟੀ ਦੇ ਵਾਪਸ ਆਉਣ ਤੱਕ ਉਹਨੇ ਉਹਦੀ ਰੋਟੀ ਲਈ ਗੋਲੇ ਦੀ ਵਧੀਆ ਚਟਣੀ ਤਿਆਰ ਕਰ ਕੇ ਰਖੀ । ਘਰ ਪਰਤ ਕੇ ਕਿੱਟੀ ਸ਼ਾਮ ਦੀ ਪੂਜਾ ਕਰ ਕੇ, ਖਾਣੇ ਲਈ ਬੈਠ ਗਿਆ । ਉਹਨੂੰ ਦੁਪਹਿਰੇ ਮਾਂ ਨਾਲ ਕੀਤੇ ਝਗੜੇ ਦੇ ਸਮਝੌਤੇ ਦਾ ਚੰਗਾ ਮੌਕਾ ਹੱਥ ਲਗਾ । ਚੱਟਣੀ ਦੀ ਖ਼ੂਬ ਤਾਰੀਫ਼ ਕਰ ਕੇ ਮਾਂ ਨਾਲ ਮਨ-ਮਨੌਤੀ ਕਰ ਲਈ । ਗੰਗੱਵਾ ਨੇ ਵੀ 'ਕੀ ਕਰਾਂ ਪੁੱਤ । ਤੂੰ ਬਹੁਤ ਗ਼ੁੱਸੇ 'ਚ ਆ ਗਿਆ ਸੈਂ' ਆਖ ਕੇ ਸ਼ਾਂਤੀ ਦਾ ਪਾਠ ਪੜ੍ਹਾਇਆ ।

ਮਾਂ-ਪੁੱਤਰ 'ਚ ਵੱਡੀ ਰਾਤ ਤੱਕ ਖ਼ੂਬ ਗੱਲਾਂ ਹੋਈਆਂ ।

## 5. ਪੁਰਾਣੀਆਂ ਯਾਦਾਂ

"ਕਿੱਟਣੇ, ਅੱਜ ਦੁਪਹਿਰੇ ਤੂੰ ਗ਼ੁੱਸੇ 'ਚ ਆ ਗਿਆ ਸੈਂ। ਤੈਨੂੰ ਏਸ ਰਾਘੱਪਾ ਦੀ ਇਕ ਵੀ ਗੱਲ ਦਾ ਪਤਾ ਨਹੀਂ। ਅਸਾਂ ਸਭਨਾਂ ਬਹੁਤ ਬਰਦਾਸ਼ਤ ਕੀਤਾ ਹੈ। ਮੈਨੂੰ ਉਹ ਦੁੱਖ ਸਦਾ ਸੱਲਦਾ ਰਹਿੰਦਾ ਹੈ। ਤੈਨੂੰ ਨਾਸਮਝ ਜਾਣ ਕੇ ਜਿੰਨਾ ਝੂਠ ਬੋਲ ਸਕਦਾ ਹੈ, ਬੋਲਣ ਦਿਉ। ਮੇਰੇ ਸਾਹਮਣੇ ਜਿੰਨੀ ਨੱਚ-ਟੱਪ ਕਰ ਸਕਦਾ ਹੈ, ਕਰਨ ਦਿਉ। ਪਰ ਧਿਆਨ ਰੱਖਣਾ, ਕਿਧਰੇ ਉਹ ਤੈਨੂੰ ਧੋਖਾ ਨਾ ਦੇਵੇ। ਉਹ ਕਿਸੇ ਵੀ ਗੱਲੋਂ ਝਕਣ ਵਾਲਾ ਬੰਦਾ ਨਹੀਂ, ਕੀ ਉਹ ਦੋ-ਚਾਰ ਝੂਠੀਆਂ ਗੱਲਾਂ ਆਖਣ 'ਚ ਅੱਗਾ-ਪਿੱਛਾ ਦੇਖੇਗਾ ? ਉਹਦੀਆਂ ਮਿੱਠੀਆਂ-ਮਿੱਠੀਆਂ ਗੱਲਾਂ 'ਤੇ ਨਾ ਰੀਝ ਜਾਈਂ।

ਓਸੇ ਦੀ ਵਜ੍ਹਾ ਨਾਲ ਇਹ ਗ਼ਰੀਬੀ ਸਾਡੇ ਪੱਲੇ ਪਈ ਹੈ, ਕਿੱਟਣੇ ਪੁੱਤਰ। ਕੀ ਤੂੰ ਸਮਝਦੈਂ ਕਿ ਅਸੀਂ ਹਮੇਸ਼ਾ ਤੋਂ ਗ਼ਰੀਬ ਸਿਗੇ। ਨਹੀਂ ਪੁੱਤਾ, ਸੇਰ ਸਾਰਾ ਸੋਨਾ ਮੇਰੇ ਸਰੀਰ 'ਤੇ ਲੱਦਿਆ ਰਹਿੰਦਾ ਸੀ। ਸਾਰੇ ਗਹਿਣੇ ਪਾ ਲੈਂਦੀ ਤਾਂ ਹੱਥ ਇੰਜ ਉੱਤੇ ਨਹੀਂ ਸੀ ਚੁੱਕ ਸਕਦੀ। ਹਰ ਸਾਲ ਲਕਸ਼ਮੀ ਨਾਰਾਇਣ ਦੇ ਦਰਸ਼ਨਾਂ ਲਈ ਮੈਂ ਇਸੇ ਪੋਦੱਾਰ ਲਕਸ਼ਮੀ ਬਾਈ ਨਾਲ ਜਾਂਦੀ ਸੀ। ਉਹਨਾਂ ਉਹ ਸਭ ਕੁੱਝ ਦੇਖਿਆ ਹੈ। ਇਸੇ ਲਈ ਉਹ ਅੱਜ ਤੱਕ ਮੇਰਾ ਇੰਨਾ ਆਦਰ ਕਰਦੀ ਹੈ...ਉਹਨਾਂ ਗੱਲਾਂ ਨੂੰ ਛੱਡੋ। ਹੁਣ ਉਹਨਾਂ ਨੂੰ ਯਾਦ ਕਰਨ ਦਾ ਕੀ ਲਾਭ ?

ਮੇਰੇ ਦਿਨ ਜਦੋਂ ਉਜੇਹੇ ਸਨ, ਤਦ ਏਸ ਰਾਘੱਪਾ ਨੇ ਆ ਕੇ ਤੇਰੇ ਪਿਤਾ ਜੀ ਦੇ ਅੱਗੇ ਨੱਕ ਰਗੜਿਆ ਅਤੇ ਆਖਿਆ, 'ਜ਼ਮੀਨ ਗਿਰਵੀ ਪਈ ਐ, ਪੰਜ ਸੌ ਰੁਪਏ ਦਿਉ, ਥੋੜ੍ਹਾ ਹਿੱਸਾ ਛੁਡਾ ਲੈਂਦਾ ਹਾਂ।' ਤੇਰੇ ਪਿਤਾ ਜੀ ਦਾ ਸੁਭਾਅ ਬੜਾ ਖੁੱਲ੍ਹਾ ਸੀ। ਕੀ ਕੀਤਾ ਜਾਂਦਾ ਕਿੱਟਣੇ ? ਤੂੰ ਤਾਂ ਉਦੋਂ ਬਲੂੰਗਾ ਜਿਹਾ ਸੀ। ਉਹ ਮੈਨੂੰ ਇਕੱਲਿਆਂ ਛੱਡ ਕੇ ਚਲੇ ਗਏ।"...ਮਾਂ ਸਿਸਕੀਆਂ ਭਰ ਕੇ ਬੋਲੀ, "ਹੁਣ ਉਸ ਗੱਲ ਨੂੰ ਭੁੱਲ ਜਾਉ। ਮੈਂ ਉਂਜ ਰੋਣ-ਕਲਪਣ ਵਾਲੀ ਔਰਤ ਨਹੀਂ...! ਅੱਜ ਜੇ ਉਹ ਹੁੰਦੇ, ਪਤਾ ਨਹੀਂ ਕਿੰਨੇ ਖ਼ੁਸ਼ ਹੁੰਦੇ! ਤੇਰੇ ਲਈ ਵਹੁਟੀ ਲੱਭਣ ਕਿੱਥੇ-ਕਿੱਥੇ ਨਾ ਜਾਂਦੇ ? ਜਾਣ ਦਿਉ...। ਇਸ ਨੀਚ ਨੂੰ ਪੰਜ ਸੌ ਰੁਪਏ ਦੇ ਕੇ, ਖੇਤ ਛੁਡਵਾਉਣ ਤੋਂ ਬਾਅਦ, ਇਹਨੂੰ ਹੰਕਾਰ ਹੋਣਾ ਸ਼ੁਰੂ ਹੋ ਗਿਆ। ਇਹਦੀ ਪਤਨੀ ਚੰਪੀ ਅੱਜ-ਕੱਲ੍ਹ ਇੰਨੇ ਧਨ-ਦੌਲਤ 'ਚ ਡੁੱਬੀ ਹੈ! ਉਸ ਸਮੇਂ ਉਹਨੂੰ ਨਵੀਂ ਸਾੜ੍ਹੀ ਤਾਹੀਂ ਨਸੀਬ ਹੁੰਦੀ, ਜਦ ਤੇਰੇ ਪਿਤਾ, 'ਲਉ ਆਪਣੀ ਘਰ ਵਾਲੀ ਲਈ ਦੋ ਨਵੀਆਂ ਸਾੜ੍ਹੀਆਂ ਖ਼ਰੀਦ ਦਉ।' ਆਖਦੇ।...ਅਜਿਹੇ ਦਿਨ ਵੀ ਕਦੇ ਸਨ...ਅਖ਼ੀਰ ਉਹਨੇ ਉਸ ਉਪਕਾਰ ਦਾ ਫਲ ਦਿੱਤਾ ਨਾ ? ਇਹ ਭਰਾ ਐ, ਪਿਛਲੇ ਜਨਮ ਦਾ ਵੈਰੀ ਐ।

ਤੇਰਾ ਇਕ ਹੋਰ ਸੱਕਾ ਮਾਮਾ ਹੈ, ਇਸ ਰਾਘੱਪਾ ਨਾਲੋਂ ਛੋਟਾ...ਉਸ ਦਾ ਨਾਂ ਵੇਂਕੱਟੀ ਹੈ...। ਪਤਾ ਨਹੀਂ ਹੁਣ ਹੈ ਜਾਂ ਮਰ-ਮੁੱਕ ਗਿਐ ? ਦਸ-ਗਿਆਰਾਂ ਵਰ੍ਹੇ ਹੋ ਗਏ, ਉਸ ਦੀ ਖ਼ਬਰ-ਸੁਰਤ ਸੁਣੇ। ਅੱਧਾ-ਕੁ-ਪਾਗ਼ਲ ਸੀ, ਪਰ ਦਿਲ ਦਾ

ਭਲਾ ਸੀ। ਰੱਬ ਦਾ ਬੜਾ ਭਗਤ ਸੀ। ਦੂਸਰਿਆਂ ਦੇ ਲੱਖਾਂ ਰੁਪਏ ਪਏ ਰਹਿਣ, ਇਕ ਪੈਸੇ ਨੂੰ ਹੱਥ ਲਾਉਣ ਵਾਲਾ ਨਹੀਂ ਸੀ। ਸਾਡੇ ਘਰ 'ਚ ਦੁਨੀਆ ਭਰ ਦੇ ਸਾਰੇ ਭੇੜ ਇਸੇ ਰਾਘੂ 'ਚ ਹਨ। ਸਾਡਾ ਵੈਂਕੱਟੋ ਤਾਂ ਨੀਮ-ਪਾਗ਼ਲ-ਜਿਹਾ ਸੀ। ਚਾਰ ਜਮਾਤਾਂ ਪੜ੍ਹਿਆ ਸੀ। ਰਾਘੂ ਦੇ ਵਿਆਹ ਤੋਂ ਬਾਅਦ ਕਿਸੇ ਨੇ ਮਜ਼ਾਕ 'ਚ ਆਖਿਆ ਕਿ ਹੁਣ ਤੇਰੀ ਵੀ ਸ਼ਾਦੀ ਕਰ ਦੇਣਗੇ। ਇੰਨਾ ਸੁਣਦਿਆਂ ਹੀ ਘਰ ਛੱਡ ਕੇ ਕਿਧਰੇ ਭੱਜ ਗਿਆ। ਕਈ ਦਿਨ ਪੂਨੇ ਰਿਹਾ, ਬੇਵਕੂਫ਼ ਨੇ ਕਿਸੇ ਨੂੰ ਵੀ ਦੱਸਿਆ ਨਹੀਂ ਸੀ। 'ਉਹਦਾ ਹਿੱਸਾ ਆਪਣੇ ਹੱਥ ਲੱਗੂ' ਇਹ ਸੋਚ ਕੇ ਏਸ ਰਾਘੂ ਨੇ ਉਹਦੀ ਖੋਜ-ਖ਼ਬਰ ਹੀ ਨਾ ਲਈ। ਆਪ ਧਾਰਵਾੜ 'ਚ ਘਰ ਵਸਾ ਕੇ, ਨਿੱਤ-ਦਿਨ ਕੋਈ-ਨਾ-ਕੋਈ ਧੰਦਾ ਕਰਨ ਲੱਗਾ।

ਪੂਨੇ ਕਿਸੇ ਗੁਜਰਾਤੀ ਦੇ ਘਰ 'ਚ ਵੈਂਕੱਟੀ ਪੂਜਾ-ਪਾਠ ਦਾ ਕੰਮ ਕਰਦਾ ਸੀ। ਉਹ ਵੱਡੇ ਭਾਰੇ ਸੇਠ ਸਨ। ਉਸ 'ਤੇ ਪੂਰਾ ਭਰੋਸਾ ਕਰਦੇ ਸਨ। ਪਤਾ ਨਹੀਂ ਕਿਸੇ ਨੇ ਕੀ ਸਿਖਾਇਆ ਕਿ ਉਸ ਦੇ ਮਨ 'ਚ ਵੀ ਧਨ ਦੀ ਲਾਲਸਾ ਪੈਦਾ ਹੋ ਗਈ। ਇਕ ਦਿਨ ਦੋ ਹਜ਼ਾਰ ਦੀ ਹੁੰਡੀ 'ਤੇ ਜਾਹਲੀ ਦਸਤਖ਼ਤ ਕਰ ਕੇ, ਕਿਸੇ ਬੈਂਕ 'ਚੋਂ ਪੈਸਾ ਹਥਿਆ ਲਿਆ ਸੀ। ਉਹ ਪਹਿਲਾਂ ਹੀ ਅੱਧਾ-ਪਾਗ਼ਲ, ਇਹ ਉਹਦੀ ਇਕੱਲੇ ਦੀ ਕਰਤੂਤ ਨਹੀਂ ਹੋਵੇਗੀ! ਉਹਨੀਂ ਦਿਨੀਂ ਪੂਨੇ 'ਚ ਉਹਦਾ ਥਹੁ-ਪਤਾ ਕੱਢ ਕੇ, ਰਾਘੂ ਉਹਦੇ ਕੋਲ ਦੋ ਦਿਨ ਰਹਿ ਕੇ ਆਇਆ। ਇਹਨੇ ਹੀ ਉਹਨੂੰ ਪੱਟੀ ਪੜ੍ਹਾਈ ਹੋਵੇਗੀ।

ਦੋ-ਚਹੁੰ ਦਿਨਾਂ 'ਚ ਭੇਦ ਖੁੱਲ੍ਹ ਗਿਆ। ਉਸ ਸੇਠ ਨੇ ਪੁਲਸ 'ਚ ਰਪਟ ਲਿਖਵਾ ਦਿੱਤੀ। ਬੱਸ, ਇਕਦਮ ਪੁਲਸ ਪਹੁੰਚ ਗਈ। ਉਸ ਪਗ਼ਲੇ ਨੂੰ ਥਾਣੇ ਲੈ ਗਈ। ਤਦ ਉਹਨੇ ਕਿਸੇ ਪਾਸੋਂ ਰਾਘੂ ਨੂੰ ਤਾਰ ਭਿਜਵਾਈ। 'ਮੈਨੂੰ ਜੇਲ੍ਹ 'ਚ ਸੁੱਟਣਗੇ, ਬਚਾ ਲਉ।' ਉਹ ਤਾਰ ਮਿਲਦਿਆਂ ਹੀ ਰਾਘੂ ਸਾਡੇ ਪਾਸ ਭੱਜਾ-ਭੱਜਾ ਆਇਆ। ਉਹਨਾਂ ਦੇ ਪੈਰ ਫੜ ਕੇ ਆਖਣ ਲੱਗਾ, "ਕਿਸੇ ਤਰ੍ਹਾਂ ਮੇਰੇ ਭਰਾ ਨੂੰ ਛੁਡਾ ਲਉ, ਇਕ ਵਾਰੀ ਲੋਕਾਂ ਨੂੰ ਪਤਾ ਲੱਗ ਗਿਆ ਕਿ ਸਾਡੇ ਟੱਬਰ ਦੇ ਬੰਦੇ ਨੂੰ ਜੇਲ੍ਹ ਹੋ ਗਈ ਹੈ, ਤਾਂ ਹੁਣ ਮੈਂ ਜਿਹੜੇ ਚਾਰ ਪੈਸੇ ਕਮਾ ਰਿਹਾਂ, ਉਹ ਵੀ ਨਹੀਂ ਕਮਾ ਸਕਾਂਗਾ।" ਮੇਰਾ ਮਨ ਰੱਖਣ ਲਈ, ਉਹਨਾਂ ਉਸ ਕੰਮ 'ਚ ਆਪਣਾ ਹੱਥ ਪਾਇਆ। ਉਸ ਰਾਤ, ਉਹ ਰਾਘੂ ਨੂੰ ਨਾਲ ਲੈ ਕੇ, ਗੱਡੀ ਰਾਹੀਂ ਪੂਨਾ ਪੁੱਜੇ। ਰਾਘੂ ਦੀ ਸਾਰੀ ਜ਼ਮੀਨ ਗਿਰਵੀ ਪਈ ਸੀ। ਉਹਨਾਂ ਪੰਜ ਹਜ਼ਾਰ ਦੀ ਜ਼ਮਾਨਤ ਦਿੱਤੀ ਅਤੇ ਵੈਂਕੱਟੀ ਨੂੰ ਛੁਡਾ ਕੇ ਧਾਰਵਾੜ ਲੈ ਆਏ।

ਉਹਨਾਂ ਨੂੰ ਆਪਣਾ ਕੰਮ ਬਹੁਤ ਰਹਿੰਦਾ ਸੀ, ਫਿਰ ਵੀ ਹਮੇਸ਼ਾ ਵੈਂਕੱਟੀ 'ਤੇ ਨਜ਼ਰ ਰੱਖਦੇ ਸਨ। ਪਤਾ ਨਹੀਂ, ਇਸ ਨੀਚ ਰਾਘੂ ਨੇ ਕੀ ਕੀਤਾ? ਉਹਨਾਂ ਇਕ ਦਿਨ ਵੈਂਕੱਟੀ ਨੂੰ ਇਹਦੇ ਨਾਲ ਸੌਣ ਘੱਲਿਆ। ਪਤਾ ਨਹੀਂ ਏਸ ਰਾਘੂ ਨੇ ਉਹਦੇ ਦਿਮਾਗ਼ 'ਚ ਕੀ ਭਰ ਦਿੱਤਾ। ਉਸੇ ਰਾਤ ਉਹਨੂੰ ਪਿੰਡੋਂ ਭਜਾ ਦਿੱਤਾ। ਅੱਜ ਤੱਕ ਉਸ ਪਾਗ਼ਲ ਦਾ ਪਤਾ ਨਹੀਂ।

ਅੱਗੇ ਜੋ ਹੋਣਾ ਸੀ, ਸੋ ਹੋਇਆ। ਉਸ ਦੇ ਜ਼ਮਾਨਤੀ ਹੋਣ ਦੀ ਜੋ ਗ਼ਲਤੀ

ਉਹਨਾਂ ਕੀਤੀ ਸੀ, ਉਸ ਲਈ ਜ਼ਮੀਨ ਜਾਇਦਾਦ, ਘਰ-ਬਾਰ ਗੁਆ ਦਿੱਤਾ। ਘਰ ਦਾ ਸਾਰਾ ਸਾਮਾਨ, ਕੌਡੀਆਂ ਦੇ ਭਾ ਨੀਲਾਮ ਹੋ ਗਿਆ,...ਸਾਰਾ ਘਰ ਵੀਰਾਨ ਹੋ ਗਿਆ। ਤਦੋਂ ਆ ਕੇ ਰਾਘੂ ਨੇ ਰੋਣ ਦਾ ਬਹਾਨਾ ਕੀਤਾ, ਬੜਾ ਡਰਾਮਾ ਰਚਾਇਆ। ਉਹ ਸਭ ਉਹਨਾਂ ਨੂੰ ਚੰਗਾ ਨਾ ਲੱਗਾ। ਇਸੇ ਦੀ ਚਿੰਤਾ 'ਚ ਉਹਨਾਂ ਨੂੰ ਦਿਲ ਦਾ ਦੌਰਾ ਪੈਣ ਲੱਗਾ। ਉਸੇ 'ਚ ਘੁਲਦੇ-ਘੁਲਦੇ ਆਖ਼ਿਰ ਉਹ...।" ਆਖ ਕੇ ਉਹ ਹਾਉਕੇ ਭਰਨ ਲੱਗੀ। ਕੁੱਝ ਚਿਰ ਪਿੱਛੋਂ ਸ਼ਾਂਤ ਹੋ ਕੇ ਮਾਂ ਫਿਰ ਬੋਲੀ —

"ਜਾਣ ਦਿਉ, ਹੁਣ ਰੋਣ ਨਾਲ ਕੀ ਮਿਲਣਾ ? ਉਸ ਸਾਰੀ ਰਾਮ-ਕਹਾਣੀ ਨੂੰ ਛੇੜ ਕੇ ਕੀ ਲੈਣਾ ? ਅਗਲੇ ਵਰ੍ਹੇ ਇਹ ਰਾਘੂ ਧਾਰਵਾੜ ਛੱਡ ਕੇ, ਬਿੰਦੁਗੋਲ 'ਚ ਰਹਿਣ ਲਈ ਚਲਿਆ ਗਿਆ। ਉਥੇ ਜ਼ਮੀਨ ਛੁਡਵਾ ਕੇ ਅਮੀਰ ਬਣ ਗਿਆ। ਹੁਣ ਸਾਨੂੰ ਆਪਣਾ ਧਨ-ਦੌਲਤ ਦਿਖਾਉਣ ਅਤੇ ਸਾਡੀ ਖਿੱਲੀ ਉਡਾਉਣ ਆਇਐ।

ਪੁੱਤ ਕਿੱਟਣੇ, ਕੁਝ ਗੱਲਾਂ ਦੱਸਣ ਵਾਲੀਆਂ ਹੁੰਦੀਆਂ ਹਨ ਅਤੇ ਕੁਝ ਨਹੀਂ...। ਮੁੱਕਦੀ ਗੱਲ ਇਹ ਹੈ ਕਿ ਇਹ ਆਦਮੀ ਵਿਸ਼ਵਾਸ-ਯੋਗ ਨਹੀਂ, ਉਹਦੇ ਨਾਲ ਤੂੰ ਨਹੀਂ ਜਾਣਾ।"

ਗੰਗੱਵਾ ਨੇ ਹੋਰ ਕਈ ਛੋਟੀਆਂ-ਮੋਟੀਆਂ ਗੱਲਾਂ ਵੀ ਦੱਸੀਆਂ। ਰਾਤ ਦੇ ਬਾਰਾਂ ਵਜੇ ਤੱਕ ਮਾਂ-ਪੁੱਤਰ ਦੀਆਂ ਗੱਲਾਂ ਚਲਦੀਆਂ ਰਹੀਆਂ। ਨੌਕਰੀ ਲੱਗਣ ਤੋਂ ਬਾਅਦ, ਕਿੱਟੀ ਨੇ ਮਾਂ ਤੋਂ ਪਹਿਲੀ ਵਾਰ ਇੰਨੀਆਂ ਗੱਲਾਂ ਸੁਣੀਆਂ। ਬੀਤੇ ਦੇ ਚਿੱਤਰ ਪ੍ਰਤੱਖ ਰੂਪ 'ਚ ਤਾਂ ਉਹ ਵੇਖ ਨਾ ਸਕਿਆ, ਪਰ ਉਸਦੀ ਦਿਲ-ਪੱਟੀ 'ਤੇ ਸਾਰੇ ਚਿੱਤਰ ਵਿਸਥਾਰ ਨਾਲ ਬਣਦੇ ਗਏ। ਇਹਨਾਂ ਨਾਲ ਮਾਂ ਬਾਰੇ, ਉਸਦੇ ਮਨ 'ਚ ਅਤਿਅੰਤ ਆਦਰ-ਭਾਵ ਪੈਦਾ ਹੋਇਆ।

## 6. ਸੰਘਰਸ਼

ਮਾਂ ਪੁਰਾਣੀ ਪੀੜ੍ਹੀ ਦੀ ਹੈ, ਉਹ ਨਵੀਂ ਪੀੜ੍ਹੀ ਦਾ ਹੈ। ਹਰ ਪੀੜ੍ਹੀ ਦੀਆਂ ਆਪਣੀਆਂ-ਆਪਣੀਆਂ ਸਮੱਸਿਆਵਾਂ ਹੁੰਦੀਆਂ ਹਨ। ਉਸਦੇ ਫ਼ੈਸਲੇ ਦੇ ਉਲਟ ਚਲਣਾ ਕਿੱਟੀ ਲਈ ਔਖਾ ਸੀ। ਉਹਦੇ 'ਚ ਵਿਆਹ ਕਰਨ ਦਾ ਸਾਹਸ ਨਹੀਂ ਸੀ। ਸਾਡੇ ਸਮਾਜ 'ਚ ਜਦ ਤੱਕ ਕੋਈ ਮੁੰਡਾ ਅਠਾਰਾਂ ਜਾਂ ਵੀਹਾਂ ਵਰ੍ਹਿਆਂ ਤੱਕ ਪੁੱਜਦਾ ਹੈ, ਤਾਂ ਕੁੜੀਆਂ ਦੇ ਪਿਤਾ ਉਹਨੂੰ ਘੇਰ-ਘਾਰ ਕੇ, ਉਸਦੇ ਮਨ ਵਿਚ ਇਹ ਭਾਵਨਾ ਪੈਦਾ ਕਰ ਹੀ ਦਿੰਦੇ ਹਨ ਕਿ ਵਿਆਹ ਜੀਵਨ ਲਈ ਜ਼ਰੂਰੀ ਹੈ। ਜਿਹਨਾਂ ਮੁੰਡਿਆਂ ਕੋਲ ਆਪਣਾ ਇਕ ਨਿਸ਼ਚਿਤ ਸਿੱਧਾਂਤ ਨਹੀਂ ਹੁੰਦਾ, ਉਹ ਇਸ ਸਿੱਧਾਂਤ ਦੇ ਸਾਹਮਣੇ

ਆਪਣਾ ਸਿਰ ਝੁਕਾ ਦਿੰਦੇ ਹਨ। ਕਿੱਟੀ ਵਿਆਹ ਦੇ ਨਾਂ ਤੋਂ ਤ੍ਰਹਿੰਦਾ ਸੀ। ਪਰ ਉਹ ਇਸ ਮਤ ਦਾ ਹੋ ਗਿਆ ਸੀ ਕਿ ਅੱਜ ਨਹੀਂ ਤਾਂ ਕੱਲ੍ਹ, ਵਿਆਹ ਕਰਨਾ ਹੀ ਪਏਗਾ। ਨਾਲ ਹੀ ਦਫ਼ਤਰ 'ਚ ਉਹਨੂੰ ਹਰ ਰੋਜ਼ ਕੌੜੇ-ਤਲਖ਼ ਤਜਰਬੇ ਵੀ ਹੁੰਦੇ ਸਨ।

ਉਸ ਦਿਨ ਸੜਕ 'ਤੇ ਵਿਦਾ ਲੈਂਦਿਆਂ ਹੋਇਆਂ ਰਾਘੱਪਾ ਦੀਆਂ ਆਖ਼ਰੀ ਗੱਲਾਂ, ਦਫ਼ਤਰ 'ਚ ਵੀ ਕਿੱਟੀ ਦੇ ਕੰਨਾਂ 'ਚ ਗੂੰਜ ਰਹੀਆਂ ਸਨ। 'ਕਿੱਟਣੇ, ਅਸੀਂ ਤੇ ਤੇਰੀ ਮਾਂ, ਪਿਨਸ਼ਨ ਲੈਣ ਦੀ ਅਵਸਥਾ 'ਚ ਪਹੁੰਚ ਗਏ ਹਾਂ। ਸਾਡੀਆਂ ਗੱਲਾਂ ਸਾਡੇ ਆਪਣੇ ਮੁਤਾਬਿਕ ਹੁੰਦੀਆਂ ਹਨ। ਇਸ 'ਚ ਤੂੰ ਆਪਣੀ ਮਾਂ 'ਤੇ ਗ਼ੁੱਸਾ ਨਹੀਂ ਕਰਨਾ। ਪੁਰਾਣੇ ਜ਼ਮਾਨੇ ਦੀਆਂ ਤੀਵੀਆਂ ਨੂੰ, ਨਵੀਂ ਪੀੜ੍ਹੀ ਦੀਆਂ ਗੱਲਾਂ ਸਮਝ ਨਹੀਂ ਆਉਂਦੀਆਂ। ਸਾਡੇ ਝਗੜੇ ਤੇ ਰੋਸੇ-ਗਿਲੇ ਚਲਦੇ ਹੀ ਰਹਿੰਦੇ ਹਨ। ਪਰ ਵੱਡੀ ਗੱਲ ਤਾਂ ਇਹ ਹੈ ਕਿ ਤੁਸਾਂ ਲੋਕਾਂ ਨੂੰ ਅਤੀਤ ਵਲ ਧਿਆਨ ਨਹੀਂ ਦੇਣਾ ਚਾਹੀਦਾ। ਅਗੇ ਚੱਲ ਕੇ ਤੁਸਾਂ ਲੋਕਾਂ ਨੂੰ ਜੋ ਬਣਨਾ ਹੈ, ਉਸ ਵਲ ਵੇਖੋ...।' ਰਾਘੱਪਾ ਦੀਆਂ ਇਹ ਗੱਲਾਂ ਉਹਨੂੰ ਠੀਕ ਜਿਹੀਆਂ ਹੀ ਲਗ ਰਹੀਆਂ ਸਨ।

ਕਿੱਟੀ ਦੇ ਸਾਹਮਣੇ ਅਨੇਕਾਂ ਸਮੱਸਿਆਵਾਂ ਸਨ। ਉਸ ਵਿਚ ਨਵੀਂ ਆਦਮੀਅਤ ਜਾਗਣ ਲੱਗ ਪਈ ਸੀ। ਭੂਤਕਾਲ ਨਾਲ ਸੰਬੰਧ ਬਣਾਈ ਰੱਖਣਾ ਦਿਨੋਂ-ਦਿਨ ਔਖਾ ਹੁੰਦਾ ਜਾ ਰਿਹਾ ਸੀ। ਆਪਣੇ ਵਿਦਿਆਰਥੀ ਜੀਵਨ' ਚ ਜਿਹਨਾਂ ਦੇ ਘਰ **'ਵਾਰ ਭੋਜਨ'*** ਕਰਦਾ ਸੀ, ਉਹਨਾਂ ਦੇ ਸਾਹਮਣੇ ਪੈ ਜਾਣ 'ਤੇ, ਕਿੱਟੀ ਦੇ ਅੱਗੇ ਇਕ ਧਰਮ ਸੰਕਟ ਖੜਾ ਹੋ ਜਾਂਦਾ ਕਿ ਉਹਨਾਂ ਨੂੰ ਨਮਸਕਾਰ ਕੀਤੀ ਜਾਵੇ ਜਾਂ ਨਹੀਂ। ਅਜਿਹੇ ਪਰ-ਉਪਕਾਰੀ ਲੋਕ ਕਿੱਟੀ ਲਈ ਸਾਰੇ ਪਿੰਡ ਵਿਚ ਸਨ। ਉਹਨੇ ਨਿੱਕਰ ਛੱਡ ਕੇ ਪਜ਼ਾਮਾ ਪਾਉਣ ਸ਼ੁਰੂ ਕਰ ਦਿੱਤਾ ਸੀ। ਇਸ ਨਾਲ ਉਸਨੂੰ ਇਸ ਗੱਲ ਦਾ ਡਰ ਸੀ ਕਿ ਅਜਿਹੇ ਲੋਕ ਉਸ ਉਤੇ ਹੱਸਣਗੇ। ਵਾਲ ਲੰਮੇ ਹੋਣ ਲੱਗੇ ਸਨ, ਬੋਦੀ ਪਤਲੀ ਹੋਣ ਲੱਗ ਪਈ ਸੀ। ਉਹਨੇ ਸ਼ੀਸ਼ੇ ਸਾਹਮਣੇ ਖੜੇ ਹੋ ਕੇ ਚੀਰ ਕੱਢਣਾ ਸ਼ੁਰੂ ਕਰ ਦਿੱਤਾ ਸੀ। ਬੋਦੀ ਨੂੰ ਲੁਕਾਉਣ ਲਈ ਕਿੱਟੀ ਬੜੀ ਚਤੁਰਾਈ ਨਾਲ ਇਕ ਕਾਲੀ ਟੋਪੀ ਪਾ ਲੈਂਦਾ ਸੀ। ਕਦੇ-ਕਦੇ ਬੋਦੀ ਦੇ ਵਾਲ ਟੋਪੀ ਤੋਂ ਬਾਹਰ ਵੀ ਦਿੱਸ ਪੈਂਦੇ ਸਨ। ਇਸ 'ਤੇ ਦੋਸਤ ਬੋਲੀ ਮਾਰਦੇ। ਕਦੇ-ਕਦੇ ਉਹ ਸੋਚਦਾ ਕਿ ਉਹ ਇਹ ਆਖ ਦੇਵੇ ਕਿ 'ਮੇਰੇ ਕੱਪੜੇ, ਮੇਰੇ ਵਾਲ ਮੇਰੀਆਂ ਨਿੱਜੀ ਚੀਜ਼ਾਂ ਹਨ, ਤੁਸੀਂ ਇਸ ਤੋਂ ਕੀ ਲੈਣਾ-ਦੇਣਾ ਹੈ ?' ਪਰ ਇਹ ਸਭ ਕੁਝ ਕਹਿਣ ਲਈ ਵੀ, ਉਹਨੂੰ ਆਪਣੇ ਤੋਂ ਵੱਡੇ ਕਲਰਕ ਦੀ ਸਲਾਹ ਦੀ ਲੋੜ ਸੀ। ਉਸਦਾ ਖ਼ਿਆਲ ਸੀ ਕਿ ਅੱਜ ਨਹੀਂ ਤਾਂ ਭਲਕੇ ਇਹ ਲੋਕ ਉਹਦੇ ਕੰਮ ਆਉਣਗੇ। ਦੂਸਰੇ ਉਹ ਕਿਸੇ ਨਾਲ ਰਤਾ ਸਖ਼ਤੀ ਨਾਲ ਨਹੀਂ ਸੀ ਬੋਲ ਸਕਦਾ।

ਇਹ ਡਰ ਕਿੱਟੀ ਦੀ ਸੱਭ ਤੋਂ ਵੱਡੀ ਮਾਨਸਿਕ ਸਮੱਸਿਆ ਸੀ। ਆਪਣੇ

---

* ਅਮੀਰ ਘਰਾਂ 'ਚ ਗ਼ਰੀਬ ਵਿਦਿਆਰਥੀ ਵਾਰੀ ਨਾਲ ਹਰੇਕ ਹਫ਼ਤੇ ਭੋਜਨ ਕਰਦੇ ਸਨ। ਹੁਣ ਇਹ ਰਿਵਾਜ਼ ਖ਼ਤਮ ਹੁੰਦਾ ਜਾ ਰਿਹਾ ਹੈ।

ਵਿਦਿਆਰਥੀ-ਜੀਵਨ 'ਚ ਕਈ ਔਖੇ ਮੌਕਿਆਂ 'ਤੇ ਉਹ ਆਪਣੇ-ਆਪ ਨੂੰ ਇਹ ਸੋਚ ਕੇ ਸਮਝਾ ਲੈਂਦਾ ਸੀ ਕਿ ਮੈਂ 'ਵਾਰ-ਭੋਜਨ' ਵਾਲਾ ਮੁੰਡਾ ਹਾਂ। ਗੁੱਸਾ ਕਰਨ ਨਾਲ ਕਿਵੇਂ ਸਰੇਗਾ। ਆਪਣੇ-ਆਪ ਨੂੰ ਇਸ ਤਰ੍ਹਾਂ ਦਬ-ਘੁੱਟ ਲੈਂਦਾ, ਉਸਦੀ ਆਦਤ ਬਣ ਗਈ ਸੀ। ਇਸੇ ਲਈ ਹੁਣ ਉਹ ਗੁੱਸਾ ਕਰ ਹੀ ਨਹੀਂ ਸੀ ਪਾਉਂਦਾ। ਜੇ ਕਿਧਰੇ ਥੋੜ੍ਹਾ-ਬਹੁਤ ਗੁੱਸਾ ਕਰ ਸਕਦਾ, ਤਾਂ ਸਿਰਫ਼ ਘਰ 'ਚ, ਆਪਣੀ ਮਾਂ 'ਤੇ। ਆਪਣੇ ਗੁੱਸੇ ਨੂੰ ਜ਼ਾਹਿਰ ਨਾ ਕਰ ਸਕਣ ਦੀ ਆਦਤ ਦੇ ਅਭਾਵ ਕਾਰਨ, ਹੁਣ ਉਸਦਾ ਮਨ ਆਪਣੇ ਮਾਤਾ-ਪਿਤਾ ਅਤੇ ਭਗਵਾਨ ਤਕ ਨੂੰ ਕੋਸਣ ਦਾ ਹੁੰਦਾ ਸੀ। ਮਾਂ ਨੇ ਹੁਣ ਤਕ ਕਈ ਵਾਰੀ ਆਪਣੀ ਅਮੀਰੀ ਦਾ ਵਖਾਣ ਕੀਤਾ ਸੀ। ਉਹ ਸਭ ਹੁੰਦਾ, ਤਾਂ ਅਜ ਇਹ ਮਾਨਸਿਕ ਕਮਜ਼ੋਰੀ ਉਸ ਵਿਚ ਹੁੰਦੀ ?

ਇਸ ਖਿੱਝ ਤੋਂ ਵੀ ਵੱਧ ਕੇ ਕਿੱਟੀ ਦੇ ਮਨ ਵਿਚ ਮਾਂ ਲਈ ਕਰੁਣਾ ਅਤੇ ਚਾਅ ਸੀ। ਕਿੱਟੀ ਦੀ ਨੌਕਰੀ ਲੱਗਣ 'ਤੇ ਗੁਆਂਢੀ ਡੇਸਾਈ ਜੀ ਨੇ ਉਹਨੂੰ ਰੋਟੀ 'ਤੇ ਬੁਲਾਇਆ ਤੇ ਆਖਿਆ, "ਕਿੱਟੀ ਤੇਰੀ ਮਾਂ ਨੇ ਬੜਾ ਦੁੱਖ ਝੱਲਿਆ ਹੈ। ਉਹਨੇ ਤੈਨੂੰ ਕਿਵੇਂ ਪਾਲਿਆ ਹੈ, ਇਹ ਅਸੀਂ ਹੀ ਜਾਣਦੇ ਹਾਂ। ਉਸਨੂੰ ਸੁੱਖ ਦੇਣਾ।" ਨੌਕਰੀ ਮਿਲਣ ਦੀ ਖ਼ੁਸ਼ੀ 'ਚ ਉਹਨੇ ਆਖਿਆ ਸੀ, "ਉਹਨਾਂ ਕਾਰਨ ਮੈਨੂੰ ਨੌਕਰੀ ਮਿਲੀ।" ਇਹ ਗੱਲ ਆਪਣੇ ਮੂੰਹ 'ਚੋਂ ਨਿਕਲਦਿਆਂ ਹੀ ਉਹਨੇ ਮਹਿਸੂਸ ਕੀਤਾ ਕਿ ਉਹ ਇਹ ਕੀ ਮੂਰਖਤਾ ਦੀ ਗੱਲ ਕਰ ਬੈਠਾ ਹੈ। ਇਹੀ ਨਹੀਂ, ਅੰਦਰ ਖਾਣਾ ਪਰੋਸਣ ਆਈ ਡੇਸਾਈ ਜੀ ਦੀ ਭਤੀਜੀ ਇਹ ਗੱਲ ਸੁਣ ਕੇ "ਹੀਂ, ਹੀਂ" ਕਰ ਕੇ ਹੱਸ ਪਈ। ਡੇਸਾਈ ਜੀ ਦੀ ਪਤਨੀ ਵੇਣੂ ਬਾਈ ਬੋਲੀ, "ਝੱਲਿਆ, ਸਾਡੇ ਕਹਿਣ ਦਾ ਇਹ ਮਤਲਬ ਨਹੀਂ। ਹੁਣ ਤਾਂ ਤੂੰ ਵਿਆਹ ਕਰਾ ਕੇ ਘਰ ਵਸਾਉਣ ਜੋਗਾ ਹੋ ਗਿਐਂ। ਕਿਸੇ ਦੀਆ ਗੱਲਾਂ 'ਚ ਨਾ ਆਉਣਾ, ਧਿਆਨ ਰਖੀਂ।" ਕਿੱਟੀ ਇਹ ਚੇਤੇ ਕਰਕੇ ਆਪਣੀ ਅਯੋਗਤਾ ਅਤੇ ਅਪਮਾਨ ਅਨੁਭਵ ਕਰਦਾ।

ਕਚਹਿਰੀ 'ਚ ਇਕ ਘਟਨਾ ਵਾਪਰੀ। ਕਿੱਟੀ ਦੀ ਥਾਂ ਬਦਲ ਗਈ।

ਕਿੱਟੀ ਨੂੰ ਮਿਆਦੇ ਹੁਸੈਨ ਤੋਂ ਡਰ ਲੱਗਦਾ ਸੀ। ਉਹਦੇ ਬਾਰੇ ਦਫ਼ਤਰ 'ਚ ਇਹ ਗੱਲ ਮਸ਼ਹੂਰ ਸੀ ਕਿ ਉਹ ਬੜਾ ਹੁਸ਼ਿਆਰ ਆਦਮੀ ਹੈ ਅਤੇ ਉਸ ਵਿਚ ਕਾਫ਼ੀ ਫ਼ਾਇਦਾ ਪਹੁੰਚਾਉਣ ਦੀ ਯੋਗਤਾ ਹੈ। ਹੁਣ ਤਕ ਕਿੱਟੀ ਦੀ ਹੁਸੈਨ ਨਾਲ ਵਾਕਫ਼ੀ ਕੇਵਲ ਦੂਰ-ਦੂਰ ਦੀ ਹੀ ਸੀ। ਕਚਹਿਰੀ 'ਚ ਹਾਜ਼ਿਰ ਹੋਣ ਤੋਂ ਪਹਿਲਾਂ ਹੀ, ਜਦ ਕਿੱਟੀ ਸਾਬਣ ਨਾਲ ਧੋਤੀ ਚਿੱਟੀ ਕਮੀਜ਼ ਖ਼ਾਕੀ ਨਿੱਕਰ ਅਤੇ ਟੋਪੀ ਪਹਿਨ ਕੇ ਪੁੱਜਾ ਤਾਂ ਹੁਸੈਨ ਨੇ ਉਹਨੂੰ ਬੜੀਆਂ ਚੁੱਭਵੀਆਂ-ਜਿਹੀਆਂ ਨਜ਼ਰਾਂ ਨਾਲ ਦੇਖਿਆ ਸੀ। ਉਦੋਂ ਤੋਂ ਭਾਵੇਂ ਕਿੱਟੀ ਦਾ ਚਾਲ-ਚਲਨ ਪਹਿਰਾਵਾ ਅਤੇ ਗੱਲਬਾਤ ਕਿਸੇ ਹੋਰ ਦੀਆਂ ਨਜ਼ਰਾਂ ਤੋਂ ਬਚ ਜਾਵੇ, ਪਰ ਹੁਸੈਨ ਦੀ ਤਿੱਖੀ ਨਜ਼ਰ ਤੋਂ ਨਹੀਂ ਸੀ ਬਚ ਸਕਦੀ। ਰਾਹ 'ਚ ਮਿਲਣ ਤੇ ਜਦ ਹੁਸੈਨ ਉਸਨੂੰ ਸਲਾਮ ਕਰਦਾ ਤਾਂ ਕਿੱਟੀ ਨੂੰ ਲੱਗਦਾ, ਉਹ ਉਸਦਾ ਮਜ਼ਾਕ ਉਡਾ ਰਿਹਾ ਹੈ। ਪਰ ਅਜ ਹੁਸੈਨ ਨੇ ਆਪ ਆ ਕੇ, ਉਸਨੂੰ ਸਲਾਮ ਕੀਤਾ। ਕਿੱਟੀ ਨੇ ਇਸ ਨਵੇਂ ਅੰਦਾਜ਼ ਨੂੰ ਦੇਖ ਕੇ ਹਿਚਕਿਚਾ ਕੇ ਪੁੱਛਿਆ, "ਕੀ ਗੱਲ ਐ ?"

ਹੁਸੈਨ ਬੋਲਿਆ, "ਬਾਹਰ ਕੋਈ ਸਾਹਬ ਨੂੰ ਮਿਲਣਾ ਚਾਹੁਦੇ ਹਨ ।"

ਕਿੱਟੀ ਚੁੱਪ-ਚਾਪ ਬਾਹਰ ਆਇਆ । ਉਥੇ ਤਹਿਮਦ ਪਾਈ, ਕਾਲਾ ਚਸ਼ਮਾ ਲਾਈ ਇਕ ਆਦਮੀ ਖੜਾ ਸੀ । ਹੁਸੈਨ ਵੀ ਥੋੜ੍ਹੀ ਦੂਰ ਇਸ ਤਰ੍ਹਾਂ ਖੜਾ ਹੋ ਗਿਆ, ਮਾਨੋ ਉਹ ਵੀ ਉਹਨਾਂ ਦੀਆਂ ਗੱਲਾਂ 'ਚ ਹਿੱਸਾ ਲੈ ਰਿਹਾ ਹੋਵੇ । ਕਿੱਟੀ ਸਮਝ ਗਿਆ ਇਹ ਸਭ ਕੁਰਸੀ ਦਾ ਪ੍ਰਭਾਵ ਹੈ । ਅਜੇ ਤੱਕ ਕਿੱਟੀ ਨੇ ਨਵੀਂ ਜਗ੍ਹਾ ਦਾ ਚਾਰਜ ਨਹੀਂ ਸੀ ਲਿਆ । ਇਕ ਦਿਨ ਪਹਿਲਾਂ ਉਸਨੂੰ ਬਦਲੀ ਦਾ ਹੁਕਮ ਮਿਲਿਆ ਸੀ । ਕਿੱਟੀ ਨੂੰ ਇਹ ਪਤਾ ਨਹੀਂ ਸੀ ਕਿ ਇੰਨੀ ਛੇਤੀ ਏਸ ਬਦਲੀ ਦੀ ਖ਼ਬਰ-ਦਫ਼ਤਰ ਤੋਂ ਬਾਹਰ ਫੈਲ ਜਾਏਗੀ ।

ਕਾਲੇ ਚਸ਼ਮੇ ਵਾਲੇ ਬੰਦੇ ਨੇ ਖੰਘਾਰਦਿਆਂ ਆਖਿਆ — "ਮੇਰਾ ਨਾਂ ਕੀਟੱਲੀ ਭੀਮੱਣਾ ਹੈ । ਮੇਰਾ ਇਕ ਝਗੜੇ ਦਾ ਕੇਸ ਤੁਹਾਡੇ ਪਾਸ ਆਵੇਗਾ । ਕੇਸ ਸਭ ਕਲੀਅਰ ਹੋ ਚੁਕਾ ਹੈ । ਹੁਣ ਤੱਕ ਫ਼ੈਸਲਾ ਸਾਡੇ ਹੱਕ ਵਿਚ ਹੋ ਜਾਂਦਾ । ਤੁਹਾਡੀ ਥਾਂ ਤੇ ਜਿਹੜੇ ਸਾਹਬ ਸਿਗੇ, ਉਹਨਾਂ ਆਖਿਆ ਸੀ ਕਿ ਸਾਰਾ ਰਫ਼ ਨੋਟ ਤਿਆਰ ਕਰ ਕੇ ਰਖਿਆ ਹੋਇਆ ਹੈ । ਉਹਨਾਂ ਦੀ ਬਦਲੀ ਨਾਲ ਸਾਨੂੰ ਚਿੰਤਾ ਹੋ ਗਈ ਹੈ । ਕੇਸ ਕਲੀਅਰ ਹੈ । ਉਹਨਾਂ ਦੇ ਹੀ ਨੋਟ ਨੂੰ ਜੇ ਤੁਸੀਂ ਪੇਸ਼ ਕਰ ਦਿਉ, ਤਾਂ ਬੜੀ ਮਿਹਰਬਾਨੀ ਹੋਵੇਗੀ । ਕੇਸ ਕਲੀਅਰ ਹੁੰਦਿਆਂ...।"

ਇਹ ਸੱਭ ਕੁੱਝ ਸੁਣ ਕੇ ਕਿੱਟੀ ਨੇ ਇੰਨਾ ਹੀ ਉੱਤਰ ਦਿੱਤਾ, "ਮੈਂ ਹਾਲੇ ਚਾਰਜ ਨਹੀਂ ਲਿਆ । ਬਾਅਦ 'ਚ ਦੇਖਾਂਗੇ ।"

ਹੁਸੈਨ ਨੂੰ ਹੈਰਾਨੀ ਹੋਈ । ਕਿੱਟੀ ਦੇ ਉੱਤਰ ਨਾਲ ਉਹਦੇ ਮਨ 'ਚ ਆਦਰ-ਭਾਵ ਪੈਦਾ ਹੋਇਆ । 'ਦੇਖਾਂਗੇ' ਵਰਗੇ ਸਰਲ ਸ਼ਬਦ ਦਾ ਹੁਸੈਨ ਇਕੋ ਹੀ ਅਰਥ ਲੈਂਦਾ ਸੀ । 'ਦੇਖਾਂਗੇ' ਆਖਣ ਵਾਲਾ ਸਾਹਬ ਹੀ ਅਸਲੀ ਸਾਹਬ ਹੈ । ਇਸ 'ਤੇ ਹੁਸੈਨ ਨੂੰ ਕੁਰਸੀ ਤੇ ਅਗਾਧ ਵਿਸ਼ਵਾਸ ਸੀ, ਜਿਵੇਂ ਵਿਕਰਮਾਦਿੱਤ ਦੇ ਸਿੰਘਾਸਨ ਤੇ ਬੈਠ ਕੇ ਬੱਚਾ ਵੀ ਨਿਆਂ ਕਰ ਸਕਦਾ ਹੈ, ਉਵੇਂ ਹੀ ਚੰਗੀ ਕੁਰਸੀ ਮਿਲਣ 'ਤੇ ਬੇਵਕੂਫ਼ ਵੀ ਸਾਹਬ ਬਣ ਸਕਦਾ ਹੈ । ਉਸਦੇ ਅਨੁਭਵ ਦੀ ਰਤਨ-ਮਾਲਾ 'ਚ ਕਿੱਟੀ ਇਕ ਨਵਾਂ ਰਤਨ ਸੀ । ਕਿੱਟੀ ਨਵੀਂ ਥਾਂ ਦਾ ਚਾਰਜ ਲਏ ਬਿਨਾਂ ਹੀ ਜੇਕਰ 'ਦੇਖਾਂਗੇ' ਆਖ ਸਕਦਾ ਹੈ, ਤਾਂ ਇਹ ਕੁਰਸੀ ਦੀ ਮਹਿਮਾ ਤੋਂ ਛੁੱਟ ਹੋਰ ਕੀ ਹੋ ਸਕਦਾ ਹੈ !

ਕਿੱਟੀ ਲਈ ਜੋ ਨਵਾਂ ਆਦਰ ਹੁਸੈਨ ਦੇ ਮਨ ਵਿਚ ਜਾਗਿਆ ਸੀ, ਉਸਦੇ ਜੋਸ਼ 'ਚ ਉਹ ਉਸ ਚਸ਼ਮੇ ਵਾਲੇ 'ਤੇ ਟੁੱਟ ਪਿਆ । "ਕੇਸ ਕਲੀਅਰ, ਕੇਸ ਕਲੀਅਰ ਕੀ ਬਕਦਾ ਜਾਨਾ ਏਂ । ਕੁਰਸੀ ਦੀ ਵੀ ਇੱਜ਼ਤ ਕਰੋ ਨਾ ?" ਕਾਲੇ ਚਸ਼ਮੇ ਵਾਲਾ ਡੱਬ ਢਿੱਲੀ ਕਰ ਕੇ, ਦੋ-ਤਿੰਨ ਰੁਪਇਆਂ ਦੇ ਨੋਟ ਟਟੋਲ ਕੇ, ਮੀਨ-ਮੇਖ਼ ਕਰਨ ਲੱਗਾ । ਹੁਸੈਨ ਨੇ ਡਾਂਟਦਿਆਂ ਹੋਇਆਂ ਆਖਿਆ, "ਨਵੇਂ ਸਾਹਬ ਹਨ । ਇਸੇ ਲਈ ਟੌਹਰ ਦਿਖਾ ਰਿਹਾ ਹੈਂ ।" ਫਿਰ ਕਿੱਟੀ ਨੂੰ ਆਖਣ ਲੱਗਾ, "ਸਾਹਬ ਤੁਸੀਂ ਅੰਦਰ ਚਲੋ । ਮੈਂ ਇਸ ਨਾਲ ਨਿੱਬੜਦਾ ਹਾਂ ।"

ਅਗਲੇ ਪੰਦਰਾਂ ਮਿੰਟਾਂ 'ਚ ਕਿੱਟੀ ਦੇ ਹੱਥ 'ਚ ਪੰਜਾਂ ਦਾ ਇਕ ਨੋਟ ਪੁਜ ਗਿਆ ।

ਹੁਸੈਨ ਦੇ ਖੀਸੇ 'ਚ ਵੀ ਇਕ ਰੁਪਇਆ ਅਪੱੜ ਗਿਆ ਸੀ। ਹੁਣ ਤੱਕ ਕਿੱਟੀ ਨੂੰ ਇਸ ਪ੍ਰਕਾਰ ਦੀ ਪ੍ਰਾਪਤੀ ਦਾ ਅਨੁਭਵ ਨਹੀਂ ਸੀ। ਹੁਸੈਨ ਦੀ ਮਿੱਤਰਤਾ ਦਾ ਮਤਲਬ ਸੁਣਿਆ ਹੀ ਸੀ। ਕਿੱਟੀ ਦੀ ਇਸ ਥਾਂ 'ਤੇ ਬਦਲੀ ਹੋਣ ਕਰ ਕੇ, ਬਹੁਤ ਸਾਰੇ ਲੋਕਾਂ ਨੂੰ ਪਹਿਲੇ ਦਿਨ ਤੋਂ ਹੀ ਜਲਨ ਹੋ ਗਈ ਸੀ। ਹੈਡਕਲਰਕ ਜੋਸ਼ੀ ਰਾਮ ਰਾਏ ਨੂੰ ਪਤਾ ਸੀ ਕਿ ਤਹਿਸੀਲਦਾਰ ਨੇ ਇਸ ਕਾਲੇ ਚਸ਼ਮੇ ਵਾਲੇ ਬੰਦੇ ਦੇ ਕਾਰਨ ਇਹ ਥਾਂ ਕਿੱਟੀ ਵਰਗੇ ਨਵੇਂ-ਸਿੱਖੇ ਵਿਅਕਤੀ ਨੂੰ ਦਿੱਤੀ ਸੀ। ਪਰੰਤੂ ਕਿੱਟੀ ਨੂੰ ਪਹਿਲੇ ਦਿਨ ਹੀ ਪੰਜ ਰੁਪਏ ਦੀ ਪ੍ਰਾਪਤੀ ਅਤੇ ਹੁਸੈਨ ਦੀ ਦੋਸਤੀ ਨਾਲ ਅਤਿਅੰਤ ਪ੍ਰਸੰਨਤਾ ਹੋਈ। ਹੁਸੈਨ ਦੀ ਨੱਸ-ਭੱਜ 'ਤੇ ਨਜ਼ਰ ਰਖਣ ਵਾਲੇ ਕੁਝ ਕਲਰਕ ਦਫ਼ਤਰ ਤੋਂ ਨਿਕਲਦਿਆਂ ਹੀ, ਕਿੱਟੀ ਨੂੰ ਫੜ੍ਹ ਕੇ ਚਾਹ ਦੀ ਦੁਕਾਨ 'ਚ ਘਸੀਟ ਲੈ ਗਏ। ਕਿੱਟੀ ਅਜੇ ਤੱਕ ਚਾਹ ਦੀ ਦੁਕਾਨ 'ਤੇ ਨਹੀਂ ਸੀ ਗਿਆ, ਪਰ ਉਸ ਦਿਨ ਹੁਸੈਨ ਦੇ ਸਨੇਹ ਦਾ ਪ੍ਰਾਰੰਭਕ ਜਸ਼ਨ ਤਾਂ ਕਰਨਾ ਹੀ ਪਿਆ ਅਤੇ ਚਾਹ ਦੀ ਦੁਕਾਨ 'ਚ ਪ੍ਰਵੇਸ਼ ਕਰਨਾ ਪਿਆ।

ਛੂਤ-ਛਾਤ ਦੇ ਡਰੋਂ ਕਿੱਟੀ ਨੇ ਕੇਵਲ ਇਕ ਕੱਪ ਦੁੱਧ ਹੀ ਲਿਆ। ਮਿੱਤਰਾਂ 'ਤੇ ਪੰਦਰਾਂ ਆਨੇ ਖ਼ਰਚ ਕਰ ਦਿਤੇ। ਰਾਮ ਰਾਏ ਨੇ ਕਿੱਟੀ ਦੇ ਖੁਆਏ ਨਾਸ਼ਤੇ ਦਾ ਮਜ਼ਾ ਲੈਂਦਿਆਂ, ਅੱਧੇ ਘੰਟੇ ਤੱਕ ਉਸਦੀ ਟੀਕਾ-ਟਿੱਪਣੀ ਕਰਦਿਆਂ, ਕਿੱਟੀ ਦੇ ਮੱਥੇ ਦਾ ਮੁੜ੍ਹਕਾ ਚੁਆ ਦਿੱਤਾ। ਉਹਨੇ ਪੁੱਛਿਆ, "ਤੁਹਾਨੂੰ ਚਾਹ ਨਹੀਂ ਚਾਹੀਦੀ, ਸਿਗਰਟ ਨਹੀਂ ਚਾਹੀਦੀ, ਤਮਾਕੂ ਨਹੀਂ ਚਾਹੀਦਾ, ਗੱਪਬਾਜ਼ੀ ਨਹੀਂ ਚਾਹੀਦੀ, ਪਤਨੀ ਨਹੀਂ ਚਾਹੀਦੀ, ਤਾਂ ਤੁਸੀਂ ਨੌਕਰੀ ਕਿਉਂ ਕਰਦੇ ਹੋ ਕਰਿਸ਼ਨ ਜੀ ?" ਕਿੱਟੀ ਇਹਨਾਂ ਸਵਾਲਾਂ ਦਾ ਜਵਾਬ ਨਾ ਦੇ ਸਕਿਆ। ਪਾਰਟੀ ਦੇ ਖ਼ਤਮ ਹੋਣ ਵੇਲੇ ਰਾਮ ਰਾਏ ਨੇ ਆਖਿਆ, "ਕਰਿਸ਼ਨ ਜੀ ! ਇਹ ਪੈਸਾ ਇਸੇ 'ਚ ਪਾਉਣਾ ਚਾਹੀਦੈ, ਇਹ ਹੋਰ ਕਿਸੇ ਕੰਮ ਲਈ ਟਿਕ ਨਹੀਂ ਸਕਦਾ। ਜੇ ਅਜਿਹੀ ਗੱਲ ਨਾ ਹੁੰਦੀ ਤਾਂ ਅਸੀਂ ਸਾਰੇ ਅਮੀਰ ਬਣ ਜਾਂਦੇ। ਉਹਨੂੰ ਇਸੇ 'ਚ ਪਾਉਣਾ ਚਾਹੀਦੈ।" ਉਸਦੇ ਇਸ ਉਪਦੇਸ਼ 'ਤੇ ਬਾਕੀ ਸੱਭ ਲੋਕਾਂ ਨੇ ਜ਼ੋਰ ਦੀ ਸੰਮਤੀ ਪ੍ਰਗਟ ਕੀਤੀ।

ਕਿੱਟੀ 'ਤੇ ਇਸ ਉਪਦੇਸ਼ ਦਾ ਅਸਰ ਇਕ ਛਿਣ-ਮਾਤਰ ਲਈ ਹੋਇਆ ਸੀ। ਖੀਸੇ 'ਚੋਂ ਟੁੱਟੇ ਪੈਸਿਆਂ ਦੀ ਛਣਕਾਰ ਆ ਰਹੀ ਸੀ। ਚੋਰ-ਬਿੱਲੀ ਵਾਂਗ ਕਿੱਟੀ ਘਰ ਵਲ ਤੁਰ ਪਿਆ। ਰਾਹ 'ਚ ਸਾਹਮਣਿਉਂ ਪੌਂਦਾਰ ਲਕਸ਼ਮੋਬਾਈ ਦਿਖਾਈ ਦਿੱਤੀ। ਉਹਨੂੰ ਦੇਖ ਕੇ ਵੀ ਅਨ-ਦੇਖਿਆ ਜਿਹਾ ਕਰਕੇ, ਬਿਨਾਂ ਗੱਲਬਾਤ ਕੀਤਿਆਂ, ਉਹ ਘਰ ਵਲ ਚਲ ਪਿਆ।

ਹੈੱਡਕਲਰਕ ਜੋਸ਼ੀ ਰਾਮ ਰਾਏ ਨੂੰ ਪਤਾ ਸੀ ਕਿ ਤਹਿਸੀਲਦਾਰ ਸਾਹਬ ਦੀ ਆਪਣੀ ਦਿਲਸਚਪੀ ਇਸ ਕੇਸ ਵਿਚ ਹੈ। ਕਿੱਟੀ ਨੇ ਆਪਣੀ ਸਾਰੀ ਟੇਬਲ ਛਾਣ ਮਾਰੀ ਕਿ ਉਸ ਤੋਂ ਪਹਿਲਾਂ ਵਾਲੇ ਕਲਰਕ ਨੇ ਕੋਈ ਨੋਟ ਬਣਾ ਕੇ ਰਖਿਆ ਹੈ ਜਾਂ ਨਹੀਂ ? ਪਰ ਉਹਨੂੰ ਕੁਝ ਵੀ ਨਾ ਮਿਲਿਆ। ਉਹ ਰਾਮ ਰਾਏ ਦੀ ਸਲਾਹ ਲਈ ਉਸਦੇ ਕੋਲ ਗਿਆ। ਜੋਸ਼ੀ ਰਾਮ ਰਾਏ ਨੂੰ ਸ਼ਨੀ ਰਾਮ ਰਾਏ ਵੀ ਆਖਿਆ ਕਰਦੇ ਸਨ। ਕਿੱਟੀ ਦੀ ਚਾਹ ਵਾਲੇ ਦਿਨ ਹੀ ਉਹਨੇ ਸੋਚਿਆ ਸੀ ਕਿ ਇਹਨੂੰ

ਇਕ ਸੱਟ ਮਾਰਨੀ ਚਾਹੀਦੀ ਹੈ। ਕਿੱਟੀ ਦੇ ਲਿਆਂਦੇ ਕਾਗ਼ਜ਼ਾਂ ਨੂੰ ਦੇਖ ਕੇ 'ਕੇਸ ਤਾਂ ਸਾਰਾ ਕਲੀਅਰ ਹੈ' ਕਹਿ ਕੇ ਚਸ਼ਮੇ ਕੀਟੱਲੀ ਭੀਮੱਣਾ ਦੇ ਅਨੁਕੂਲ ਨੋਟ ਲਿਖ ਕੇ ਦਿੱਤਾ। ਉਸੇ ਨੋਟ ਨੂੰ ਕਿੱਟੀ ਨੇ ਆਪਣੇ ਹੱਥ ਨਾਲ ਸੋਹਣੇ ਅੱਖਰਾਂ 'ਚ ਲਿਖ ਕੇ ਤਹਿਸੀਲਦਾਰ ਦੇ ਕੋਲ ਦਸਤਖ਼ਤਾਂ ਲਈ ਘੱਲ ਦਿੱਤਾ।

ਦਸਾਂ ਮਿੰਟਾਂ ਬਾਅਦ ਤਹਿਸੀਲਦਾਰ ਸਾਹਬ ਦਾ ਸੱਦਾ ਆਇਆ। ਕਿੱਟੀ ਦੇ ਹੱਥ-ਪੈਰ ਠੰਡੇ ਹੋ ਗਏ। ਰਾਮ ਰਾਏ ਕੋਲ ਜਾ ਕੇ ਪੁੱਛਿਆ, "ਇਹਦਾ ਕੀ ਜਵਾਬ ਦਿਆਂ।" ਰਾਮ ਰਾਏ ਨੇ ਉਸਨੂੰ ਹੌਸਲਾ ਦਿੰਦਿਆ ਆਖਿਆ, "ਤਹਿਸੀਲਦਾਰ ਨੂੰ ਪਤਾ ਕੀ ਹੈ, ਉਸਦਾ ਸਿਰ! ਜੇ ਉਹ ਕੁਝ ਆਖੇ ਤਾਂ ਕਹਿ ਦੇਣਾ ਕਿ ਮੈਂ ਤਾਂ ਸਭ ਵਾਅਦੇ ਮੁਤਾਬਿਕ ਹੀ ਕਰ ਰਖਿਆ ਹੈ। ਕੇਸ ਤਾਂ ਕਲੀਅਰ ਹੈ। ਜੇ ਹੁਣ ਤੂੰ ਢਿੱਲ ਦਿੱਤੀ ਤਾਂ ਮਗਰੋਂ ਉਹ ਤੇਰੇ ਸਿਰ 'ਤੇ ਕਾਲੀਆਂ ਮਿਰਚਾਂ ਪੀਹੇਗਾ।"

ਕਿੱਟੀ ਤਹਿਸੀਲਦਾਰ ਦੇ ਕਮਰੇ 'ਚ ਦਾਖ਼ਲ ਹੋਇਆ। ਤਹਿਸੀਲਦਾਰ ਭਰਿਆ-ਪੀਤਾ ਬੈਠਾ ਸੀ। ਕਿੱਟੀ ਨੇ ਉਹਨਾਂ ਦੀ ਮੇਜ਼ ਤੇ ਹੱਥ ਰੱਖ ਕੇ ਪੁੱਛਿਆ, "ਕੀ ਹੈ ਸਾਹਬ?"

"ਪਹਿਲਾਂ ਮੇਜ਼ ਤੋਂ ਹੱਥ ਚੁਕ।" ਸਾਹਬ ਜ਼ੋਰ ਨਾਲ ਚਿੱਲਾਇਆ।

ਕਿੱਟੀ ਫਟ ਹੱਥ ਚੁੱਕ ਕੇ 'ਸਾਵਧਾਨ' ਦੀ ਸਥਿਤੀ 'ਚ ਖੜਾ ਹੋ ਗਿਆ।

ਤਹਿਸੀਲਦਾਰ ਨੇ ਸਿੱਧਾ ਹੀ ਪੁੱਛਿਆ, "ਕਿੰਨੀ ਰਿਸ਼ਵਤ ਲਈ?"

"ਨਹੀਂ ਸਾਹਬ..."

"ਸਾਹਬ ਦੇ ਬੱਚੇ, ਮੇਰੇ ਸਵਾਲ ਦਾ ਜਵਾਬ ਦੇ।"

ਕਿੱਟੀ ਹੱਕਾ-ਬੱਕਾ ਹੋ ਕੇ ਚੁੱਪ-ਚਾਪ ਖੜਾ ਰਿਹਾ।

"ਨੋਟ ਲਿਖਿਆ ਹੈ. ਨੋਟ! ਤੈਨੂੰ ਮੈਟ੍ਰਿਕ 'ਚੋਂ ਕਿਹਨੇ ਪਾਸ ਕਰ ਦਿੱਤਾ, ਕਿਹਨੇ ਤੈਨੂੰ ਨੌਕਰੀ 'ਤੇ ਲਗਾ ਦਿੱਤਾ। ਜਾ-ਜਾ ਕੇ ਖੋਤੇ ਚਾਰ।"

"ਕਿਉਂ ਸਾਹਬ ਮੈਥੋਂ ਕੋਈ ਗ਼ਲਤੀ...।"

"ਗ਼ਲਤੀ ਨਹੀਂ ਗਧੇ, ਰਿਸ਼ਵਤ ਲਈ ਕਿ ਨਹੀਂ? ਇਸ ਪਾਰਟੀ ਦਾ ਉਹ ਪੁਆਇੰਟ ਆਪਣੇ ਨੋਟ ਵਿਚ ਕਿਉਂ ਨਹੀਂ ਲਿਖਿਆ?"

ਕਿੱਟੀ ਨੂੰ ਕੁਝ ਵੀ ਸਮਝ ਨਾ ਆਇਆ। ਉਹ ਘਬਰਾਇਆ ਜਿਹਾ ਬੋਲਿਆ, "ਗ਼ਲਤੀ ਹੋ ਗਈ ਸਾਹਬ।"

ਤਹਿਸੀਲਦਾਰ ਦਾ ਗ਼ੁੱਸਾ ਕੁਝ ਉੱਤਰਿਆ। "ਕਰਿਸ਼ਨ ਜੀ, ਤੁਸੀਂ ਨਵੇਂ ਹੋ। ਦੂਸਰਿਆਂ ਨੂੰ ਉਹ ਜਗ੍ਹਾ ਦੇ ਦਿਆਂ, ਤਾਂ ਨਾਸ ਮਾਰ ਕੇ ਰੱਖ ਦੇਣਗੇ। ਇਹੀ ਸੋਚ ਕੇ ਇਹ ਜਗ੍ਹਾ ਤੈਨੂੰ ਦਿੱਤੀ ਹੈ। ਤੈਨੂੰ ਇਹ ਜਗ੍ਹਾ ਸੰਭਾਲਿਆਂ ਦੋ ਦਿਨ ਵੀ ਨਹੀਂ ਹੋਏ ਕਿ ਤੂੰ ਵੀ ਉਹੀ ਕੁਝ ਸਿੱਖਣ ਲੱਗ ਪਿਐਂ। ਮੈਂ ਇਹ ਨਹੀਂ ਕਹਿੰਦਾ ਕਿ ਪੈਸਾ ਨਾ ਖਾਓ, ਪਰ ਕਾਨੂੰਨ ਦੇ ਮੁਤਾਬਿਕ ਚਲੋ। ਜੋ ਖਾਵੇ, ਸੋ ਹਜ਼ਮ ਕਰੋ। ਜੋ ਅਜ ਖਾਧਾ ਹੈ. ਉਹ ਕਲ੍ਹ ਨੂੰ ਉੱਗਲਛਣਾ ਪਏ ਤਾਂ ਫ਼ਾਇਦਾ ਕੀ? ਪਹਿਲਾਂ ਨੌਕਰੀ ਸਾਂਭਣੀ ਚਾਹੀਦੀ ਹੈ, ਉਸ ਪਿਛੋਂ ਜੋ ਚਾਹੋ, ਸੋ ਕਰੋ।"

ਰਾਮ ਰਾਏ ਦੀਆਂ ਸਿਖਾਈਆਂ ਹੋਈਆਂ ਗੱਲਾਂ ਭਗਵਾਨ ਦੀ ਦਇਆ ਨਾਲ

ਸਾਹਬ ਦੇ ਗ਼ੁੱਸੇ ਕਾਰਨ ਸਭ ਭੁਲ-ਭੁਲਾ ਗਈਆਂ। ਬਿਨਾਂ ਕੁਝ ਹੋਰ ਆਖਿਆਂ, ਜਿਵੇਂ ਸਾਹਬ ਨੇ ਦੱਸਿਆ, ਉਹੋ ਜਿਹਾ ਨੋਟ ਲਿਖ ਕੇ ਸਾਹਬ ਦੇ ਸਾਹਮਣੇ ਰਖਿਆ। ਸਾਹਬ ਨੇ ਉਹਦੇ ਸ਼ਬਦ-ਜੋੜਾਂ ਦੇ ਗਿਆਨ 'ਤੇ ਖਿੱਝਦਿਆਂ ਦਸਤਖ਼ਤ ਕਰ ਦਿੱਤੇ।

ਕਿੱਟੀ ਅਪਮਾਨਿਤ ਹੋ ਕੇ ਸ਼ਰਮ ਨਾਲ ਲਾਲ ਹੋਇਆ ਮੂੰਹ ਲਈ, ਆਪਣੀ ਮੇਜ਼ ਵਲ ਗਿਆ। ਰਾਮ ਰਾਏ ਨੂੰ ਆਪਣਾ ਮੂੰਹ ਦਿਖਾਉਣ ਦਾ ਉਹਦਾ ਮਨ ਨਾ ਹੋਇਆ। ਉਸ ਦੀਆਂ ਦੱਸੀਆਂ ਗੱਲਾਂ ਤਾਂ ਇਕ ਪਾਸੇ, ਆਪਣੇ ਮੂੰਹੋਂ ਗ਼ਲਤੀ ਮੰਨਣਾ, ਸਾਹਬ ਦੇ ਦੱਸੇ ਅਨੁਸਾਰ ਨੋਟ ਲਿਖਣਾ, ਸਾਹਬ ਦਾ ਗ਼ੁੱਸਾ ਉੱਤਰਦਾ ਵੇਖ ਕੇ, ਉਸਦਾ ਸੰਤੁਸ਼ਟ ਹੋਣਾ ਆਪਣੀਆਂ ਇਹ ਕਮਜ਼ੋਰੀਆਂ, ਉਸਦੇ ਸਾਹਮਣੇ ਨੱਚ-ਨੱਚ ਕੇ ਉਸਨੂੰ ਸ਼ਰਮਿੰਦਿਆਂ ਕਰ ਰਹੀਆਂ ਸਨ।

ਸੱਭੇ ਕਲਰਕ ਆਪੋ-ਆਪਣੇ ਕਾਗ਼ਜ਼ਾਂ 'ਚ ਖੁੱਭੇ ਹੋਣ ਦਾ ਦਿਖਾਵਾ ਕਰਦੇ ਹੋਏ, ਆਪਣੀ ਮੁਸਕਣੀ ਦਬਾਈ, ਮੂੰਹ ਨੀਵਾਂ ਪਾਈ ਬੈਠੇ ਰਹੇ।

ਉਸ ਸ਼ਾਮ ਕਿੱਟੀ ਦਾ ਸਾਰਾ ਅਭਿਮਾਨ ਚੂਰ-ਚੂਰ ਹੋ ਗਿਆ ਸੀ।

ਉਹਨੇ ਮਨ ਵਿਚ ਸੋਚਿਆ, 'ਹਾਂ! ਇਹ ਠੀਕ ਹੈ ਕਿ ਕੰਮ ਜੇਕਰ ਠੀਕ ਨਾ ਹੋਇਆ, ਤਾਂ ਵੀ ਇਹਨਾਂ ਗ਼ਲਤੀਆਂ ਤੋਂ ਬਚਣਾ ਚਾਹੀਦਾ ਹੈ। ਆਖ਼ਿਰ 'ਚ ਮੇਰੀ ਸੁਭਾਵਿਕ ਨਿਮਰਤਾ ਨਾਲ ਕੰਮ ਚਲ ਸਕਦਾ ਹੈ, ਪਰ ਇਹ ਅਸਹਿ ਗ਼ਲਤੀਆਂ ਸੁਣਾਈ ਨਹੀਂ ਪੈਣੀਆਂ ਚਾਹੀਦੀਆਂ। ਗ਼ਲਤੀਆਂ ਸੂਈ ਵਾਂਗ ਚੁੱਭਦੀਆਂ ਹਨ।'

## 7. ਗੰਗੱਵਾ ਦੀ ਚਿੰਤਾ

ਗੰਗੱਵਾ ਉਸ ਦਿਨ ਸ਼ਾਮੀਂ ਛੇ ਵਜੇ ਡੇਸਾਈ ਦੇ ਘਰ ਗਈ। ਡੇਸਾਈ ਦਾ ਵੱਡਾ ਮੁੰਡਾ ਅਚਿਉਤ ਜਦੋਂ ਦਾ ਕਾਮੱਰਸ ਪੜ੍ਹਨ ਲਈ ਬੰਬਈ ਗਿਆ ਸੀ, ਉਦੋਂ ਤੋਂ ਉਸਦੇ ਦੂਜੇ ਮੁੰਡੇ ਬਸੰਤ ਰਾਉ ਨੂੰ ਘਰ ਦੇ ਕੰਮਾਂ-ਕਾਰਾਂ 'ਚ ਬੜੀ ਦਿਲਚਸਪੀ ਤੇ ਜ਼ਿੰਮੇਵਾਰੀ ਦੀ ਭਾਵਨਾ ਹੋ ਗਈ ਸੀ। ਬਸੰਤ ਰਾਉ ਨੂੰ ਗੰਗੱਵਾ ਤੇ ਉਸਦਾ ਪੁੱਤਰ ਫੁੱਟੀ ਅੱਖ ਨਾ ਭਾਉਂਦੇ। ਇਸਦਾ ਕਾਰਨ ਇਹ ਵੀ ਸੀ ਕਿ ਕਿੱਟੀ ਹਰ ਵਰ੍ਹੇ ਪ੍ਰੀਖਿਆ 'ਚੋਂ ਪਾਸ ਹੁੰਦਾ ਗਿਆ ਅਤੇ ਮੈਟ੍ਰਿਕ ਦੀ ਪ੍ਰੀਖਿਆ ਪਹਿਲੀ ਵਾਰੀ ਹੀ ਪਾਸ ਕਰ ਕੇ, ਬਸੰਤ ਤੋਂ ਅੱਗੇ ਨਿਕਲ ਗਿਆ। ਜਦ ਡੇਸਾਈ ਜੀ ਕਿੱਟੀ ਨੂੰ ਇਹ ਆਖਦੇ ਸਨ ਕਿ 'ਸਾਡੇ ਲਈ ਕਿੱਟੀ ਅਤੇ ਬਸੰਤ 'ਚ ਕੋਈ ਫ਼ਰਕ ਨਹੀਂ' ਤਾਂ ਬਸੰਤ ਸਮਝਦਾ ਕਿ ਉਸਦੇ ਪਿਤਾ ਦਾ ਪਿਆਰ ਕਿੱਟੀ ਨਾਲ ਜ਼ਿਆਦਾ ਹੈ। ਇਸ ਤੋਂ ਇਲਾਵਾ ਉਹਨੂੰ ਇਸ ਗੱਲ ਦਾ ਪਤਾ ਲੱਗਿਆਂ ਦੋ ਮਹੀਨੇ ਹੋ ਗਏ ਸਨ ਕਿ ਕਿੱਟੀ ਦੀ ਮਾਂ ਕਦੇ-ਕਦੇ ਰਹੱਸਮਈ ਢੰਗ ਨਾਲ ਦਸ-ਪੰਦਰਾਂ ਰੁਪਏ ਲਿਜਾਂਦੀ ਰਹਿੰਦੀ

ਹੈ। ਬਸੰਤ ਰਾਉ ਨੂੰ ਸਟੰਟ ਪਿਕਚਰਾਂ ਵੇਖਣ ਦਾ ਬੜਾ ਚਾਅ ਸੀ, ਪਰ ਉਸ ਦਿਨ ਪਿਤਾ ਜੀ ਨੇ ਪੈਸੇ ਦੇਣੋਂ ਇਨਕਾਰ ਕਰ ਦਿੱਤਾ। ਇਸ ਦੁੱਖ ਵਿਚ ਬਸੰਤ ਰਾਉ ਨੂੰ ਆਪਣਾ ਜੀਵਨ ਹੀ ਵਿਅਰਥ-ਜਿਹਾ ਜਾਪਿਆ। ਉਹ ਵਿਹੜੇ ਵਿਚ ਚਟਾਈ 'ਤੇ ਮੱਖੀਆਂ ਉਡਾਉਂਦਾ ਹੋਇਆ ਬੈਠਾ ਸੀ। ਉਸੇ ਵੇਲੇ ਗੰਗੱਵਾ ਉਥੇ ਆਈ।

ਬਸੰਤ ਰਾਉ ਨੇ ਦੁੱਖ ਨਾਲ ਆਖਿਆ, "ਆਓ, ਕਿੰਨੇ ਰੁਪਏ ਚਾਹੀਦੇ ਹਨ? ਪਿਛਵਾੜੇ ਅਸੀਂ ਪੈਸਿਆਂ ਦੇ ਰੁੱਖ ਲੁਆ ਰੱਖੇ ਹਨ।"

ਗੰਗੱਵਾ ਨੂੰ ਗੱਲ ਚੁੱਭ ਗਈ। ਉਹ ਤੇਜ਼ੀ ਨਾਲ ਅੰਦਰ ਗਈ। ਡੇਸਾਈ ਜੀ ਆਰਾਮ ਨਾਲ ਪਾਨ ਚਬਾ ਰਹੇ ਸਨ। ਉਹਨਾਂ ਦੇ ਸਾਹਮਣੇ ਖੜੀ ਹੋ ਕੇ ਉਹ ਜ਼ੋਰ ਨਾਲ ਬੋਲੀ, "ਕਿਉਂ ਗੋਪੱਣਾ, ਇਹ ਤਾਂ ਸੱਚ ਐ ਕਿ ਅਸੀਂ ਤੁਹਾਡੇ ਆਸਰੇ 'ਤੇ ਹਾਂ, ਪਰ ਮੇਰੇ ਮੰਗਣ 'ਤੇ ਤੁਸੀਂ ਜੋ ਪੈਸੇ ਦਿੰਦੇ ਹੋ ਨਾ, ਉਹ ਕਿਸਦੇ ਹਨ? ਅਹਿ ਜ਼ਰਾ ਆਪਣੇ ਪੁੱਤਰ ਨੂੰ ਦੱਸ ਦਿਉ।"

ਡੇਸਾਈ ਜੀ ਸਭ ਕੁਝ ਸੁਣ ਕੇ ਬਹੁਤ ਦੁਖੀ ਹੋਏ। ਉਸਨੂੰ ਬੁਲਾ ਕੇ ਡਾਂਟਿਆ। ਉਹ ਸਿਨਮਾ ਦੇਖਣ ਲਈ ਤਿੰਨ ਆਨੇ ਨਾ ਮਿਲਣ ਦੀ ਗੱਲ 'ਤੇ ਬੁੜ-ਬੁੜ ਕਰਦਾ ਹੋਇਆ ਚਲਿਆ ਗਿਆ। ਗੰਗੱਵਾ ਦੀ ਆਖੀ ਗੱਲ ਉਸਦੇ ਕੰਨਾਂ 'ਚ ਗੂੰਜ ਰਹੀ ਸੀ — 'ਕਿਸ ਦੇ ਪੈਸੇ?' ਇਸ ਸਵਾਲ ਦੇ ਅਰਥ ਬਾਰੇ ਉਹ ਸੋਚਣ ਲੱਗ ਪਿਆ।

ਡੇਸਾਈ ਜੀ ਇਹ ਜਾਣਦੇ ਸਨ ਕਿ ਗੰਗੱਵਾ ਦੇ ਇਸ ਵੇਲੇ ਆਉਣ ਦਾ ਕੋਈ ਖ਼ਾਸ ਕਾਰਨ ਹੋਵੇਗਾ। ਕੰਧ ਨਾਲ ਪਿੱਠ ਲਾ ਕੇ ਉਹਨਾਂ ਗੰਗੱਵਾ ਦੀਆਂ ਗੱਲਾਂ ਬੜੇ ਧਿਆਨ ਨਾਲ ਸੁਣੀਆਂ। ਉਹ ਗੰਗੱਵਾ ਦਾ ਬੜਾ ਆਦਰ ਕਰਦੇ ਸਨ। ਪਰ ਬਗ਼ੈਰ ਕਿਸੇ ਕਾਰਨ ਉਹ ਉਸ ਟੱਬਰ ਦੀਆਂ ਗੱਲਾਂ 'ਚ ਹੱਥ ਨਹੀਂ ਪਾਉਣਾ ਚਾਹੁੰਦੇ ਸਨ, ਕਿਉਂਕਿ ਉਹਨਾਂ ਨੂੰ ਹਮੇਸ਼ਾ ਇਸ ਗੱਲ ਦਾ ਡਰ ਸੀ ਕਿ ਇਸ 'ਚ ਕਦੇ 'ਹਵਨ ਕਰਦਿਆਂ ਹੱਥ ਲੂਹਣ ਵਾਲੀ ਗੱਲ' ਨਾ ਹੋ ਜਾਵੇ। ਗੰਗੱਵਾ ਆਪਣੀਆਂ ਸਾਰੀਆਂ ਸਮੱਸਿਆਵਾਂ ਉਸਦੇ ਸਿਰ ਮੜ੍ਹਦੀ ਸੀ। ਉਹ ਉਸਦਾ ਕੇਵਲ ਬਹੁਤ ਜ਼ਰੂਰੀ ਕੰਮ ਹੀ ਕਰਨਾ ਚਾਹੁੰਦੇ ਸਨ। ਉਹ ਗੰਗੱਵਾ ਦੀਆਂ ਅਜਿਹੀਆਂ ਛੋਟੀਆਂ-ਮੋਟੀਆਂ ਗੱਲਾਂ ਸੁਣਨਾ ਪਸੰਦ ਨਹੀਂ ਸੀ ਕਰਦੇ ਜਿਵੇਂ; 'ਕਿੱਟੀ ਮੇਰੇ ਨਾਲ ਪਹਿਲਾਂ ਵਾਂਗ ਗੱਲ ਨਹੀਂ ਕਰਦਾ, ਕਿੱਟੀ ਪੈਸੇ ਬਹੁਤ ਖ਼ਰਚ ਕਰਦਾ ਹੈ, ਕਿੱਟੀ ਰਾਤ ਨੂੰ ਬਹੁਤ ਦੇਰ ਨਾਲ ਘਰ ਆਉਂਦਾ ਹੈ।' ਇਸ ਤੋਂ ਛੁੱਟ ਡੇਸਾਈ ਜੀ ਜਿਹੜਾ ਵੀ ਕੰਮ ਹੱਥ ਵਿਚ ਲੈਂਦੇ ਸਨ, ਉਸਨੂੰ ਪੂਰਾ ਕਰ ਕੇ ਹੀ ਸਾਹ ਲੈਂਦੇ ਸਨ। ਜਿਥੋਂ ਤੱਕ ਹੋ ਸਕਦਾ ਉਹ ਕਿਸੇ ਕੰਮ 'ਚ ਹੱਥ ਨਹੀਂ ਪਾਉਂਦੇ ਸਨ। 'ਦੂਸਰੇ ਲੋਕਾਂ ਦੀਆਂ ਗੱਲਾਂ 'ਚ ਖ਼ਾਹ-ਮਖ਼ਾਹ ਦਾ ਗ਼ੈਰ-ਜ਼ਰੂਰੀ ਲਗਾਅ ਠੀਕ ਨਹੀਂ...' ਇਹ ਸੋਚ ਕੇ ਜਿਥੋਂ ਤੱਕ ਸੰਭਵ ਹੁੰਦਾ, ਦੂਰ ਹੀ ਰਹਿੰਦੇ ਸਨ। ਪਰ ਗੰਗੱਵਾ ਸਦਾ ਉਹਨਾਂ ਦੇ ਨਾ ਚਾਹੁਣ 'ਤੇ ਵੀ, ਆਪਣੀਆਂ ਸਮੱਸਿਆਵਾਂ ਉਹਨਾਂ ਦੇ ਸਿਰ ਪਾਉਂਦੀ ਹੀ ਜਾਂਦੀ ਸੀ।

"ਗੋਪੱਣਾ, ਕਿੱਟੀ ਨੇ ਇਸ ਮਹੀਨੇ ਕਿੰਨੇ ਪੈਸੇ ਦਿੱਤੇ?"

"ਕੋਟ ਸਿਲਾਉਣ ਦੀ ਗੱਲ ਆਖ ਰਿਹਾ ਸੀ। ਪੰਜ ਰੁਪਏ ਦਿੱਤੇ ਹੋਣਗੇ।"

ਗੰਗੱਵਾ ਬੋਲੀ — "ਤੂੰ ਬਹੁਤ ਖ਼ਰਚ ਕਰਨ ਲੱਗ ਪਿਆ ਏਂ, ਅਜਿਹਾ ਇਕ

ਵਾਰੀ ਉਹਨੂੰ ਸਮਝਾ ਦਿਉ ਨਾ। ਉਹ ਬਹੁਤ ਫ਼ਜ਼ੂਲ-ਖ਼ਰਚੀ ਕਰਨ ਲੱਗ ਪਿਐ।"

ਮਰਦਾਂ ਦੀਆਂ ਸਮੱਸਿਆਵਾਂ ਤੋਂ ਜਾਣੂ ਡੇਸਾਈ ਕੁਝ ਚਿੜ ਕੇ ਬੋਲਿਆ, "ਤੇਰਾ ਪੁੱਤ ਕੋਈ ਮੂਰਖ-ਗੰਵਾਰ ਐ। ਉਹ ਤਾਂ ਚੰਗੀ ਨੌਕਰੀ ਕਰਦਾ, ਪੈਸੇ ਕਮਾਉਂਦਾ, ਹੁਣ ਵੱਡਾ ਹੋ ਗਿਐ। ਅਜਿਹੀਆਂ ਗੱਲਾਂ ਤੈਨੂੰ ਨਹੀਂ ਆਖਣੀਆਂ ਚਾਹੀਦੀਆਂ। ਜੇ ਤੂੰ ਆਖ ਦੇਵੇਂ, ਤਾਂ ਚਲ ਵੀ ਸਕਦੈ। ਸਾਨੂੰ ਤਾਂ ਅਜਿਹੀਆਂ ਗੱਲਾਂ ਮੂੰਹ 'ਚੋਂ ਨਹੀਂ ਕੱਢਣੀਆਂ ਚਾਹੀਦੀਆਂ। ਜਦੋਂ ਬੱਚਾ ਬਰਾਬਰ ਦਾ ਹੋ ਜਾਵੇ, ਤਾਂ ਉਹਨੂੰ ਆਪਣੇ ਮਿੱਤਰ ਵਾਂਗ ਸਮਝਣਾ ਚਾਹੀਦੈ।"

"ਯੂਯਮ ਵਯਮ" ('ਤੁਸੀਂ-ਅਸੀਂ') ਦਾ ਇਹ ਸਿਲਸਿਲਾ ਗੰਗੱਵਾ ਲਈ ਅਸਹਿ ਸੀ। ਖਿੱਝ ਕੇ ਬੋਲੀ "ਤਾਂ ਤੇਰਾ ਕਹਿਣਾ ਇਹ ਹੋਇਆ ਕਿ ਜੋ ਕੁਝ ਹੋ ਰਿਹਾ ਹੈ, ਚੁਪ-ਚਾਪ ਵੇਖਦੀ ਜਾਵਾਂ।" ਉਹਨੂੰ ਹਿਚਕੀ ਆ ਗਈ।

ਉਸਦੇ ਇਸ ਰੰਗ-ਢੰਗ ਤੋਂ ਡੇਸਾਈ ਜੀ ਨੂੰ ਲੱਗਾ ਕਿ ਉਹਦੇ ਮਨ 'ਚ ਕੋਈ ਹੋਰ ਹੀ ਗੱਲ ਹੈ। ਇਸ ਟੱਬਰ ਦੀਆਂ ਅੰਦਰਲੀਆਂ ਗੱਲਾਂ 'ਚ ਦਖ਼ਲ ਨਾ ਦੇਣ ਦੇ ਵਿਚਾਰ ਨਾਲ, ਡੇਸਾਈ ਜੀ ਕੁਝ ਚਿਰ ਚੁਪ ਹੀ ਰਹੇ। ਪਰ ਗੰਗੱਵਾ ਦੇ, ਪੱਲੇ 'ਚ ਮੂੰਹ ਛੁਪਾ ਲੈਣ ਨਾਲ, ਉਹ ਚੁਪ ਨਾ ਰਹਿ ਸਕੇ। ਪੁੱਛਣ ਲੱਗੇ, "ਕਿਉਂ ਕੀ ਹੋਇਆ ?"

"ਹੋਣਾ ਕੀ ਐ ? ਰੋਜ਼ ਵਾਂਗ ਗ਼ੁੱਸੇ ਨਾਲ ਭਰਿਆ ਕਚਹਿਰੀਉਂ ਘਰ ਆਇਆ। ਫਿਰ ਬੋਲਿਆ, "ਰਾਤ ਨੂੰ ਗਾਣਾ ਸੁਣਨ ਲਈ ਜਾਵਾਂਗਾ। ਨਾ ਜਾਣੇ ਕਿੱਥੇ..." ਅੱਗੇ ਗੰਗੱਵਾ ਬੋਲ ਨਾ ਸਕੀ।

ਡੇਸਾਈ ਜੀ ਨੇ ਉਹਨੂੰ ਤਸੱਲੀ ਦੇ ਕੇ ਸਾਰੀਆਂ ਗੱਲਾਂ ਪੁੱਛੀਆਂ।

ਗਾਉਣ-ਮਹਿਫ਼ਲ ਦਾ ਪ੍ਰਬੰਧ ਗੰਗੱਵਾ ਦੇ ਭਰਾ ਰਾਘੱਪਾ ਦੇ ਘਰ 'ਚ ਸੀ।

ਗੱਲ ਇਹ ਹੋਈ ਕਿ ਰਾਘੱਪਾ ਨੇ ਦਫ਼ਤਰ 'ਚ ਆ ਕੇ ਜਦੋਂ ਕਿੱਟੀ ਨੂੰ ਸੱਦਾ ਦਿੱਤਾ ਤਾਂ ਉਹਨੂੰ ਜਚਿਆ ਨਾ। ਗਾਉਣ ਦੇ ਨਾਂ ਨਾਲ ਕਿੱਟੀ ਨੂੰ ਔਰੰਗਜ਼ੇਬ ਵਾਲਾ ਪਿਆਰ ਸੀ। ਪਰ ਰਾਘੱਪਾ ਨੇ ਜਾਂਦਿਆਂ-ਜਾਂਦਿਆਂ ਆਖਿਆ ਸੀ ਕਿ ਤਹਿਸੀਲਦਾਰ ਸਾਹਬ ਵੀ ਸੰਗੀਤ-ਸਭਾ 'ਚ ਆ ਰਹੇ ਹਨ, ਉਥੇ ਉਹਨਾਂ ਨਾਲ ਤੇਰੀ ਸਿੱਧੀ ਵਾਕਫ਼ੀ ਕਰਾ ਦਿਆਂਗਾ। ਇਸ ਲਈ ਕਿੱਟੀ ਦੇ ਮਨ 'ਚ ਉਥੇ ਜਾਣ ਦੀ ਪ੍ਰਬਲ ਇੱਛਾ ਹੋਈ। ਕਿੱਟੀ ਨੇ ਸੋਚਿਆ, ਗਾਲੀ ਦੇਣ ਦੀ ਕਲਾ 'ਚ ਨਿਪੁੰਨ ਤਹਿਸੀਲਦਾਰ ਨਾਲ ਵਾਕਫ਼ੀ ਹੋ ਜਾਏ, ਤਾਂ ਸ਼ਾਇਦ ਗਾਲੀਆਂ ਦੀ ਤੋਪ ਤੋਂ ਬਚਾਅ ਹੋ ਸਕੇ। ਰਾਘੱਪਾ ਮਾਮਾ ਉਹਦੇ ਲਈ ਰੱਬ ਵਾਂਗ ਬਹੁੜੇ ਸਨ।

ਨਵੀਂ ਥਾਂ 'ਤੇ ਬਦਲਣ ਤੋਂ ਬਾਅਦ, ਕਿੱਟੀ ਦਾ ਵਤੀਰਾ ਘਰ 'ਚ ਵੀ ਬਦਲ ਗਿਆ ਸੀ। ਸਵੇਰੇ ਦੇਰ ਨਾਲ ਉੱਠਦਾ, ਸ਼ਾਮ ਨੂੰ ਘੁੰਮਣ ਜਾ ਕੇ ਦੇਰ ਨਾਲ ਮੁੜਦਾ, ਆਉਂਦਿਆਂ ਹੀ ਭੁੱਖ ਨਾ ਹੋਣ ਦਾ ਬਹਾਨਾ ਕਰਦਾ ਅਤੇ ਦੋ ਕੁ ਬੁਰਕੀਆਂ ਨਿਗਲ ਕੇ ਮੰਜੇ 'ਤੇ ਜਾ ਪੈਂਦਾ। ਉਹਨੇ ਇਹ ਸੱਭ ਹਰਕਤਾਂ ਸ਼ੁਰੂ ਕਰ ਦਿੱਤੀਆਂ ਸਨ। ਬਾਹਰ ਦੇ ਚਾਰ ਪੈਸੇ ਆਉਣ ਨਾਲ ਚੁੱਪ ਧਾਰਦਾ ਜਾ ਰਿਹਾ ਸੀ। ਘਰ 'ਚ ਉਹਨੇ ਬੋਲਣਾ ਘੱਟ ਕਰ ਦਿਤਾ ਸੀ। ਪਹਿਲੇ ਵਰਗਾ ਬਚਪਨਾ ਹੁਣ ਨਹੀਂ ਸੀ ਰਿਹਾ।

ਇਸ ਲਈ ਘਰ 'ਚ ਪੂਰਨ ਮੌਨ ਦਾ ਰਾਜ ਰਹਿੰਦਾ ਸੀ। ਪਹਿਲਾਂ ਵਾਂਗ ਉਹ ਰੋਟੀ ਵੇਲੇ ਮਾਂ ਨਾਲ ਕੋਈ ਗੱਲਬਾਤ ਨਾ ਕਰਦਾ, ਮਾਨੋ ਉਹਨੇ ਕੋਈ ਗੱਲ ਮਾਂ ਕੋਲੋਂ ਲੁਕਾ ਕੇ ਰੱਖ ਲਈ ਹੋਵੇ। ਕਿੱਟੀ ਦਾ ਘਰ ਵਿਚ ਇਕਦਮ ਗੱਲਬਾਤ ਨਾ ਕਰਨ ਦਾ ਕਾਰਨ ਸ਼ਾਇਦ ਇਹ ਵੀ ਹੋਵੇ ਕਿ ਉਸ ਦੀ ਉੱਪਰਲੀ ਆਮਦਨੀ ਦੀ ਗੱਲ ਜੇ ਮਾਂ ਨੂੰ ਪਤਾ ਲੱਗ ਗਈ, ਤਾਂ ਉਹ ਕਿਧਰੇ ਉਸ ਪਾਸੋਂ ਪੈਸੇ ਨਾ ਮੰਗ ਲਏ ਜਾਂ...ਜਾਂ... ਸ਼ਰਮ ਨਾਲ।

ਇਸ ਨਾਲ ਗੰਗੱਵਾ ਨੂੰ ਦਿਲੀ ਦੁੱਖ ਹੋਇਆ। ਕੁਝ ਦਿਨ ਇਹ ਸੋਚ ਕੇ ਚੁੱਪ ਰਹੀ ਕਿ ਵਧੇਰੇ ਕੰਮ ਕਰਨ ਦੀ ਥਕਾਵਟ ਹੋ ਸਕਦੀ ਹੈ। ਅੰਤ ਵਿਚ ਆਪਣੇ ਮਾਂ ਹੋਣ ਦੇ ਹੱਕ ਨਾਲ ਬੋਲੀ, "ਕਿੱਟੀ, ਤਹਿਸੀਲਦਾਰ ਸਾਹਬ ਤੇਰੇ ਕੰਮ ਦੇ ਬਾਰੇ ਕੀ ਆਖਦੇ ਹਨ ? ਉਹਨਾਂ ਦੀ ਮਰਜ਼ੀ ਦਾ ਧਿਆਨ ਰੱਖਣਾ ਭਈ। ਅੱਜ ਦੇ 'ਅਨਾਰਸ' ਕਿੰਨੇ ਵਧੀਆ ਬਣੇ ਨੇ। ਦੋ-ਚਾਰ ਗਰਮ-ਗਰਮ ਤਿਆਰ ਕਰ ਕੇ ਦਿੰਦੀ ਹਾਂ, ਉਹਨਾਂ ਦੇ, ਦੇ ਆਉਣਾ।"

ਕਿੱਟੀ ਨੂੰ ਇਸ ਤਰ੍ਹਾਂ ਦੀਆਂ ਬੇਕਾਰ ਗੱਲਾਂ ਤੋਂ ਚਿੜ ਸੀ। ਜੋ ਗੱਲ ਉਸ ਦੀ ਮਾਂ ਦੀ ਸਮਝ ਤੋਂ ਪਰੇ ਹੈ, ਉਸ ਵਿਚ ਉਹ ਕਿਉਂ ਦਖ਼ਲ ਦਿੰਦੀ ਹੈ, ਇਹ ਸੋਚ ਕੇ ਉਹ ਉਸ ਉੱਤੇ ਖਿਝ ਪੈਂਦਾ। ਉਹਨੂੰ ਇਸ ਗੱਲ ਦਾ ਗੁੱਸਾ ਸੀ ਕਿ ਮਾਂ ਨੂੰ ਇਹ ਕਿਉਂ ਸਮਝ ਨਹੀਂ ਆਉਂਦੀ ਕਿ ਹੁਣ ਮੈਂ ਵੱਡਾ ਹੋ ਗਿਆ ਹਾਂ। ਮਾਂ ਜਦੋਂ ਤਹਿਸੀਲਦਾਰ ਦਾ ਨਾਂ ਲੈਂਦੀ ਤਾਂ ਉਸ ਨੂੰ ਇੰਜ ਲੱਗਦਾ, ਜਿਵੇਂ ਉਹ ਇਹ ਦਿਖਾ ਰਹੀ ਹੋਵੇ ਕਿ ਮੇਰੇ ਯਤਨ ਨਾਲ ਹੀ ਤੇਰੀ ਨੌਕਰੀ ਲੱਗੀ ਹੈ। ਇਸੇ ਲਈ ਉਹ ਅਪਮਾਨਿਤ ਜਿਹਾ, ਗੁੱਸੇ 'ਚ ਉਸ 'ਤੇ ਚਿੱਲਾ ਉੱਠਦਾ। ਪੁੱਤਰ ਦਾ ਦਫ਼ਤਰੋਂ ਸੜ-ਭੁੱਜ ਕੇ ਘਰ ਆਉਣਾ, ਗੰਗੱਵਾ ਦਾ ਨਿੱਤ-ਦਿਹਾੜੀ ਦਾ ਅਨੁਭਵ ਹੋ ਗਿਆ।

ਗੰਗੱਵਾ ਇਸ ਨੂੰ ਸਹਿ ਜਾਂਦੀ ਸੀ ਪਰ ਜਿਸ ਬੂਟੇ ਨੂੰ ਉਹਨੇ ਦਸ ਸਾਲ ਸਿੰਜਿਆ ਸੀ, ਉਸ 'ਤੇ ਫਲ ਲੱਗਣ ਦਾ ਵਕਤ ਆਉਣ 'ਤੇ, ਰਾਘੱਪਾ ਉਹਨੂੰ ਚੁਰਾਉਣ ਆ ਗਿਆ ਸੀ ਇਹ ਉਸ ਲਈ ਅਸਹਿ ਸੀ, ਨਾ ਬਖ਼ਸ਼ਣ-ਯੋਗ ਸੀ।

ਕੇਵਲ ਉਸ ਦਿਨ ਕਿੱਟੀ ਮਾਂ ਨੂੰ ਧੋਖਾ ਦੇ ਕੇ ਜੇਤੂ ਹੋਇਆ।

ਉਸ ਨੂੰ ਇਹ ਪੱਕਾ ਪਤਾ ਸੀ ਕਿ ਉਸ ਦੇ ਇਹ ਆਖਦਿਆਂ ਹੀ ਕਿ ਰਾਘੱਪਾ ਦੇ ਘਰ ਜਾ ਰਿਹਾ, ਮਾਂ ਉੱਬਲ ਪਏਗੀ। ਇਸ ਲਈ ਉਹਦਾ ਗ਼ੁੱਸਾ ਲੱਥਣ ਤੱਕ ਚੁੱਪ ਹੀ ਰਿਹਾ। ਉਹ ਸਭ ਖ਼ਤਮ ਹੋਣ 'ਤੇ, ਜ਼ਰਾ ਅਸੰਤੋਖ ਦੀ ਆਵਾਜ਼ ਵਿਚ ਕੱਪੜਿਆਂ ਦਾ ਟਰੰਕ ਉਲਟ-ਪੁਲਟ ਕਰਦਾ ਬੋਲਿਆ, "ਤਹਿਸੀਲਦਾਰ ਸਾਹਬ ਵੀ ਗਾਣਾ ਸੁਣਨ ਆਉਣਗੇ, ਉਥੇ ਉਹਨਾਂ ਨਾਲ ਸਿੱਧੀ ਜਾਣ-ਪਛਾਣ ਹੋ ਜਾਵੇਗੀ, ਇਸ ਲਈ 'ਹਾਂ' ਕਰ ਦਿਤੀ ਸੀ। ਤੇਰੇ ਰਾਘੂ ਦੀ ਧੀ ਦੇ ਗਲ 'ਚ ਵਰ-ਮਾਲਾ ਪਾਉਣ ਨਹੀਂ ਜਾ ਰਿਹਾ। ਘਰ ਆਉਂਦਿਆਂ ਹੀ ਤੇਰਾ ਇਹ ਸੰਗੀਤ, ਸਵੇਰੇ ਵੀ ਤੇਰੀ ਇਹੀ ਚੇਂ-ਚੇਂ ਸੀ। ਪਾਉਣ ਲਈ ਇਕ ਪ੍ਰੈੱਸ ਕੀਤਾ ਕੋਟ ਨਹੀਂ। ਕੀ ਪਾ ਕੇ ਜਾਵਾਂ! ਚੰਗਾ, ਇਹੀ ਮੈਲਾ ਕੋਟ ਪਹਿਨ ਕੇ ਤਹਿਸੀਲਦਾਰ ਦੇ ਸਾਹਮਣੇ ਜਾ ਰਿਹਾਂ।"

ਗੰਗੱਵਾ ਕੁਝ ਚਿਰ ਲਈ ਉਪਰਾਮ ਹੋ ਗਈ। ਕਿੱਟੀ ਨੂੰ, ਮਾਂ ਨੂੰ ਸਫ਼ਲਤਾ ਪੂਰਵਕ

ਧੋਖਾ ਦੇ ਸਕਣ 'ਚ ਬੜਾ ਆਨੰਦ ਆਇਆ। 'ਨਵੀਂ ਥਾਂ ਪੁੱਜ ਕੇ ਉਹ ਕੁਝ ਗਲਾਂ ਬਣਾਉਣੀਆਂ ਸਿਖ ਗਿਆ ਹੈ। ਉਹਨੂੰ ਗ਼ੁੱਸਾ ਦੁਆ ਕੇ, ਫਿਰ ਉਸ ਦਾ ਮੂੰਹ ਬੰਦ ਕਰਨਾ ਕੋਈ ਮਾਮੂਲੀ ਸਫ਼ਲਤਾ ਦੀ ਗੱਲ ਨਹੀਂ' ਪਰ ਇੰਨੇ ਨੂੰ ਗੰਗੱਵਾ ਸੰਭਲ ਗਈ।

"ਤਹਿਸੀਲਦਾਰ ਨਾਲ ਜਾਣ-ਪਛਾਣ ਲਈ ਇਸ ਰਾਘੂ ਦੀ ਕੀ ਲੋੜ ਐ? ਬੈਕੁੰਠ ਲਈ ਲੰਗੜੇ ਭਿੱਛਿਅਕ ਦੀ ਸਹਾਇਤਾ ਚਾਹੀਦੀ ਹੈ ਮੈਂ ਇੰਨੇ ਦਿਨਾਂ ਤੋਂ ਆਖ ਰਹੀ ਹਾਂ, ਤਹਿਸੀਲਦਾਰ ਦੇ ਘਰ ਵਿਚ ਇਕ ਵਾਰੀ ਹੋ ਆ, ਉਹਨਾਂ ਨੂੰ ਕੁਝ ਚਾਹੀਦਾ ਤਾਂ ਨਹੀਂ, ਪੁੱਛ ਕੇ ਆ। ਪੁਰਾਣੀ ਜਾਣ-ਪਛਾਣ ਛੱਡਣੀ ਠੀਕ ਨਹੀਂ। ਪਰ ਮੇਰੀ ਸੁਣਨ ਵਾਲਾ ਕੌਣ ਐ? ਤਹਿਸੀਲਦਾਰ ਨਾਲ ਵਾਕਫ਼ੀ ਲਈ ਰਾਘੱਪਾ ਮਾਮਾ ਜ਼ਰੂਰੀ ਹੋ ਗਿਆ।"

"ਮਾਂ ਤੈਨੂੰ ਜਿਸ ਗੱਲ ਦਾ ਪਤਾ ਨਹੀਂ, ਉਸ 'ਚ ਕਿਉਂ ਬੋਲਦੀ ਏਂ? ਹੁਣ ਤਹਿਸੀਲਦਾਰ ਇਹ ਦੂਸਰੇ ਨੇ। ਅੰਗੜੀ ਤਹਿਸੀਲਦਾਰ ਦੀ ਬਦਲੀ ਹੋਇਆਂ ਪੰਜ ਮਹੀਨੇ ਹੋ ਗਏ।"

ਗੰਗੱਵਾ ਨੂੰ ਲੱਗਾ ਕਿ ਉਹ ਡਿੱਗ ਪਏਗੀ ਅਤੇ ਉਸ ਦੇ ਮੂੰਹੋਂ ਇਕ ਵੀ ਲਫ਼ਜ਼ ਨਾ ਨਿਕਲਿਆ।

...ਅੰਗੜੀ ਤਹਿਸੀਲਦਾਰ ਗੰਗੱਵਾ ਦੇ ਪਤੀ ਦੇ ਮਿੱਤਰ ਸਨ। ਆਪਣੇ ਪਤੀ ਦੇ ਹੁੰਦਿਆਂ, ਵੱਡੇ ਆਦਮੀ ਦੀ ਪਤਨੀ ਹੋਣ 'ਤੇ ਉਹ ਤਹਿਸੀਲਦਾਰ ਦੀ ਘਰ ਵਾਲੀ ਨਾਲ, ਬਰਾਬਰੀ ਹੀ ਨਹੀਂ, ਰਤਾ ਕੁ ਵਡੱਪਨ ਨਾਲ ਹੀ ਵਰਤੋਂ-ਵਿਹਾਰ ਕਰਦੀ ਰਹੀ ਸੀ। ਉਦੋਂ ਉਹ ਤਹਿਸੀਲਦਾਰ ਨਹੀਂ ਬਣੇ ਸਨ। ਮਗਰੋਂ ਜਦ ਉਹ ਕਈ ਵਾਰ ਤਬਾਦਲੇ 'ਤੇ ਧਾਰਵਾੜ ਆਏ, ਤਾਂ ਉਹਨੂੰ ਉਹਨਾਂ ਦੇ ਸਾਹਮਣੇ ਜਾਣਾ ਠੀਕ ਨਾ ਲੱਗਾ, ਕਿਉਂਕਿ ਹੁਣ ਉਹਦੇ ਦਿਨ ਚੰਗੇ ਨਹੀਂ ਸਨ ਰਹੇ। ਕਿੱਟੀ ਦੇ ਮੈਟ੍ਰਿਕ ਪਾਸ ਹੋਣ ਪਿੱਛੋਂ, ਉਸ ਦੀ ਨੌਕਰੀ ਲਈ, ਆਪਣੇ ਮਾਣ-ਅਪਮਾਨ ਨੂੰ ਇਕ ਪਾਸੇ ਰੱਖ ਕੇ ਪੁਰਾਣੇ ਸੰਬੰਧਾਂ ਦੀ ਯਾਦ ਦਿਵਾਉਣ, ਦਸ ਵਰ੍ਹੇ ਬਾਅਦ ਤਹਿਸੀਲਦਾਰ ਦੀ ਦਹਿਲੀਜ਼ 'ਤੇ ਗਈ ਸੀ। ਉਹਨਾਂ ਵੀ ਪੁਰਾਣੀ ਜਾਣ-ਪਛਾਣ ਨੂੰ ਚੇਤੇ ਕਰ ਕੇ ਖ਼ੁਸ਼ੀ ਨਾਲ ਉਹਦਾ ਕੰਮ ਕਰ ਦਿਤਾ। ਗੰਗੱਵਾ ਉਹਨਾਂ ਦੀ ਬੜੀ ਅਹਿਸਾਨਮੰਦ ਸੀ। ਉਹਨੀਂ ਦਿਨੀਂ ਤਹਿਸੀਲਦਾਰ ਦੀ ਬਾਰਾਂ ਵਰ੍ਹਿਆਂ ਦੀ ਕੁੜੀ ਨੀਲੱਵਾ ਲਈ ਵਰ ਦੀ ਢੂੰਡ ਹੋ ਰਹੀ ਸੀ। ਜਦੋਂ ਇਹ ਕੁੜੀ ਜੰਮਣ ਵਾਲੀ ਸੀ, ਤਾਂ ਗੰਗੱਵਾ ਦੇ ਪਤੀ ਨੇ ਨੱਸ-ਭੱਜ ਕਰ ਕੇ ਆਪਣੀ ਜੇਬ 'ਚੋਂ ਖ਼ਰਚ ਕਰ ਕੇ ਸਿਵਲ ਸਰਜਨ ਨੂੰ ਘਰ ਬੁਲਾਇਆ ਸੀ। ਤਹਿਸੀਲਦਾਰ ਦੀ ਪਤਨੀ ਨੇ ਗੰਗੱਵਾ ਨੂੰ ਵੀ ਇਸ ਗੱਲ ਦਾ ਚੇਤਾ ਕਰਾ ਕੇ ਆਪਣੀ ਕਿਰਤੱਗਿਅਤਾ ਪ੍ਰਗਟ ਕੀਤੀ। ਇਸ ਲਈ ਗੰਗੱਵਾ ਦੇ ਮਨ 'ਚ ਇਸ ਬੱਚੀ ਲਈ ਅਪਣੱਤ ਪੈਦਾ ਹੋ ਗਈ ਸੀ। ਗੰਗੱਵਾ ਦੇ ਮਨ 'ਚ ਇਹ ਬੜੀ ਰੀਝ ਸੀ ਕਿ ਨੀਲੱਵਾ ਦਾ ਵਰ ਨਿਸ਼ਚਿਤ ਹੁੰਦਿਆਂ ਹੀ ਉਸ ਲਈ ਚੰਗਾ ਜਿਹਾ ਜੋੜਾ ਤਿਆਰ ਕਰੇ। ਉਹਨੇ ਕਿੱਟੀ ਨੂੰ ਆਖ ਰਖਿਆ ਸੀ ਕਿ ਉਹਦੇ ਵਿਆਹ ਦਾ ਦਿਨ ਮੁਕੱਰਰ ਹੁੰਦਿਆਂ ਹੀ ਉਹਨੂੰ ਦੱਸੇ। ਇਕ-ਦੋ ਵਾਰੀ ਪੁੱਛਣ 'ਤੇ ਕਿੱਟੀ 'ਹਾਲੇ

ਪਤਾ ਨਹੀਂ" ਬੁੜਬੁੜਾਇਆ ਸੀ ਅਤੇ ਮਗਰੋਂ ਉਹਨੇ ਇਹ ਆਖ ਕੇ ਵਿਸ਼ਵਾਸ ਦਿਵਾਇਆ ਸੀ ਕਿ 'ਪਤਾ ਲੱਗਦਿਆਂ ਹੀ ਤੈਨੂੰ ਤੁਰਤ ਦੱਸ ਦਿਆਂਗਾ, ਤੂੰ ਹੁਣ ਮੈਥੋਂ ਪੁੱਛਿਆ ਨਾ ਕਰ ।' ਪਰ ਇਸ ਨੇ ਤਾਂ ਬਦਲੀ ਦੀ ਗੱਲ ਵੀ ਨਹੀਂ ਦੱਸੀ । ਘੱਟੋ-ਘੱਟ ਇਸ ਮੌਕੇ 'ਤੇ ਗੰਗੱਵਾ ਘਿਉ 'ਚ 'ਅਨਾਰਸ' ਤਲ ਕੇ ਉਹਨਾਂ ਦੇ ਘਰ ਘੱਲ ਸਕਦੀ ਸੀ । ਇਹ ਠੀਕ ਹੈ ਕਿ ਉਹ ਆਪ ਵੀ ਸ੍ਵੈਮਾਨ ਦੇ ਕਾਰਨ ਉਸ ਦਿਨ 'ਤੋਂ ਬਾਅਦ, ਉਹਨਾਂ ਦੇ ਘਰ ਨਹੀਂ ਸੀ ਗਈ । ਪਰ ਬਦਲੀ ਦੇ ਬਹਾਨੇ ਉਹਨਾਂ ਦੇ ਘਰ ਜਾ ਕੇ ਕੁਝ ਮਿਠਾਈ ਆਦਿ ਦੇ ਕੇ ਆਉਂਦੀ ਤਾਂ ਚੰਗਾ ਹੁੰਦਾ । ਪਰ ਕੀ ਇਸ ਨੂੰ ਉਸ ਬਦਲੀ ਦੀ ਖ਼ਬਰ ਹੀ ਨਹੀਂ ਦੇਣੀ ਚਾਹੀਦੀ ਸੀ ? ਇਸ ਵਿਸਾਹ-ਘਾਤ ਦੇ ਕਾਰਨ ਗੰਗੱਵਾ ਅੱਗੇ ਕੁਝ ਨਾ ਬੋਲ ਸਕੀ । ਉਸ ਦਾ ਜੀਅ ਜਲ-ਬਲ ਗਿਆ ।

ਇਧਰ ਮਾਂ ਨਾਲ ਝਗੜਾ ਕਰ ਕੇ ਉਸ ਦਾ ਮੂੰਹ ਬੰਦ ਕਰਨ 'ਚ ਕਿੱਟੀ ਦੇ ਮਨ ਨੂੰ ਬੜੀ ਪ੍ਰਸੰਨਤਾ ਹੋਈ ।

ਡੇਸਾਈ ਜੀ ਦੇ ਸਾਹਮਣੇ ਗੰਗੱਵਾ ਨੇ ਸਾਰੀ ਗੱਲ ਆਪਣੇ ਦ੍ਰਿਸ਼ਟੀਕੋਣ ਤੋਂ ਦੱਸੀ ਅਤੇ ਰਾਘੱਪਾ ਬਾਰੇ ਆਪਣੇ ਦੋ ਵੱਡੇ ਡਰ ਵੀ ਦੱਸੇ । ਜੇ ਉਹਨੇ ਕਿੱਟੀ ਨੂੰ ਭੈੜੀਆਂ ਆਦਤਾਂ ਪਾ ਦਿਤੀਆਂ, ਤਾਂ ਕੀ ਹੋਵੇਗਾ ? ਕਿੱਟੀ ਦੇ ਕੰਨ ਭਰ ਕੇ ਉਹ ਆਪਣੀ ਧੀ ਉਸ ਦੇ ਨਾਲ ਵਿਆਹ ਦੇਵੇ ਤਾਂ ਉਸ ਦਾ ਕੀ ਸਿੱਟਾ ਹੋਵੇਗਾ ?

ਇੰਨੀਆਂ ਸਾਰੀਆਂ ਗੱਲਾਂ ਹੋਣ ਤੱਕ ਵੇਣੂਬਾਈ ਨੌਕਰਾਣੀ ਨੂੰ ਕੁਝ ਕਹਿਣ ਲਈ ਪਿਛਵਾੜੇ ਗਈ, ਉਸੇ ਮੌਕੇ ਨੂੰ ਦੇਖ ਕੇ ਗੰਗੱਵਾ ਨੇ ਡੇਸਾਈ ਜੀ ਨੂੰ ਆਖਿਆ —

"ਗੋਪੱਣਾ ਇਕ ਗੱਲ ਦੱਸਦੀ ਹਾਂ, ਕਿਸੇ ਹੋਰ ਨੂੰ ਨਾ ਦੱਸੀਂ । ਇਹ ਗੱਲ ਸਾਡੇ ਦੋਹਾਂ 'ਚ ਹੀ ਰਹੇ । ਰਾਘੱਪਾ ਦਾ ਨਾਂ ਲੈਂਦਿਆਂ ਹੀ ਮੇਰੇ ਤਨ-ਬਦਨ 'ਚ ਅੱਗ ਜਿਹੀ ਲਗ ਜਾਂਦੀ ਹੈ । ਫਿਰ ਵੀ ਉਹਦੀ ਕੁੜੀ ਦੀ ਸ਼ਾਦੀ ਹੋ ਜਾਣੀ ਚਾਹੀਦੀ ਐ । ਰੱਬ ਦੀ ਕਿਰਪਾ ਨਾਲ ਉਸਦੀ ਸ਼ਾਦੀ ਹੋ ਜਾਵੇ, ਪਰ ਮੇਰੇ ਘਰ 'ਚ ਨਾ ਹੋਵੇ, ਇਹੀ ਮੇਰੀ ਤਾਂਘ ਹੈ । ਤੂੰ ਪੁਛੇਂਗਾ ਕਿਉਂ ? ਇੰਨੇ ਚਿਰ ਤੋਂ ਜੋ ਗੱਲ ਮੈਂ ਲੁਕਾ ਰੱਖੀ ਸੀ, ਉਹ ਦੱਸਦਿਆਂ, ਕਿਉਂਕਿ ਨੌਬਤ ਮੇਰੇ ਘਰ ਤਕ ਆ ਪੁੱਜੀ ਹੈ । ਸਾਡੇ ਰਾਘੂ ਦੇ ਵਿਆਹ ਬਾਰੇ ਤੈਨੂੰ ਪਤਾ ਨਹੀਂ । ਵਿਆਹ ਤੋਂ ਪਹਿਲਾਂ ਉਹ ਇਕ-ਦੂਜੇ ਨੂੰ ਜਾਣਦੇ ਸਨ । ਪਿਛੋਂ ਜਦ ਸ਼ਾਦੀ ਦੀ ਗੱਲ ਚਲੀ, ਤਾਂ ਉਹ ਇਨਕਾਰ ਕਰਨ ਲੱਗਾ । ਤਦ ਉਸ ਕੁੜੀ ਦੀ ਮਾਂ ਮੇਰੇ ਘਰ ਵਾਲੇ ਦੇ ਪੈਰ ਪਕੜ ਕੇ ਕਹਿਣ ਲਗੀ, 'ਮੇਰੀ ਧੀ ਦੀ ਇੱਜ਼ਤ ਬਚਾ ਲਉ ।' ਇਹ ਸੁਣਦਿਆਂ ਹੀ ਉਹ ਗਏ ਅਤੇ ਰਾਘੂ ਨੂੰ ਫੜ ਕੇ ਆਖਿਆ, 'ਚੁੱਪ-ਚਾਪ ਸ਼ਾਦੀ ਕਰ ਲੈ, ਨਹੀਂ ਤਾਂ ਕੋਰੜਿਆਂ ਨਾਲ ਖੱਲ ਉਧੇੜ ਦਿਆਂਗਾ । ਖੋਤੇ 'ਤੇ ਬਿਠਾ ਕੇ ਜਲੂਸ ਕਢਵਾ ਦਿਆਂਗਾ ।' ਉਹਨਾਂ ਦੀ ਇਸ ਧਮਕੀ ਨਾਲ, ਇਹ ਉਸ ਕੁੜੀ ਨਾਲ ਵਿਆਹ ਕਰਾਉਣ ਲਈ ਤਿਆਰ ਹੋਇਆ । ਅਜਿਹੇ ਆਦਮੀ ਦੀ ਧੀ ਨੂੰ ਮੈਂ ਆਪਣੇ ਘਰ 'ਚ ਨਹੀਂ ਲਿਆਉਣਾ ਚਾਹੁੰਦੀ ਭਰਾਵਾ !"

ਇਸ 'ਤੇ ਡੇਸਾਈ ਜੀ ਨੇ ਉਹੀ ਆਖਿਆ, "ਗੰਗੱਵਾ ਇੰਨਾ ਚਿਰ ਤੱਕ ਤੂੰ ਇਹ ਗੱਲ ਆਪਣੇ ਢਿੱਡ 'ਚ ਰੱਖੀ । ਅਗੋਂ ਵੀ ਕਿਸੇ ਨਾਲ ਨਾ ਕਰੀਂ, ਆਪਣੇ ਤੱਕ ਹੀ ਰੱਖੀਂ ।"

ਡੇਸਾਈ ਜੀ ਨੇ ਮਹਿਸੂਸ ਕੀਤਾ ਕਿ ਉਹ ਜਿੰਨਾ ਦੂਰ ਰਹਿਣਾ ਚਾਹੁੰਦੇ ਸਨ, ਓਨਾ ਹੀ ਚਿੱਕੜ 'ਚ ਫਸਦੇ ਜਾ ਰਹੇ ਸਨ। ਉਹ ਸੋਚਣ ਲੱਗੇ, 'ਜਿੰਨੀ ਛੇਤੀ ਹੋ ਸਕੇ ਇਸ ਘਰ ਦੇ ਵਿਹਾਰਾਂ ਤੋਂ ਛੁਟਕਾਰਾ ਪਾ ਲੈਣਾ ਚਾਹੀਦਾ ਹੈ।'

ਇਚਰ ਨੂੰ ਵੇਣੂਬਾਈ ਅੰਦਰ ਆਈ। ਇਸ ਲਈ ਉਹ ਗੱਲ ਉਥੇ ਹੀ ਮੁਕ ਗਈ। ਇਧਰ-ਉਧਰ ਦੀਆਂ ਗੱਲਾਂ ਕਰ ਕੇ ਗੰਗੱਵਾ ਆਪਣੇ ਘਰ ਚਲੀ ਆਈ।

## 8. ਸੰਗੀਤ-ਸਭਾ

ਕਿੱਟੀ ਨੂੰ ਸੰਗੀਤ-ਸਭਾ 'ਚ ਬਿਨਾ ਇਸਤਰੀ ਕੀਤਾ ਕੋਟ ਪਾ ਕੇ ਜਾਣਾ ਪਿਆ। ਉਹਨੇ ਸੋਚਿਆ ਕਿ ਉਸ ਕੋਟ ਦੇ ਅਨੁਕੂਲ ਨਿਮਰਤਾ ਨਾਲ ਤਹਿਸੀਲਦਾਰ ਸਾਹਿਬ ਦੇ ਸਾਹਮਣੇ ਵਰਤਾਉ ਕਰੇਗਾ। ਸੰਗੀਤ-ਸਭਾ ਕਿਹੋ ਜਿਹੀ ਹੁੰਦੀ ਹੈ, ਇਹ ਕਿੱਟੀ ਦੀ ਕਲਪਨਾ ਤੋਂ ਬਾਹਰੀ ਗੱਲ ਸੀ। ਉਹਨੇ ਕਲਪਨਾ ਕੀਤੀ ਸੀ ਕਿ ਇਕ ਕਮਰੇ 'ਚ ਉਹ ਤੇ ਰਾਘੱਪਾ ਮਾਮਾ ਸਾਹਬ ਦੇ ਆਹਮਣੇ-ਸਾਹਮਣੇ ਬੈਠਣਗੇ। ਰਾਘੱਪਾ ਉਸਦਾ ਗੁਣ-ਗਾਣ ਕਰੇਗਾ, ਸਾਹਬ ਸੰਮਤੀ-ਸੂਚਕ ਮੁਸਕਰਾਹਟ ਨਾਲ ਸੁਣਨਗੇ। ਉਹ ਸਿਰ ਨਿਵਾ ਕੇ ਨਿਮਰਤਾ ਨਾਲ ਉਹਨਾਂ ਦੀਆਂ ਗੱਲਾਂ ਸੁਣੇਗਾ। ਸੰਗੀਤ-ਸਭਾ 'ਚ ਇਕ ਗਾਇਕ ਵੀ ਹੋਣਾ ਚਾਹੀਦੈ, ਪਰ ਉਸਦੀ ਤਾਂ ਕਿੱਟੀ ਦੀ ਕਲਪਨਾ 'ਚ ਕੋਈ ਹੋਂਦ ਹੀ ਨਹੀਂ ਸੀ। ਸੱਤ ਵਜੇ ਕਿੱਟੀ ਮਾਮੇ ਦੇ ਘਰ ਅੱਪੜਿਆ ਤਾਂ ਉਸਨੂੰ ਪਹਿਲਾਂ ਹੀ ਨਿਰਾਸ਼ਾ ਹੋਈ। ਉਸਦੇ ਪਹੁੰਚਦਿਆਂ ਹੀ ਉਸਦਾ ਸੁਆਗਤ ਕਰਨ ਵਾਲਾ ਰਾਘੱਪਾ ਮਾਮਾ ਘਰ 'ਚ ਨਹੀਂ ਸੀ। ਤਹਿਸੀਲਦਾਰ ਸਾਹਬ ਵੀ ਅਜੇ ਨਹੀਂ ਸਨ ਆਏ। ਕਿਸੇ ਨੇ ਵੀ ਉਸਨੂੰ ਅੰਦਰ ਆਉਣ ਲਈ ਨਾ ਆਖਿਆ। ਮਜਬੂਰਨ ਚੱਪਲ ਬਾਹਰ ਲਾਹ ਕੇ ਉਹਨੇ ਅੰਦਰ ਪ੍ਰਵੇਸ਼ ਕੀਤਾ।

ਪੂਰੇ ਵਿਹੜੇ 'ਚ ਇਕ ਲਾਲ ਗ਼ਲੀਚਾ ਵਿਛਿਆ ਹੋਇਆ ਸੀ। ਇਕ ਖੂੰਜੇ 'ਚ ਜਿਥੇ ਗ਼ਲੀਚਾ ਨਹੀਂ ਸੀ, ਇਕ ਗੈਸ ਰਖਿਆ ਹੋਇਆ ਸੀ। ਉਸਦੇ ਚੌਹੀਂ ਪਾਸੀਂ ਕੀੜੇ ਪਤੰਗਿਆਂ ਨੇ ਘੇਰਾ ਪਾਇਆ ਹੋਇਆ ਸੀ। ਰੇਸ਼ਮੀ ਪੱਗ ਅਤੇ ਊਨੀ ਕੋਟ ਪਾਈ ਛੇ-ਸੱਤ ਸਾਊ-ਜਿਹੇ ਬੰਦੇ ਗ਼ਲੀਚੇ ਵਲ ਰਖੀਆਂ ਕੁਰਸੀਆਂ 'ਤੇ ਬੈਠੇ ਸਨ। ਉਹ ਸੱਭ ਗੱਪਾਂ ਮਾਰਨ 'ਚ ਮਗਨ ਸਨ। ਗੈਸ ਦੀ ਗਰਮੀ ਨਾਲ ਕੁਝ ਲੋਕੀਂ ਮੁੜ੍ਹਕੋ-ਮੁੜ੍ਹਕਾ ਹੋ ਰਹੇ ਸਨ। ਗ਼ਲੀਚੇ ਦੇ ਦੂਸਰੇ ਪਾਸੇ ਸਤ ਤੋਂ ਬਾਰਾਂ ਵਰ੍ਹਿਆਂ ਤੱਕ ਦੇ ਬੱਚੇ ਇਕ ਦਾਇਰਾ ਜਿਹਾ ਬਣਾ ਕੇ ਸਕੂਲ-ਅਧਿਆਪਕ, ਖੇਡਾਂ ਆਦਿ ਵਿਸ਼ਿਆਂ 'ਤੇ ਹੌਲੀ ਆਵਾਜ਼ 'ਚ ਚਰਚਾ ਕਰ ਰਹੇ ਸਨ।

ਕਿੱਟੀ ਦੇ ਆਉਂਦਿਆਂ ਹੀ 'ਆਤਮਸੰਭਾਵਿਤਾ: ਸਤੱਬਧਾ: ਧਨਮਾਨਮਦਾਨ ਵਿਤਾ:'

ਆਤਮ ਭਰਮ-ਭੁਲੇਵੇ 'ਚ ਪਏ, ਮਾਣ-ਮੱਤੇ ਤੇ ਧੰਨ ਦੇ ਨਸ਼ੇ 'ਚ ਚੂਰ ਵਿਅਕਤੀਆਂ ਨੇ ਨਜ਼ਰਾਂ ਉਪਰ ਚੁੱਕ ਕੇ ਦੇਖਿਆ ਅਤੇ ਉਸੇ 'ਤੇ ਨਜ਼ਰਾਂ ਗੱਡੀ ਉਹਨਾਂ ਆਪਣੀ ਚਰਚਾ ਅੱਗੇ ਤੋਰੀ। ਬੱਚਿਆਂ ਤਾਂ ਉਸ ਵਲ ਤੱਕਿਆ ਹੀ ਨਾ। ਦੌੜ ਕੇ ਬਾਹਾਂ ਅੱਡ ਕੇ ਸੁਆਗਤ ਕਰਨ ਵਾਲਾ ਮਾਮਾ, ਕਿਧਰੇ ਅਲੋਪ ਹੋ ਗਿਆ ਸੀ। ਅਖੀਰ ਕਿੱਟੀ ਨੂੰ ਲੱਗਾ ਕਿ ਵੱਡੇ ਬੰਦਿਆਂ 'ਚ ਸਾਰੇ ਉਸ ਨਾਲੋਂ ਉਮਰ ਵਿਚ ਵੱਡੇ ਸਨ ਅਤੇ ਉਹਨਾਂ ਉਸ ਨਾਲੋਂ ਚੰਗੇ ਕਪੜੇ ਪਾਏ ਹੋਏ ਸਨ। ਇਸ ਲਈ ਉਹਨੇ ਸਕੂਲ ਦੇ ਉਹਨਾਂ ਬੱਚਿਆਂ 'ਚ ਹੀ ਬੈਠਣਾ ਠੀਕ ਸਮਝਿਆ। ਬੱਚਿਆਂ ਦੇ ਇਕੱਠ ਵਿੱਚ ਜਾ ਕੇ ਉਹਨੇ ਇਕ ਨੂੰ ਇਕ ਪਾਸੇ ਧੱਕਿਆ, ਦੂਸਰੇ ਦੀ ਛਾਤੀ 'ਤੇ ਕੂਹਣੀ ਮਾਰੀ, ਤੀਸਰੇ ਦੇ ਹੱਥ 'ਤੇ ਪੈਰ ਰਖ ਕੇ, ਚੌਥੇ ਦੀ ਗੋਦ 'ਚ ਧੜੰਮ ਦੇ ਕੇ ਡਿੱਗ ਪਿਆ। ਇਸ ਹੰਗਾਮੇ 'ਚ ਜਿਸ ਦਾ ਹੱਥ ਮਿਧਿਆ ਗਿਆ ਸੀ, ਉਹ ਸੱਤਾਂ ਸਾਲਾਂ ਦਾ ਬਾਲਕ ਸੀ। ਉਹ ਇਕਦਮ ਜ਼ੋਰ ਦੀ ਚਿਲਾਇਆ। ਕੁਰਸੀਆਂ 'ਤੇ ਬੈਠੇ ਦੇਵਤਿਆਂ ਨੇ ਇਕ ਕਰੁਣਾ-ਦ੍ਰਿਸ਼ਟੀ ਕਿੱਟੀ 'ਤੇ ਸੁਟੀ ਅਤੇ ਉਹ ਮੁੜ ਆਪਣੀ ਚਰਚਾ ਵਿਚ ਗੁਆਚ ਗਏ। ਕਿੱਟੀ ਨੇ ਮਹਿਸੂਸ ਕੀਤਾ ਕਿ ਜੇ ਧਰਤੀ ਮਾਤਾ ਉਸਨੂੰ ਆਪਣੇ 'ਚ ਸਮੋ ਲਏ, ਤਾਂ ਚੰਗਾ ਹੈ। ਬੱਚਿਆਂ ਦੇ ਝੁੰਡ 'ਚ ਉਹੀ ਸੱਭ ਤੋਂ ਉੱਚਾ ਲੰਮਾ ਸੀ। ਇਸ ਲਈ ਮੀਂਹ 'ਚ ਭਿੱਜੀ ਬਿੱਲੀ ਵਾਂਗ, ਸੁੰਗੜ ਕੇ ਉਹਨਾਂ ਬੱਚਿਆਂ ਜਿੰਨਾ ਬਣ ਕੇ, ਆਪਣੇ ਆਪ ਨੂੰ ਸਿਕੋੜ ਕੇ ਬੈਠ ਗਿਆ।

ਉਹਨੇ ਕਾਰਨ ਜਿਹਨਾਂ ਬੱਚਿਆਂ ਨੂੰ ਔਖ ਸਹਿਣੀ ਪਈ ਸੀ, ਉਹਨਾਂ ਦੀ ਨੁਕਤਾਚੀਨੀ ਕੁਝ ਚਿਰ ਤੱਕ ਸੁਣਨ ਪਿਛੋਂ, ਉਹਨੇ ਆਪਣੀ ਥਾਂ ਬਣਾ ਲਈ। ਫਿਰ ਉਹਨੇ ਆਪਣੀਆਂ ਅੱਖਾਂ ਵਿਹੜੇ 'ਚ ਚੌਹੀਂ ਪਾਸੀਂ ਘੁਮਾਈਆਂ। ਕੰਧਾਂ 'ਤੇ ਲਗੇ ਚਿੱਤਰਾਂ ਅਤੇ ਛੱਤ 'ਤੇ ਲਟਕਦੇ ਸ਼ਮ੍ਹਾਦਾਨਾ ਨੂੰ ਬੜੇ ਧਿਆਨ ਨਾਲ ਦੇਖਿਆ। ਫਿਰ ਬੜੀ ਉਤਸੁਕਤਾ ਨਾਲ ਖੂੰਜੇ 'ਚ ਰਖੇ ਤਬਲੇ ਅਤੇ ਤੰਬੂਰੇ ਆਦਿ ਦਾ ਜਾਇਜ਼ਾ ਲਿਆ। 'ਹੈਂ ! ਤੰਬੂਰਾ ਇੰਨਾ ਵੱਡਾ ਹੁੰਦਾ !' ਉਹਨੇ ਆਪਣੇ ਮਨ ਵਿਚ ਆਖਿਆ।

ਵਿਹੜੇ ਵਲ ਦੋ ਕਮਰੇ ਸਨ। ਦੋਹਾਂ ਕਮਰਿਆਂ 'ਚ ਹਲਕੀ ਜਿਹੀ ਲੋਅ ਸੀ। ਇਸ ਲੋਅ ਦੀ ਚੁੰਧਿਆ ਦੇਣ ਵਾਲੀ ਰੋਸ਼ਨੀ ਦੇ ਕਾਰਨ, ਪਹਿਲਾਂ-ਪਹਿਲ ਉਥੇ ਕੁਝ ਵੀ ਦਿਖਾਈ ਨਾ ਦਿਤਾ। ਦਸ ਮਿੰਟ ਵਿਹੜੇ 'ਚ ਇਧਰ-ਉਧਰ ਦੇਖਣ ਤੋਂ ਬਾਅਦ, ਅੱਕ ਕੇ ਕਿੱਟੀ ਨੇ ਜਦ ਕਮਰੇ ਅੰਦਰ ਨਜ਼ਰ ਟਿਕਾਈ, ਤਾਂ ਉਸਨੂੰ ਇਕ ਵਿਚਿੱਤਰ ਦ੍ਰਿਸ਼ ਦਿਖਾਈ ਦਿਤਾ।

ਉਸ ਕਮਰੇ 'ਚ ਇਕ ਸੁੰਦਰੀ ਬੈਠੀ ਸੀ। ਕੰਧ ਦਾ ਪਰਛਾਵਾਂ ਪੈਣ 'ਤੇ ਵੀ, ਉਸਦਾ ਮੂੰਹ ਸਾਫ਼-ਸਾਫ਼ ਦਿਸ ਰਿਹਾ ਸੀ। ਕਿੱਟੀ ਨੇ ਪੌਰਾਣਿਕ ਕਥਾਵਾਂ 'ਚ ਉਰਵਸ਼ੀ, ਰੰਭਾ, ਚਿਤਰਾ, ਗਦਾ ਆਦਿ ਸੁੰਦਰ ਇਸਤਰੀਆਂ ਦਾ ਨਾਂ ਸੁਣ ਰਖਿਆ ਸੀ। ਉਸ ਸੁੰਦਰੀ ਨੂੰ ਦੇਖ ਕੇ ਉਹ ਦੰਗ ਰਹਿ ਗਿਆ। ਉਹ ਸਚਮੁਚ ਹੀ ਸੁੰਦਰੀ ਸੀ।

...ਇਹ ਅਪੱਛਰਾਂ ਤਾਂ ਨਹੀਂ ! ਉਹ ਸੁੰਦਰਤਾ ਕਿੱਟੀ ਦੀ ਕਲਪਨਾ ਤੋਂ ਪਰੇ ਦੀ ਗੱਲ ਸੀ। ਕਿੱਟੀ ਨੇ ਉਸ ਵਲ ਧਿਆਨ ਨਾਲ ਦੇਖਿਆ। ਉਹ ਵੀ ਉਸ ਵਲ ਵੇਖ

ਰਹੀ ਸੀ। ਕਿੱਟੀ 'ਚ, ਉਸਦੀ ਨਜ਼ਰ ਦਾ ਸਾਹਮਣਾ ਕਰਨ ਦਾ ਸਾਹਸ ਨਾ ਹੋਇਆ। ਉਹਨੇ ਸੰਗ ਨਾਲ ਸਿਰ ਝੁਕਾ ਲਿਆ। ਪਰ ਫਿਰ ਉਸ ਬਹਿਸ਼ਤੀ ਮੁੱਖੜੇ ਨੂੰ ਵੇਖਣ ਦੀ ਰੀਝ ਹੋਈ। ਮੁੜ-ਮੁੜ ਉਸ ਵਲ ਅੱਖਾਂ ਚੁਕ ਕੇ ਵੇਖਦਾ ਤੇ ਨੀਵੀਂ ਪਾ ਲੈਂਦਾ। ਹੁਣ ਤੱਕ ਉਹਨੇ ਅਜਿਹੇ ਸੁਹੱਪਣ ਦੀ ਕਲਪਨਾ ਤੱਕ ਨਹੀਂ ਸੀ ਕੀਤੀ। ਕਿੱਟੀ ਨੂੰ ਕਿਸੇ ਦੀ ਸੁੰਦਰਤਾ ਨੇ ਇੰਨੀ ਖਿੱਚ ਨਹੀਂ ਸੀ ਪਾਈ। ਉਸਦੀਆਂ ਨਜ਼ਰਾਂ ਉਹਦੇ ਵੱਸ ਤੋਂ ਬਾਹਰ ਹੋਣ ਲੱਗੀਆਂ। ਹੌਲੀ-ਹੌਲੀ ਉਹ ਸਾਹਸ ਪੈਦਾ ਹੋਣ ਲੱਗਾ, ਜੋ ਉਸ ਵਿਚ ਪਹਿਲਾਂ ਕਦੇ ਨਹੀਂ ਸੀ। ਉਹ ਵੀ ਉਸ ਵਲ ਵੇਖ ਰਹੀ ਸੀ।

ਹੁੱਬਲੀ ਦੀ ਮਹਿਬੂਬਜਾਨ ਮਸ਼ਹੂਰ ਗਾਇਕਾ ਤੇ ਰੂਪਵਤੀ ਸੀ। ਉਹ ਆਪਣੇ ਹੀ ਢੰਗ ਨਾਲ ਸੱਭਿਅ ਵੀ ਸੀ। ਰਾਘੱਪਾ ਦੀ ਚੋਣ ਕੋਈ ਸਾਧਾਰਨ ਹੋ ਸਕਦੀ ਹੈ? ਪਿਛਲੇ ਦਸਾਂ-ਬਾਰਾਂ ਵਰ੍ਹਿਆਂ ਤੋਂ ਉਹ ਰਾਘੱਪਾ 'ਤੇ ਹੀ ਆਸ੍ਰਿਤ ਸੀ। ਸੰਗੀਤ 'ਚ ਉਹਨੇ ਖ਼ਾਸ ਨਾਂ ਖੱਟਿਆ ਸੀ। 'ਸ਼ੇਸ਼ਸ਼ਾਈ ਨਾਟਕ ਕੰਪਨੀ' ਨੇ ਉਸਦੇ ਨਾਂ ਸਦਕਾ ਹੀ ਬਹੁਤ ਸਾਰਾ ਪੈਸਾ ਕਮਾਇਆ ਸੀ। ਉਸਦੇ ਕੰਪਨੀ ਛੱਡਣ ਤੋਂ ਬਾਅਦ, ਹੁਣ ਕੰਪਨੀ ਨਵਿਆਂ-ਨਵਿਆਂ ਦ੍ਰਿਸ਼ਾਂ ਵਾਲੇ ਪਰਦਿਆਂ ਅਤੇ ਨਵੇਂ-ਨਵੇਂ ਕਲਾਕਾਰਾਂ ਦੇ ਬਾਵਜੂਦ ਵੀ, ਓਨਾ ਪੈਸਾ ਨਾ ਕਮਾ ਸਕੀ। ਪੂਨੇ ਦੀ 'ਗੰਧਰਵ ਨਾਟਕ' ਦੇ ਕਾਰਨ ਇਕ ਨਵਾਂ ਰਸਿਕ-ਵਰਗ ਪੈਦਾ ਹੋਇਆ। ਉਹ ਲੋਕ ਮਹਿਬੂਬਜਾਨ ਦੇ ਸੰਗੀਤ 'ਚੋਂ ਬੜਾ ਰਸ ਲੈਂਦੇ ਸਨ। ਪਰ ਪਿਛਲੇ ਚਹੁੰ-ਪੰਜਾਂ ਵਰ੍ਹਿਆਂ ਤੋਂ ਮਹਿਬੂਬਜਾਨ ਨੇ ਨਾਟਕਾਂ 'ਚ ਹਿੱਸਾ ਲੈਣਾ ਛੱਡ ਦਿੱਤਾ। ਉਹਨੂੰ ਕਈ ਕੰਪਨੀਆਂ ਨੇ ਤਿੰਨ ਸੌ ਰੁਪਏ ਮਹੀਨਾ ਤੱਕ ਵੀ ਤਨਖ਼ਾਹ ਦਿੱਤੀ ਸੀ। ਇਕ ਵਾਰ ਇਕ ਉਤਸਵ 'ਚ ਨਾਟਕ ਕਰਨ ਵੇਲੇ ਮਹਿਬੂਬਜਾਨ ਨੂੰ ਬਹੁਤ ਮਿਹਨਤ ਕਰਨੀ ਪਈ, ਜਿਸ ਕਰ ਕੇ ਉਹ ਬੀਮਾਰ ਪੈ ਗਈ। ਤਦ ਉਹਦੇ 'ਜਜਮਾਨ' ਨੇ ਉਹਨੂੰ ਸਹੁੰ ਚੁਕਾ ਕੇ ਨਾਟਕ 'ਚ ਹਿੱਸਾ ਲੈਣੋਂ ਮਨ੍ਹਾ ਕਰ ਦਿੱਤਾ। ਉਦੋਂ ਤੋਂ ਉਹ ਰਾਘੱਪਾ 'ਤੇ ਵਿਸ਼ਵਾਸ ਕਰ ਕੇ, ਉਸਦਾ ਹੁਕਮ ਮੰਨ ਕੇ ਉਸਦੇ ਆਸਰੇ ਦਿਨ ਕੱਟ ਰਹੀ ਸੀ। ਹੁਣ ਉਹ ਅੱਧਖੜ ਹੋ ਚੱਲੀ ਸੀ। ਹਿਚਕੀਆਂ ਦੀ ਬੀਮਾਰੀ ਲੱਗ ਜਾਣ ਕਰਕੇ, ਗਾਉਣਾ ਵੀ ਉਹਨੇ ਘੱਟ ਕਰ ਦਿੱਤਾ ਸੀ। ਅੱਜ 'ਜਜਮਾਨ' ਦੇ ਘਰ 'ਚ ਸੰਗੀਤ-ਸਭਾ ਹੋਣ ਕਰਕੇ ਸਵੇਰ ਤੋਂ ਹੀ ਇਲਾਇਚੀ-ਮੁਲੱਠੀ ਖਾ ਕੇ ਗਲਾ ਠੀਕ ਕਰ ਕੇ ਗਾਣਾ ਗਾਉਣ ਆਈ ਸੀ।

ਪਰ ਤਹਿਸੀਲਦਾਰ ਨੂੰ ਬੁਲਾਉਣ ਗਿਆ ਘਰ ਦਾ ਮਾਲਿਕ ਇਕ ਘੰਟਾ ਲੰਘ ਜਾਣ 'ਤੇ ਵੀ, ਪਰਤ ਕੇ ਨਹੀਂ ਸੀ ਆਇਆ। ਉਹ ਬਹੁਤ ਅੱਕ ਗਈ ਸੀ। ਗਾਣਾ ਸੁਣਨ ਆਏ ਲੋਕਾਂ 'ਚ ਮਹਿਬੂਬਜਾਨ ਨਾਲ ਇਕ-ਦੋ ਗੱਲਾਂ ਕਰਨ ਦੀ ਰੀਝ ਸੀ। ਰਾਘੱਪਾ ਦੀ ਗ਼ੈਰ-ਮੌਜੂਦਗੀ ਕਾਰਨ ਉਹਨਾਂ ਕੋਈ ਖ਼ਾਸ ਉਤਸੁਕਤਾ ਨਾ ਵਿਖਾਈ ਅਤੇ ਆਪਸ 'ਚ ਗੱਪਾਂ ਮਾਰਦੇ ਰਹੇ। ਉਹਦੇ ਨਾਲ ਗੱਲ ਕਰਨ ਵਾਲਾ ਕੋਈ ਨਹੀਂ ਸੀ। ਰਾਘੱਪਾ ਨੇ ਉਹਨੂੰ ਦੱਸਿਆ ਸੀ ਕਿ ਉਸ ਸ਼ਾਮ ਵੱਡੇ ਅਫ਼ਸਰ ਸਭਾ 'ਚ ਆਉਣਗੇ। ਇਸ ਲਈ ਮਹਿਬੂਬਜਾਨ ਨੇ ਰੇਸ਼ਮੀ ਕਪੜੇ ਪਹਿਨੇ ਸਨ। ਮੂੰਹ 'ਤੇ ਖ਼ੂਬ ਮੇਕ-ਅੱਪ ਵੀ ਕੀਤੀ ਹੋਈ ਸੀ, ਗਲੇ 'ਚ ਸੋਨੇ ਦੀ ਜ਼ੰਜੀਰ

ਦੇ ਨਾਲ ਚਿੱਟੇ ਗੁਲਾਬ ਦੇ ਫੁੱਲਾਂ ਦੀ ਮਾਲਾ ਪਾ ਕੇ, ਜਿਵੇਂ ਆਪਣੀ ਜਵਾਨੀ ਦੇ ਦਿਨਾਂ 'ਚ ਵੱਡੀਆਂ-ਵੱਡੀਆਂ ਮਹਿਫ਼ਲਾਂ 'ਚ ਜਾਇਆ ਕਰਦੀ ਸੀ, ਉਸੇ ਤਰ੍ਹਾਂ ਅੱਜ ਵੀ ਬਣ-ਠਣ ਕੇ ਆਈ ਸੀ। ਕਾਫ਼ੀ ਚਿਰ ਤੋਂ ਅਭਿਆਸ ਘੱਟ ਹੋ ਜਾਣ ਕਰਕੇ, ਉਹਨੂੰ ਪਸੀਨਾ ਛੁੱਟ ਰਿਹਾ ਸੀ। ਅਜਿਹੇ ਅਕੇਵੇਂ-ਭਰੇ ਵਕਤ 'ਤੇ ਕਿੱਟੀ ਅੰਦਰ ਆਇਆ। ਉਸਦੇ ਆਉਣ ਨਾਲ ਮਹਿਬੂਬਜਾਨ ਦਾ ਅਕੇਵਾਂ ਕੁਝ ਘਟ ਗਿਆ। ਅਭਿਨੈ-ਕਲਾ 'ਚ ਨਿਪੁੰਨ ਮਹਿਬੂਬ ਨੂੰ, ਕਿੱਟੀ ਦਾ ਦੁਬਿਧਾ 'ਚ ਪੈ ਕੇ ਬੈਠਣ ਲਈ ਥਾਂ ਲੈਣਾ, ਬੱਚਿਆਂ 'ਚ ਬੈਠਣ ਵੇਲੇ ਦੀ ਗੜ-ਬੜ, ਸਰੀਰ ਸਿਕੋੜ ਕੇ ਬੈਠਣਾ, ਖੱਬੇ ਪਾਸੇ ਦੇ ਤੰਬੂਰੇ ਵਲ ਨਿਹਾਰਨਾ ਆਦਿ ਸਭ ਉਹਨੂੰ ਨਾਟਕ 'ਚ ਮਸਖ਼ਰੇ ਦੇ ਪਾਤਰ ਦਾ ਚੇਤਾ ਕਰਾ ਰਹੇ ਸਨ। ਇਸ ਲਈ ਉਹ ਉਸ ਜੀਊਂਦੇ-ਜਾਗਦੇ ਨਾਟਕ ਨੂੰ ਇਕ ਟੱਕ ਦੇਖਣ 'ਚ ਮਗਨ ਸੀ।

ਇੰਨੇ ਨੂੰ ਰਾਘੱਪਾ, ਤਹਿਸੀਲਦਾਰ ਤੇ ਉਸਦੇ ਇਕ ਹੋਰ ਮਿੱਤਰ ਨੂੰ ਨਾਲ ਲੈ ਕੇ ਪਹੁੰਚ ਗਿਆ। ਤਹਿਸੀਲਦਾਰ ਦੇ ਆਉਂਦਿਆਂ ਹੀ ਤਕੀਏ ਦੀ ਟੇਕ ਲਾ ਕੇ ਬੈਠੇ ਸਾਊ ਬੰਦੇ ਸਿੱਧੇ ਹੋ ਕੇ ਬੈਠ ਗਏ ਅਤੇ ਉਹਨਾਂ ਦਾ ਸੁਆਗਤ ਕੀਤਾ। ਤਹਿਸੀਲਦਾਰ ਆਪਣੇ ਨਾਲ ਆਏ ਮਿੱਤਰ ਨੂੰ ਵੱਡਾ ਤਕੀਆ ਦੇ ਕੇ ਆਪ ਵੀ ਬਹਿ ਗਏ। ਉਹਨਾਂ ਦੇ ਕੋਲ ਹੀ ਰਾਘੱਪਾ ਵੀ ਬੈਠ ਗਿਆ ਅਤੇ ਸਾਰੇ ਸਾਊ ਬੰਦਿਆਂ ਨਾਲ ਜਾਣ-ਪਛਾਣ ਕਰਾਈ। ਜਿਹਨਾਂ-ਜਿਹਨਾਂ ਨੂੰ ਤਹਿਸੀਲਦਾਰ ਸਾਹਿਬ ਜਾਣਦੇ ਸਨ, ਉਹਨਾਂ ਨਾਲ, ਉਹਨਾਂ ਹਲਕਾ-ਜਿਹਾ ਹਾਸਾ-ਮਖ਼ੌਲ ਵੀ ਕੀਤਾ। ਜਦੋਂ ਇਧਰ ਇਹ ਸੱਭ ਕੁਝ ਚਲ ਰਿਹਾ ਸੀ, ਤਾਂ ਕਿੱਟੀ ਨੇ ਹਾਰ ਕੇ ਬੱਚਿਆਂ ਦੇ ਝੁੰਡ 'ਚੋਂ ਸਿਰ ਉੱਚਾ ਕਰ ਹੀ ਲਿਆ। ਉਹ ਆਪਣੇ ਮਾਮੇ ਵਲ ਬਿਹਬਲਤਾ ਤੇ ਨਿਮਰਤਾ ਨਾਲ, ਇਹ ਸੋਚ ਕੇ ਵੇਖ ਰਿਹਾ ਸੀ ਕਿ ਕਦ ਮਾਮੇ ਦੀ ਨਜ਼ਰ ਉਸ ਵਲ ਉੱਠੇਗੀ। ਪਰ ਨਾ ਤਾਂ ਤਹਿਸੀਲਦਾਰ ਤੇ ਨਾ ਹੀ ਉਸ ਤੱਕ ਪਹੁੰਚਾਉਣ ਵਾਲੇ ਮਾਮੇ ਨੇ ਉਸ ਚਿੱਕੜ 'ਚ ਫਸੇ ਕੰਵਲ ਵਲ ਨਜ਼ਰ ਚੁੱਕੀ।

ਰਾਘੱਪਾ ਨੇ ਕਮਰੇ 'ਚ ਬੈਠੀ ਸੁਰ-ਸੁੰਦਰੀ ਨੂੰ ਜ਼ੋਰ ਨਾਲ ਆਖਿਆ, "ਮਹਿਬੂਬ ਤੇਰਾ ਸੰਗੀਤ ਸੁਣਨ ਲਈ ਤਹਿਸੀਲਦਾਰ ਸਾਹਬ ਪਧਾਰੇ ਹਨ । ਉਹ ਕਈ ਦਿਨਾਂ ਤੋਂ ਤੇਰਾ ਸੰਗੀਤ ਸੁਣਨ ਲਈ ਕਹਿ ਰਹੇ ਸਨ । ਅੱਜ ਆਪਣਾ ਸਭ ਤੋਂ ਵਧੀਆ ਗਾਣਾ ਸੁਣਾ।"

ਮਹਿਬੂਬਜਾਨ ਨੇ ਥੋੜ੍ਹਾ ਕੁ ਰੋਸ਼ਨੀ ਵਲ ਖਿਸਕਦਿਆਂ ਨਜ਼ਾਕਤ ਨਾਲ ਵੱਡੇ ਤਕੀਏ 'ਤੇ ਬਿਰਾਜਮਾਨ ਤਹਿਸੀਲਦਾਰ ਦੇ ਮਿੱਤਰ ਨੂੰ ਅਦਾਬ ਕੀਤਾ। ਇਸ ਗੱਲ ਨੂੰ ਦੇਖ ਕੇ ਤਹਿਸੀਲਦਾਰ ਨੇ ਆਪਣਾ ਹੱਕ ਜਤਾਉਂਦਿਆਂ ਕਿ ਤਹਿਸੀਲਦਾਰ ਇਹ ਨਹੀਂ, ਮੈਂ ਹਾਂ, ਗੰਭੀਰਤਾ ਨਾਲ ਪੁੱਛਿਆ, "ਗੰਧਰਵ ਰਾਗ ਆਉਂਦੈ ?"

ਮਹਿਬੂਬ ਨੇ ਆਖਿਆ, "ਜੀ ਹਾਂ" (ਸਭਾ 'ਚ ਹਿੰਦੁਸਤਾਨੀ 'ਚ ਹੀ ਬੋਲਣ ਦਾ ਉਸਦਾ ਅਸੂਲ ਸੀ) ਉਹ ਹੋਰ ਦੇਰ ਨਾ ਕਰਦੀ ਹੋਈ, ਕਮਰੇ ਤੋਂ ਬਾਹਰ ਆ ਕੇ, ਆਪਣੇ ਲਈ ਵੱਖਰੀ ਵਿਛਾਈ ਦਰੀ 'ਤੇ ਬੈਠਦਿਆਂ, ਸਿਰ ਦਾ ਪੱਲਾ ਠੀਕ ਕਰਨ ਲੱਗੀ।

ਉਸਦੇ ਰੌਸ਼ਨੀ 'ਚ ਆ ਜਾਣ ਨਾਲ, ਕਿੱਟੀ ਲਈ ਉਸਦਾ ਰੂਪ ਮਠਾ ਪੈ ਗਿਆ। ਗੈਸ ਦੀ ਲੋਅ 'ਚ ਉਸਦੇ ਮੂੰਹ 'ਤੇ ਲੱਗੇ ਰੰਗ ਨਾਲ ਨਾ ਦੱਬ ਸਕਣ ਵਾਲੀਆਂ ਝੁਰੜੀਆਂ ਕਿਤੇ-ਕਿਤੇ ਦਿੱਸ ਰਹੀਆਂ ਸਨ। ਵਧੇਰੇ ਅਨੁਭਵੀ ਲੋਕਾਂ ਲਈ ਭਾਵੇਂ ਉਹ ਹੁਣ ਵੀ ਸੁੰਦਰ ਸੀ। ਸੁੰਦਰਤਾ ਦੀ ਦਹਿਲੀਜ਼ 'ਤੇ ਪੁੱਜ ਕੇ 'ਅੰਦਰ ਜਾਵਾਂ ਜਾਂ ਨਾ ਜਾਵਾਂ' ਸੋਚਣ ਵਾਲੇ ਕਿੱਟੀ ਨੂੰ, ਮਹਿਬੂਬਜਾਨ ਦਾ ਉਸ ਵੇਲੇ ਦਾ ਰੂਪ ਭਿਆਨਕ ਹੀ ਲੱਗਾ। ਜ਼ਰਾ ਕੁ ਮੋਟੀ ਹੋਣ 'ਤੇ ਵੀ, ਉਸਦੇ ਸਰੀਰ ਦੇ ਅੰਗ ਰਿਸ਼ਟ-ਪੁਸ਼ਟ ਸਨ। ਉਸਦੇ ਮੂੰਹ ਨੂੰ ਕੋਲੋਂ ਦੇਖਣ 'ਤੇ ਕਿੱਟੀ ਨੂੰ ਪੂਰੀ ਤਰ੍ਹਾਂ ਨਿਰਾਸ਼ਾ ਹੀ ਹੋਈ।

ਪਰ ਪੰਜ ਮਿੰਟ ਪਹਿਲਾਂ ਦੇ ਉਸ ਅੱਧ-ਹਨੇਰੇ ਕਮਰੇ ਦੇ ਝੂਠੇ-ਫ਼ਰੇਬੀ ਚਿੱਤਰ ਕਾਰਨ ਉਸਦੀ ਕਿਸ਼ੋਰ-ਅਵਸਥਾ ਉਸਦਾ ਸਾਥ ਛੱਡ ਗਈ। ਹੁਣ ਦੀ ਇਹ ਨਿਰਾਸ਼ਾ ਉਸਨੂੰ ਮੁੜ ਬਾਲਕ ਨਾ ਬਣਾ ਸਕੀ।

ਬੈਠਕ ਦੇ ਬਾਹਰਲੇ ਬਰਾਂਡੇ 'ਚ ਬੈਂਚ 'ਤੇ ਬੈਠਾ ਇਕ ਬੁੱਢਾ ਅੰਦਰ ਆਇਆ ਅਤੇ ਉਹਨੇ ਉਥੇ ਰੱਖੇ ਤੰਬੂਰੇ ਤੇ ਤਬਲੇ ਦੀ ਸੁਰ ਇਕ ਵਾਰ ਜਾਂਚ ਕੇ ਦੇਖੀ। ਤਬਲਾ ਠੀਕ ਕਰਨ ਵਾਲੀ ਹਥੌੜੀ ਦੀ ਆਵਾਜ਼ 'ਚ ਹੀ, ਦੇਸ਼ਪਾਂਡੇ ਨੇ ਦੇਖਿਆ ਕਿ ਡੱਬਿਆਂ 'ਚ ਤਮਾਖੂ ਖ਼ਤਮ ਹੋ ਗਿਆ ਹੈ। ਉਹਨੇ ਉੱਚੀ ਤਾਈਂ ਆਖਿਆ, "ਰਾਘੱਪਾ ਤਮਾਖੂ ਮੁੱਕ ਗਿਐ।" 'ਉਹ !' ਆਖਦਿਆਂ ਰਾਘੱਪਾ ਨੇ ਛੋਟੇ ਬੱਚਿਆਂ ਵਲ ਘੁੰਮ ਕੇ, ਡੱਬ 'ਚੋਂ ਦੋ ਆਨੇ ਕੱਢ ਕੇ, ਉਹਨਾਂ ਵਲ ਬਾਂਹ ਲੰਮੀ ਕਰ ਕੇ ਕਿਹਾ, "ਓਏ, ਤੁਹਾਡੇ 'ਚੋਂ ਜਿਸਦੇ ਮੁੱਛਾਂ ਆ ਗਈਆਂ ਹਨ, ਉਹ ਜਾਵੇ ਅਤੇ ਦੋ ਆਨੇ ਦਾ ਤਮਾਖੂ ਲੈ ਆਵੇ।"

ਇਧਰਲੇ ਪਾਸਿਉਂ ਸੁਰ-ਥਾਪ ਦੀ ਆਵਾਜ਼ ਆਉਂਦੀ ਰਹਿਣ ਕਰਕੇ, ਬੱਚੇ ਬਾਹਰ ਜਾਣ ਲਈ ਇਕ-ਦੂਜੇ ਦੇ ਮੂੰਹ ਵਲ ਝਾਕਣ ਲੱਗੇ। ਇਕ ਮੁੰਡੇ ਨੇ ਕਿੱਟੀ ਵਲ ਇਸ਼ਾਰਾ ਕਰ ਕੇ ਆਖਿਆ, 'ਇਸਦੇ ਮੁੱਛਾਂ ਨਿੱਕਲ ਆਈਆਂ ਹਨ।' ਕਿੱਟੀ ਹਕਾ-ਬੱਕਾ ਹੋ ਕੇ ਫਟਾ-ਫਟ ਉੱਠ ਕੇ ਮਾਮੇ ਦੇ ਹੱਥ 'ਚੋਂ ਦੁਆਨੀ ਲੈਣ ਲਈ ਅੱਗੇ ਵਧਿਆ। ਤਦੋਂ ਹੀ ਰਾਘੱਪਾ ਨੇ ਉਹਨੂੰ ਵੇਖਿਆ।

"ਉਹ ਹੋ...ਤੂੰ ਆ ਗਿਐਂ ? ਏਥੇ ਕਿਉਂ ਬੈਠੈਂ ?" ਇਹ ਆਖਦਿਆਂ ਰਾਘੱਪਾ ਨੇ ਰਤਾ ਕੁ ਸਰਕ ਕੇ ਥਾਂ ਬਣਾਈ ਅਤੇ ਬੈਠਣ ਦਾ ਇਸ਼ਾਰਾ ਕੀਤਾ। ਮਹਿਬੂਬਜਾਨ ਦੇ ਮੁੱਖ 'ਤੇ ਹੱਲਕੀ ਜਿਹੀ ਹਾਸੀ ਨੱਚ ਉੱਠੀ। ਤਹਿਸੀਲਦਾਰ ਨੇ ਵੀ ਉਹਨੂੰ ਤਮਾਖੂ ਲਿਆਉਣ ਲਈ ਉੱਠਦਿਆਂ ਤੱਕਿਆ ਸੀ ਜਾਂ ਨਹੀਂ, ਇਹ ਜਾਚਣ ਲਈ ਵੀ ਕਿੱਟੀ ਦੀ ਨਜ਼ਰ ਤਹਿਸੀਲਦਾਰ ਵਲ ਉੱਠਣ ਦਾ ਸਾਹਸ ਨਾ ਕਰ ਸਕੀ। ਫਿਰ ਵੀ 'ਇਸ ਵੇਲੇ ਮਿਲੀ ਪਰਮੋਸ਼ਨ ਹੀ ਕਾਫ਼ੀ ਹੈ', ਇਹ ਸੋਚ ਕੇ ਉਹ ਖ਼ੁਸ਼-ਖ਼ੁਸ਼ ਉਥੇ ਹੀ ਬਹਿ ਗਿਆ। ਉਹਨੇ ਆਪਣੀ ਵਲ ਘੂਰਦੇ ਸਾਹਬ ਨੂੰ ਨਮਸਕਾਰ ਕੀਤੀ। ਰਾਘੱਪਾ ਨੇ ਉਸਦੀ ਸਿਰਫ਼ ਇੰਨੀ ਹੀ ਜਾਣ-ਪਛਾਣ ਕਰਾਈ, "ਇਹ ਸਾਡਾ ਮੁੰਡਾ ਹੈ। ਤੁਹਾਡੀ ਕਚਹਿਰੀ 'ਚ ਕੰਮ ਕਰਦਾ ਹੈ।" ਸਾਹਬ ਨੇ ਸਿਰ ਹਿਲਾਇਆ। ਆਪਣੇ ਮਾਤਹਿਤ ਨੂੰ ਆਪਣੇ ਇੰਨਾ ਨੇੜੇ ਬੈਠਾ ਵੇਖ ਕੇ, ਸਾਹਬ ਨੂੰ ਸੰਕੋਚ

ਹੋਇਆ। ਉਹਨਾਂ ਦੇ ਕੋਲ ਬੈਠਣ ਵੇਲੇ, ਤਕੀਏ ਨਾਲ ਢਾਸਣਾ ਲਾ ਕੇ ਬੈਠਣਾ ਚਾਹੀਦੈ ਕਿ ਨਹੀਂ, ਕਿੱਟੀ ਇਸ ਸ਼ਸ਼ੋਪੰਜ 'ਚ ਸੀ ਕਿ ਇੰਨੇ ਨੂੰ ਸੰਗੀਤ ਸ਼ੁਰੂ ਹੋ ਗਿਆ। ਥੋੜ੍ਹਾ ਚਿਰ ਆਰਾਮ ਨਾਲ ਬੈਠ ਕੇ ਸਾਹਬ ਆਪਣੇ ਸਾਥੀ ਨਾਲ ਗੱਪਾਂ ਮਾਰਨ ਲੱਗ ਪਏ। ਕਿੱਟੀ ਫਿਰ ਦੁਬਿਧਾ 'ਚ ਪੈ ਗਿਆ ਕਿ ਉਹਨਾਂ ਦੀਆਂ ਗੱਲਾਂ ਸੁਣੇ ਜਾਂ ਸੰਗੀਤ। ਮਾਮਾ ਤਾਂ ਸੰਗੀਤ 'ਚ ਡੁੱਬਿਆ ਹੋਇਆ ਸੀ। ਕਿੱਟੀ ਨੂੰ ਉਸ ਗਾਣੇ ਦਾ ਮਤਲਬ ਸਮਝ ਨਾ ਆਇਆ। ਇਸ ਤੋਂ ਛੁਟਕਾਰਾ ਨਹੀਂ ਮਿਲੇਗਾ, ਇਹ ਸੋਚ ਕੇ ਉਹ ਬੈਠਾ ਰਿਹਾ। ਥੋੜ੍ਹੇ ਚਿਰ 'ਚ, ਤਕੀਏ ਦੀ ਟੇਕ ਨਾ ਲਗਾ ਸਕਣ ਕਰਕੇ, ਉਸਦਾ ਲੱਕ ਦੁਖਣ ਲੱਗ ਪਿਆ। ਉਪਰੋਂ ਕੰਨਾਂ 'ਤੇ ਇਹ ਅਤਿਆ-ਚਾਰ ! ਉਹ ਸੁਰ-ਸੁੰਦਰੀ ਸਵਰਗ ਦੇ ਦੁਆਰ ਜੇਡਾ ਮੂੰਹ ਅੱਡ ਕੇ, ਅਜੀਬ ਸੁਅਰਾਂ ਤੇ ਵਿਅੰਜਨਾਂ ਦੇ ਸੰਜੋਗ ਨਾਲ ਇਕ 'ਸ਼ਾਸਤਰੀ-ਰਾਗ' ਅਲਾਪ ਰਹੀ ਸੀ। 'ਸ਼ਾਸਤਰੀ-ਰਾਗ' ਅਤੇ 'ਵੇਸਵਾ ਇਸਤਰੀ' ਦਾ ਕੇਹਾ ਵਿਚਿੱਤਰ ਸੰਜੋਗ ! ਇਹ ਸੋਚ ਕੇ ਕਿੱਟੀ ਨੂੰ ਮਨ ਹੀ ਮਨ ਜ਼ੋਰ ਦਾ ਹਾਸਾ ਆਇਆ। ਪਰ ਮਗਰੋਂ ਉਹਨੇ ਇਕ ਮਰਾਠੀ ਗੀਤ ਅਤੇ ਇਕ ਕੰਨੜ ਗੀਤ 'ਕਰਿਸ਼ਣ ਨੀ ਬੇਗਨੇਂ ਬਾਰੋ'* ਗਾਇਆ। ਉਸ 'ਚ ਵੀ ਕਿੱਟੀ ਨੂੰ ਕੋਈ ਖ਼ਾਸ ਸੁਆਦ ਨਾ ਆਇਆ। ਪਰ ਤਹਿਸੀਲਦਾਰ ਤੋਂ ਲੈ ਕੇ ਬੱਚਿਆਂ ਤੱਕ, ਸਾਰਿਆਂ ਨੂੰ ਸਿਰ ਹਿਲਾਉਂਦਿਆਂ ਦੇਖ, ਉਹ ਆਪ ਵੀ ਸਿਰ ਹਿਲਾਉਣ ਲੱਗਾ ਅਤੇ ਹੌਲੀ ਜਿਹੀ 'ਵਾਹ-ਵਾਹ' ਆਖਣ ਲੱਗਾ, ਜਿਸਨੂੰ ਕੋਈ ਸੁਣ ਨਾ ਸਕੇ। ਉਸ ਢਾਈ ਘੰਟਿਆਂ ਦੇ ਪ੍ਰੋਗਰਾਮ ਵਿਚ ਮਾਮੇ ਨੇ ਕੇਵਲ ਇਕ ਵਾਰ ਹੀ ਉਹਦੇ ਨਾਲ ਗੱਲ ਕੀਤੀ। ਤਹਿਸੀਲਦਾਰ ਨੇ ਤਾਂ ਸਿਰਫ਼ ਦੋ ਵਾਰੀ ਉਸਦੀ ਹੋਂਦ ਨੂੰ ਸਵੀਕਾਰਿਆ ਮਾਤਰ ਸੀ। ਇਕ ਵਾਰੀ ਤਮਾਖੂ ਲਿਆਉਣ ਦੀ ਗੱਲ 'ਤੇ ਦੂਸਰੀ ਵਾਰੀ ਉਹਨਾਂ ਦੇ ਨੇੜੇ ਦੇ ਤਕੀਏ 'ਤੇ ਧਾਵਾ ਬੋਲਣ ਵੇਲੇ। ਕਿੱਟੀ ਨੇ ਸਪੱਸ਼ਟ ਤੌਰ ਤੇ ਅਨੁਭਵ ਕੀਤਾ ਕਿ ਉਹਦਾ ਆਉਣਾ ਵਿਅਰਥ ਗਿਆ। ਮਹਿਬੂਬਜਾਨ ਨੇ ਰਾਘੱਪਾ ਦੀ ਫ਼ਰਮਾਇਸ਼ ਮੁਤਾਬਿਕ 'ਨਾ ਮਾਰੋ ਪਿਚਕਾਰੀ' ਠੁਮਰੀ ਨੂੰ ਐਕਟਿੰਗ ਸਹਿਤ ਗਾ ਕੇ ਖ਼ਤਮ ਕੀਤਾ। ਉਸਦੀ ਐਕਟਿੰਗ ਤੇ ਨਜ਼ਾਕਤ ਕਿੱਟੀ ਨੂੰ ਰਤਾ ਚੰਗੀ ਨਾ ਲੱਗੀ। ਉਹਨੇ ਸੋਚਿਆ ਅੱਜ ਦੀ ਇਹ ਹਿੰਸਾ ਹੀ ਅੱਜ ਦੀ ਖੱਟੀ ਰਹੀ।

ਸਭਾ ਦੀ ਸਮਾਪਤੀ ਮਗਰੋਂ ਤਹਿਸੀਲਦਾਰ ਸਾਹਬ ਮਹਿਬੂਬਜਾਨ ਨਾਲ ਦੋ-ਇਕ ਗੱਲਾਂ ਕਰਕੇ ਅਤੇ ਦੂਸਰਿਆਂ ਦੀ ਨਮਸਕਾਰ ਪਰਵਾਨ ਕਰ ਕੇ, ਜਾਣ ਲੱਗੇ ਤਾਂ ਕਿੱਟੀ ਨੇ ਨਮਸਕਾਰ ਕਰਕੇ ਪੁੱਛਿਆ — "ਤਾਂਗਾ ਲੈ ਆਵਾਂ ਸਾਹਬ।" ਸਾਹਬ ਨੇ ਆਖਿਆ, "ਰਾਘੱਪਾ ਨੇ ਕਿਸੇ ਮੁੰਡੇ ਨੂੰ ਘੱਲ ਦਿੱਤਾ ਹੈ।" ਬਿਨਾਂ ਗਾਲੀਆਂ ਦੇ ਵੀ ਸਾਹਬ ਦੇ ਮੂੰਹੋਂ ਗੱਲ ਨਿਕਲ ਸਕਦੀ ਹੈ, ਇਹ ਦੇਖ ਕੇ ਕਿੱਟੀ ਨੂੰ ਤਸੱਲੀ ਹੋਈ। ਇਧਰ-ਉਧਰ ਦੀਆਂ ਗੱਲਾਂ ਪਿੱਛੋਂ ਕਿੱਟੀ ਨੇ ਉਸ ਪੁਰਾਣੇ ਕੇਸ ਦੀ ਗੱਲ ਤੋਰੀ। ਇੰਨੇ ਨੂੰ ਤਾਂਗਾ ਆ ਖੜਾ ਹੋਇਆ। ਪਰ ਤਹਿਸੀਲਦਾਰ ਦੇ ਮਨ 'ਚ

---

* ਆ ਕਰਿਸ਼ਨ, ਤੂੰ ਛੇਤੀ ਆ।

ਕਿੱਟੀ ਨਾਲ ਗੱਲ ਕਰਨ ਦੀ ਰੀਝ ਜਾਗ ਪਈ। ਇਸ ਲਈ ਉਥੇ ਖੜੇ-ਖੜੋਤੇ ਕਿੱਟੀ ਨੂੰ ਗੰਭੀਰਤਾ ਨਾਲ ਕਹਿਣ ਲੱਗੇ, "ਦੇਖ ਕੁਲਕਰਨੀ ! ਤੇਰੇ ਵਰਗੇ ਲੋਕ ਜੇ ਰੈਵੇਨੀਊ ਮਹਿਕਮੇ 'ਚ ਟਿਕੇ ਰਹਿਣਾ ਚਾਹੁੰਦੇ ਹਨ, ਤਾਂ ਇਕ ਗੱਲ ਸਮਝ ਲਉ। ਤੇਰੇ ਜਿਹੀ ਜਗ੍ਹਾ 'ਤੇ ਲੱਗੇ ਆਦਮੀ ਲਈ ਇਹ ਜ਼ਰੂਰੀ ਹੈ ਕਿ ਉਹ ਸਭ ਕਾਇਦੇ-ਕਾਨੂੰਨ ਅਤੇ ਦਫ਼ਤਰੀ ਕਾਰਵਾਈ ਨੂੰ ਚੰਗੀ ਤਰ੍ਹਾਂ ਸਮਝੇ। ਕਿਸੇ ਦੂਸਰੇ ਦੀਆਂ ਗੱਲਾਂ 'ਚ ਆਉਣ ਦੀ ਲੋੜ ਨਹੀਂ। ਤੁਹਾਡੀ ਕਾਰਵਾਈ ਠੀਕ ਰਹਿਣੀ ਚਾਹੀਦੀ ਹੈ। ਤਦੇ ਤੁਸੀਂ ਇਸਦਾ ਪਾਰ ਪਾ ਸਕਦੇ ਹੋ। ਪਰਸੋਂ ਤੈਨੂੰ ਨੋਟ ਕਿਸਨੇ ਲਿਖਾਇਆ ਸੀ, ਇਹ ਮੈਨੂੰ ਨਹੀਂ ਪਤਾ ਕੀ ?"

ਕਿੱਟੀ ਬੋਲਿਆ, "ਨਹੀਂ ਸਾਹਬ, ਉਹਨਾਂ ਦਾ ਕੇਸ ਕਲੀਅਰ ਸੀ, ਇਹੀ ਆਖਿਆ ਸੀ।"

"ਜੋ ਵੀ ਹੋਵੇ, ਤੈਨੂੰ ਉਹਨਾਂ 'ਤੇ ਇੰਨਾ ਨਿਰਭਰ ਨਹੀਂ ਰਹਿਣਾ ਚਾਹੀਦਾ। ਤੂ ਜ਼ਰੂਰੀ ਕਾਇਦੇ-ਕਾਨੂੰਨ ਦੀ ਜਿਹੜੀ ਫ਼ਾਈਲ ਕਚਹਿਰੀ 'ਚ ਹੈ, ਘਰ ਲਿਜਾ ਕੇ ਇਕ ਵਾਰ ਨਹੀਂ, ਚਾਰ ਵਾਰ ਪੜ੍ਹ, ਫਿਰ ਤੈਨੂੰ ਆਪਣੇ ਕੰਮ ਦੀ ਸਮਝ ਆਏਗੀ। ਰੈਵੇਨੀਊ-ਮਹਿਕਮੇ 'ਚ ਕੰਮ ਕਰਦਿਆਂ, ਕਿਸੇ 'ਤੇ ਭਰੋਸਾ ਨਹੀਂ ਕਰਨਾ ਚਾਹੀਦਾ। ਹਾਲੇ ਤੂੰ ਜੂਨੀਅਰ ਏਂ, ਇਸ ਲਈ ਚਾਰ ਬੰਦੇ ਤੈਨੂੰ ਸਮਝਾਉਂਦੇ ਹਨ। ਪਰ ਕਲ੍ਹ ਨੂੰ ਜੇ ਕੋਈ ਚਾਲਾਕ ਮੁੰਡਾ ਤੇਰੇ ਥੱਲੇ ਕੰਮ ਕਰਨ ਲੱਗੇ, ਤਾਂ ਦਸਾਂ-ਪੰਦਰਾਂ ਦਿਨਾਂ 'ਚ ਕੋਈ ਕੇਸ ਤੇਰੇ ਗਲੇ ਪਾ ਕੇ ਤੇਰਾ ਚਾਂਸ ਖੋਹ ਲਿਜਾਏਗਾ। ਤੂੰ ਸਿੱਧੜ ਏਂ। ਅਜੇ ਤੈਨੂੰ ਇਸ ਮਹਿਕਮੇ ਦੀ ਰੀਤੀ-ਨੀਤੀ ਦਾ ਪਤਾ ਨਹੀਂ। ਕਲ੍ਹ ਸ਼ਾਮੀਂ ਨਿਯਮਾਂ ਦੀ ਉਸ ਫ਼ਾਈਲ ਨੂੰ ਘਰ ਲੈ ਜਾਣਾ ਅਤੇ ਸਵੇਰੇ ਲਈ ਆਉਣਾ। ਫ਼ਾਈਲ ਦੇਣੋਂ ਕੋਈ 'ਨਾਂਹ' ਕਰੇ, ਤਾਂ ਮੇਰੇ ਪਾਸ ਆ ਜਾਣਾ, ਦੁਆ ਦਿਆਂਗਾ। ਦੂਸਰਿਆਂ 'ਤੇ ਨਿਰਭਰ ਰਹਿਣ ਨਾਲ ਕਿੰਨੇ ਚਿਰ ਤਕ ਕੰਮ ਚਲੇਗਾ ! ਆਪਣਾ ਹੱਥ ਲੂਹ ਬਹਿਣ ਤੋਂ ਪਹਿਲਾਂ ਇਹ ਗੱਲ ਸਮਝ ਲੈਣਾ।" ਇੰਨਾ ਆਖ ਕੇ ਸਾਹਬ ਤਾਂਗੇ 'ਚ ਬੈਠ ਗਏ। ਉਹਨਾਂ ਨੂੰ ਛੱਡਣ ਜਾਣ ਲਈ ਰਾਘੱਪਾ ਵੀ ਤਾਂਗੇ 'ਤੇ ਬਹਿ ਗਿਆ। ਹਮਦਰਦੀ ਨਾਲ ਕਿੱਟੀ ਦਾ ਮਨ ਭਰ ਗਿਆ।

ਤਾਂਗੇ ਦੇ ਤੁਰ ਜਾਣ ਤੋਂ ਬਾਅਦ, ਜਦੋਂ ਕਿੱਟੀ ਨੇ ਸੋਚਿਆ ਕਿ 'ਹੁਣ ਘਰ ਚੱਲਣਾ ਚਾਹੀਦੈ', ਤਦੋਂ ਹੀ ਜਿਹੜਾ ਬੱਚਾ ਉਂਗਲੀਆਂ ਦੇ ਮਿੱਧੇ ਜਾਣ ਦੀ ਪੀੜ ਨਾਲ ਕੁਰਲਾਇਆ ਸੀ, ਆ ਕੇ ਉਹਦੀ ਕਮੀਜ਼ ਖਿੱਚ ਕੇ ਆਖਣ ਲੱਗਾ, "ਮਾਮੀ ਬੁਲਾ ਰਹੀ ਆ।"

ਕਿੱਟੀ ਨੇ ਪੁੱਛਿਆ, "ਕਿਹੜੀ ਮਾਮੀ ?"

"ਮੇਰੀ ਮਾਮੀ।"

"ਤੂੰ ਕੌਣ ਏਂ ?"

"ਮੈਂ ਭੀਮਸੈਨ।"

ਕਿੱਟੀ ਨੂੰ ਲੱਗਾ ਕਿ ਇਸ ਬੇਕਾਰ ਦੀ ਗੱਲਬਾਤ ਦਾ ਕੋਈ ਫ਼ਾਇਦਾ ਨਹੀਂ, ਇਸ ਲਈ ਚੁੱਪ-ਚੁਪੀਤੇ ਭੀਮਸੈਨ ਦੇ ਹੱਥ-ਲੱਗੇ ਬਕਾਸੁਰ (ਇਕ ਦੈਂਤ ਜਿਸਨੂੰ ਸ਼੍ਰੀ

ਕ੍ਰਿਸ਼ਨ ਨੇ ਮਾਰਿਆ ਸੀ।) ਵਾਂਗ, ਉਸ ਬਾਲਕ ਦੇ ਪਿੱਛੇ-ਪਿੱਛੇ ਤੁਰ ਪਿਆ। ਬਾਲਕ ਨੇ ਉਸੇ ਘਰ ਦੇ ਅੰਦਰ ਇਕ ਕਮਰੇ ਵਲ ਉਂਗਲੀ ਕਰ ਕੇ ਆਖਿਆ, ਉਥੇ ਲੇਟੀ ਹੋਈ ਐ ਅਤੇ ਆਪ ਭੱਜ ਗਿਆ। ਰਾਘੱਪਾ ਦੀ ਪਤਨੀ ਸਾਰੇ ਮੁਹੱਲੇ 'ਚ ਮਾਮੀ ਕਰਕੇ ਮਸ਼ਹੂਰ ਸੀ। ਕਿੱਟੀ ਨੂੰ ਡਰ ਵੀ ਮਹਿਸੂਸ ਹੋਇਆ ਤੇ ਸੰਕੋਚ ਵੀ। ਉਹਨੂੰ ਚੇਤੇ ਆਇਆ ਕਿ ਰਾਘੱਪਾ ਨੇ ਇਕ ਵਾਰੀ ਦੱਸਿਆ ਸੀ ਕਿ ਉਸਦੀ ਪਤਨੀ ਤਪਦਿੱਕ ਰੋਗ ਨਾਲ ਬੀਮਾਰ ਹੈ ਅਤੇ ਸਾਲ 'ਚ ਤਿੰਨ-ਚਾਰ ਮਹੀਨੇ ਮੰਜੇ 'ਤੇ ਗੁਜ਼ਾਰਦੀ ਹੈ। ਇਹ ਯਾਦ ਆਉਂਦਿਆਂ ਹੀ ਉਹਨੂੰ ਕੁੱਝ ਤੱਸਲੀ ਜਿਹੀ ਹੋਈ ਅਤੇ ਉਹ ਦਰਵਾਜ਼ੇ ਵਲ ਵਧਿਆ। ਦਰਵਾਜ਼ੇ ਦੇ ਕੋਲ ਆਉਂਦਿਆਂ ਹੀ, ਉਹਨੂੰ ਇਹ ਗੱਲ ਬਾਤ ਸਾਫ਼-ਸਾਫ਼ ਸੁਣਾਈ ਦਿੱਤੀ।

"ਭੈਣ ਮਹਿਬੂਬ, ਤੂੰ ਮੇਰੀ ਛੋਟੀ ਭੈਣ ਏਂ। ਮੈਂ ਤੇਰੇ ਨਾਲੋਂ ਵੱਡੀ ਹਾਂ, ਤੂੰ ਇਹ ਭਾਵਨਾ ਛੱਡ ਨਾ ਦਈਂ। ਤੂੰ ਮੇਰੇ ਲਈ ਰੱਬ ਵਾਂਗ ਏਂ।"

ਕਿੱਟੀ ਸੋਚਦਾ-ਸੋਚਦਾ ਦਰਵਾਜ਼ੇ ਦੇ ਕੋਲ ਆਇਆ। ਉਸ ਵੇਲੇ ਰਾਤ ਦੇ ਦਸ ਵੱਜ ਗਏ ਸਨ। ਉਸਦੀ ਛਾਂ ਨੂੰ ਦੇਖਦਿਆਂ ਹੀ, ਝੱਟ ਦੇ ਕੇ ਮਹਿਬੂਬ ਉੱਠੀ ਅਤੇ ਇਕ ਪਾਸੇ ਖਿਸਕ ਗਈ। ਲਾਲਟੈਨ ਦੀ ਮੱਧਮ ਜਿਹੀ ਲੋਅ 'ਚ ਇਕ ਦਰਮਿਆਨੀ ਉਮਰ ਦੀ, ਥੱਕੀ-ਥੱਕੀ ਜਿਹੀ ਦੁਰਬਲ ਇਸਤਰੀ ਝੁਕੀ ਬੈਠੀ ਸੀ। ਉਸਦੇ ਮੱਥੇ 'ਤੇ ਲੰਮੀ ਜਿਹੀ ਪਤਲੀ ਬਿੰਦੀ ਲੱਗੀ ਹੋਈ ਸੀ। ਉਸਦੇ ਸਰੀਰ ਦਾ ਰੰਗ ਨਿੰਬੂ ਵਾਂਗ ਪੀਲਾ ਸੀ। ਉਮਰ 'ਚ ਕੁੱਝ ਵਧੇਰੇ ਦਿਸਣ 'ਤੇ ਵੀ, ਇਹ ਗੱਲ ਸਾਫ਼ ਤੌਰ 'ਤੇ ਦਿੱਸ ਰਹੀ ਸੀ ਕਿ ਉਹ ਆਪਣੀ ਜੁਆਨੀ 'ਚ ਖ਼ਾਸੀ ਖ਼ੂਬਸੂਰਤ ਹੋਵੇਗੀ। ਉਸਦੀਆਂ ਗੱਲ੍ਹਾਂ ਥੋੜ੍ਹਾ ਠੋਡੀ ਵਲ ਝੁਕੀਆਂ ਹੋਈਆਂ ਸਨ, ਜਿਸ ਤੋਂ ਇੰਜ ਲੱਗਦਾ ਸੀ, ਮਾਨੋ ਉਹ ਵਰ੍ਹਿਆਂ ਤੋਂ ਖੰਘ ਦੀ ਸ਼ਿਕਾਰ ਹੋਵੇ, ਪਰ ਉਹਦੇ ਮੁੱਖ 'ਤੇ ਇਕ ਚਮਕ-ਜਿਹੀ ਸੀ। ਉਹਨੇ ਉਸ ਵਲ ਹੌਲੀ-ਜਿਹੀ ਘੁੰਮ ਕੇ ਉੱਕਾ ਹੀ ਕੋਈ ਹੈਰਾਨੀ ਨਾ ਵਿਖਾਉਂਦਿਆਂ ਅਤੇ ਉਸ ਵਲ ਵੇਖਣ ਦਾ ਯਤਨ ਵੀ ਨਾ ਕਰਦਿਆਂ, 'ਆਓ, ਕਿਟੱਣਾ, ਆਓ', ਆਖਿਆ। ਫਿਰ ਮਹਿਬੂਬ ਜਾਨ ਨੂੰ ਆਖਣ ਲੱਗੀ, "ਮਹਿਬੂਬ ਭੈਣ, ਇਧਰ ਚਟਾਈ ਵਿਛਾ ਦੇ।"

ਕਿੱਟੀ ਚਟਾਈ 'ਤੇ ਬੈਠ ਗਿਆ। ਮਹਿਬੂਬ ਜਾਨ ਉਥੋਂ ਉੱਠਦਿਆਂ ਬੋਲੀ, "ਚੰਗਾ ਭੈਣ, ਹੁਣ ਮੈਂ ਚੱਲਦੀ ਹਾਂ। ਗੱਡੀ ਸਾਢੇ ਦਸ ਵਜੇ ਤੱਕ ਜਾਂਦੀ ਹੈ।" ਮਹਿਬੂਬ ਦਾ ਇਹ ਸਦਾ ਨੇਮ ਸੀ ਕਿ ਜਿੱਥੋਂ ਤੱਕ ਮੁਮਕਿਨ ਹੋਵੇ, ਰਾਘੱਪਾ ਦੇ ਘਰ ਸੌਣ ਤੋਂ ਬਚਦੀ ਸੀ ਜਦੋਂ ਕੋਈ ਹੋਰ ਚਾਰਾ ਨਹੀਂ ਸੀ ਹੁੰਦਾ, ਤਾਂ ਰਾਘੱਪਾ ਤੋਂ ਬਚਨ ਲੈ ਕੇ ਸੌਂਦੀ ਸੀ।

ਚੰਪੱਕਾ ਦੇ ਇਹ ਆਖਦਿਆਂ ਹੀ, "ਜ਼ਰਾ ਦੁੱਧ ਪੀ ਕੇ ਜਾਈਂ ਭੈਣਾਂ", ਮਹਿਬੂਬ ਜਾਨ ਉਥੇ ਹੀ ਬਹਿ ਗਈ। ਚੰਪੱਕਾ ਦੀ ਕਮਜ਼ੋਰੀ ਨੇ ਉਸਦੇ ਬੋਲਾਂ 'ਚ ਅਧਿਕਾਰ ਭਰ ਦਿੱਤਾ ਸੀ। ਉਸਦੇ ਬੋਲਾਂ 'ਚ, ਕਮਜ਼ੋਰੀ ਕਾਰਨ ਜ਼ੋਰ ਪਾਉਣ ਦੀ ਵੀ ਸ਼ਕਤੀ ਨਹੀਂ ਸੀ। ਲੋਕੀਂ ਉਸਨੂੰ ਦੇਖ ਕੇ ਹੋਰ ਕੋਈ ਚਾਰਾ ਨਾ ਹੋਣ ਕਾਰਨ, ਉਸਦੀ ਇੱਛਾ ਨੂੰ ਹੀ ਆਗਿਆ ਮੰਨ ਕੇ ਪੂਰਾ ਕਰ ਦਿੰਦੇ ਸਨ।

ਇਧਰ ਨੂੰ ਚੰਪੱਕਾ ਨੇ ਦਰਵਾਜ਼ੇ ਕੋਲੋਂ ਲੰਘਦੀ ਹੋਈ ਰਤਨਾ ਨੂੰ ਹਾਕ ਮਾਰ ਕੇ ਕਿਹਾ, "ਰਤਨਾ, ਬਾਹਰ ਵਿਹੜੇ 'ਚੋਂ ਗੈਸ ਚੁੱਕ ਲਿਆ।" ਗੈਸ ਆ ਗਿਆ। ਉਹ ਦਹਿਲੀਜ਼ 'ਤੇ ਗੈਸ ਰੱਖ ਕੇ ਬਾਹਰੋਂ ਹੀ ਖਿਸਕ ਗਈ।

"ਤੂੰ ਜਦੋਂ ਐਨਾ ਕੁ ਬੱਚਾ ਸੀ, ਤਾਂ ਤੈਨੂੰ ਤੱਕਿਆ ਸੀ। ਤੁਹਾਡਾ-ਸਾਡਾ ਰੋਸਾ ਹੋਇਆਂ ਦਸ ਸਾਲ ਹੋ ਗਏ। ਦਰਸ਼ਨ ਵੀ ਦੁਰਲੱਭ ਰਹੇ। ਚਾਹੇ ਜੋ ਵੀ ਹੋਵੇ, ਤੂੰ ਤਾਂ ਵੱਡਾ ਹੋ ਗਿਐਂ।" ਇਹ ਆਖ ਕੇ ਚੰਪੱਕਾ ਨੇ ਮਹਿਬੂਬ ਜਾਨ ਨਾਲ ਕਿੱਟੀ ਦਾ ਰਿਸ਼ਤਾ ਦੱਸਿਆ। ਮਹਿਬੂਬ ਨੇ ਵੀ ਉਤਸੁਕਤਾ ਨਾਲ ਵਿਚ-ਵਿਚ ਪ੍ਰਸ਼ਨ ਪੁੱਛ ਕੇ, ਸਭ ਕੁੱਝ ਜਾਣ ਲਿਆ। ਇਹਨਾਂ ਹੀ ਸਵਾਲਾਂ-ਜਵਾਬਾਂ ਦੇ ਵਿਚ-ਵਿਚ ਚੰਪੱਕਾ ਨੇ ਗੰਗੱਵਾ ਬਾਰੇ ਛੋਟੇ-ਛੋਟੇ ਸਵਾਲ ਕਰ ਕੇ, ਸੱਭ ਕੁੱਝ ਜਾਣ ਲਿਆ। ਮੁੜ-ਮੁੜ ਕਿੱਟੀ 'ਤੇ ਸਵਾਲ ਕਰਕੇ ਇਹ ਜਾਨਣ ਦਾ ਯਤਨ ਵੀ ਕੀਤਾ ਕਿ ਗੰਗੱਵਾ ਦਾ ਹੁਣ ਤੱਕ ਉਹਨਾਂ ਲੋਕਾਂ ਨਾਲ ਗੁੱਸਾ ਹੈ ਜਾਂ ਨਹੀਂ, ਜੇ ਹੈ ਤਾਂ ਕਿੰਨਾ ਕੁ ਹੈ! ਕਿੱਟੀ ਦੇ ਪਿਤਾ ਜਦੋਂ ਜੀਉਂਦੇ ਸਨ, ਤਾਂ ਰਤਨਾ ਦੇ ਪਿਤਾ ਨਾਲ ਕਿੰਨਾ ਪਿਆਰ ਕਰਦੇ ਸਨ, ਸੱਭ ਕੁੱਝ ਦੱਸਣ ਲੱਗੀ। ਆਪਣੀ ਬੀਮਾਰੀ ਬਾਰੇ ਬੜੇ ਕਰੁਣਾਮਈ ਢੰਗ ਨਾਲ ਦੱਸਿਆ। ਇਹਨਾਂ ਔਰਤਾਂ ਦੀ ਨੇੜਤਾ ਨਾਲ ਕਿੱਟੀ ਦਾ ਮਨ ਨਰਮ ਪੈ ਗਿਆ ਸੀ। ਉਸੇ ਵੇਲੇ ਮੌਕਾ ਪਾ ਕੇ ਚੰਪੱਕਾ ਨੇ ਕਿੱਟੀ ਨੂੰ ਇਕ ਗੱਲ ਸਹਿਜ ਰੂਪ 'ਚ ਦੱਸੀ। "ਇਸ ਪੀੜ 'ਚ ਮੇਰਾ ਜੀਊਣਾ ਅਤੇ ਮਰਨਾ ਦੋਵੇਂ ਬਰਾਬਰ ਹੀ ਹਨ। ਅੱਜ ਜੇ ਜੀਉਂਦੀ ਹਾਂ, ਉਹ ਤੇਰੇ ਪਿਤਾ ਦੇ ਪੁੰਨਾਂ ਸਦਕਾ। ਤੇਰੀ ਮਾਂ ਵਲੋਂ ਤਾਂ ਮੈਂ ਮਰ ਹੀ ਚੁੱਕੀ ਹਾਂ। ਉਹ ਤਾਂ ਸਾਡਾ ਸਰਾਧ ਕਰ ਚੁਕੀ ਐ।" ਇਹ ਸੁਣ ਕੇ ਮਹਿਬੂਬ ਜਾਨ ਦਾ ਦਿਲ ਭਰ ਆਇਆ ਅਤੇ ਉਹ ਬੋਲੀ, "ਤੇਰੇ ਵਰਗੀ ਤੀਵੀਂ ਨਾਲ ਕੋਈ ਕਿਵੇਂ ਦੁਵੇਸ਼ ਕਰ ਸਕਦੈ ?"

"ਭੈਣ ਮਹਿਬੂਬ, ਹਰ ਚੀਜ਼ ਦਾ ਸਮਾਂ ਹੁੰਦੈ। ਹੁਣ ਇਹੀ ਲੈ, ਤੂੰ ਕੌਣ ਏਂ ਅਤੇ ਮੈਂ ਕੌਣ! ਭੈਣਾਂ ਵਾਂਗ ਰਹਿੰਦੀਆਂ ਹਾਂ। ਫੇਰ ਵੀ ਦੇਖ ਖ਼ੂਨ ਦੇ ਰਿਸ਼ਤੇ 'ਚ ਅਜਿਹੀਆਂ ਗੱਲਾਂ ਹੋ ਜਾਂਦੀਆਂ ਹਨ। ਇਸੇ ਤੇ ਤਾਂ ਲੋਕ "ਕਾਲਾਏ ਤਸਮੈ ਨਮੇ" ("ਹੇ ਕਾਲ! ਮੈਂ ਤੈਨੂੰ ਨਮਸਕਾਰ ਕਰਦਾ ਹਾਂ।") ਆਖਦੇ ਹਨ। ਪਰ ਭੈਣ ਮਹਿਬੂਬ, ਲੜਨ-ਝਗੜਨ ਨਾਲ ਕਿਤੇ ਖ਼ੂਨ ਦਾ ਰਿਸ਼ਤਾ ਟੁੱਟ ਜਾਂਦਾ ਹੈ, ਸੌ ਸਾਲ ਵੀ ਬੀਤ ਜਾਣ ਤਾਂ ਵੀ ਖ਼ੂਨ-ਖ਼ੂਨ ਹੀ ਹੈ।"

ਅਜਿਹੇ ਉਦਾਰ ਲੋਕਾਂ ਵਲੋਂ, ਮਾਂ ਦੇ ਕਿਰਿਆ-ਕਾਂਡ ਕਰ ਲੈਣ ਦੀ ਗੱਲ ਸੁਣ ਕੇ ਕਿੱਟੀ ਨੂੰ ਰਤਾ ਵੀ ਲੱਜਾ ਨਾ ਆਈ।

ਇੰਨੇ ਨੂੰ ਰਤਨਾ ਦੋ ਕੱਪ ਦੁੱਧ ਗਰਮ ਕਰ ਕੇ ਲੈ ਆਈ। ਹੁਣ ਅੰਦਰ ਆਉਣ ਤੋਂ ਛੁੱਟ ਉਹਦੇ ਕੋਲ ਕੋਈ ਚਾਰਾ ਨਹੀਂ ਸੀ। ਦਹਿਲੀਜ਼ 'ਤੇ ਸੰਕੋਚ ਨਾਲ ਖੜ੍ਹੀ ਪੰਦਰਾਂ ਵਰ੍ਹਿਆਂ ਦੀ ਮੁਟਿਆਰ ਕਿੱਟੀ ਨੂੰ ਦਿਖਾਈ ਦਿੱਤੀ। ਮਾਂ ਦਾ ਸੁਹੱਪਣ ਉਹਦੇ 'ਚ ਦੁੱਗਣਾ ਹੋ ਕੇ ਦਿੱਸ ਰਿਹਾ ਸੀ। ਉਸਦੇ ਦੁੱਧ ਲਿਆ ਕੇ ਰੱਖਣ 'ਤੇ, ਕਿੱਟੀ ਨੇ ਉਸਦੇ ਖੁੱਲ੍ਹੇ ਸਿਰ ਨੂੰ ਲਲਚਾਈਆਂ ਨਜ਼ਰਾਂ ਨਾਲ ਵੇਖਿਆ।

ਤਿੰਨ ਕੁ ਘੰਟੇ ਪਹਿਲਾਂ ਜਵਾਨ ਹੋਇਆ ਕਿੱਟੀ, ਹੁਣ ਪ੍ਰੇਮੀ ਵੀ ਬਣ ਗਿਆ।

# 9. ਗੰਗੱਵਾ ਦੀ ਅਣਗਹਿਲੀ ਦਾ ਸਿੱਟਾ

ਪਿਛਲੀ ਵਾਰੀ ਜਦ ਗੰਗੱਵਾ ਡੇਸਾਈ ਜੀ ਦੇ ਘਰ ਆਈ, ਤਾਂ ਇਕ ਲਾਪਰਵਾਹੀ ਕਰ ਬੈਠੀ।

ਗ਼ੁੱਸੇ 'ਚ ਪੈਸਿਆਂ ਬਾਰੇ ਗੰਗੱਵਾ ਨੇ ਜੋ ਕੁੱਝ ਆਖਿਆ, ਉਹ ਬਸੰਤ ਦੇ ਕੰਨੀਂ ਪੈ ਗਿਆ। ਬਸੰਤ ਰਾਉ ਨੂੰ ਸਿਨਮਾ ਦੇਖਣ ਲਈ ਪੈਸੇ ਨਾ ਮਿਲਣ ਦੇ ਕਾਰਨ, ਉਹ ਸਾਰੀ ਸ਼ਾਮ ਮੁੜ-ਮੁੜ ਖਿੱਝਦਾ ਰਿਹਾ। ਇੰਨੀ ਵਾਰੀ ਸਿਨਮੇ ਜਾਣ 'ਤੇ ਅਤੇ ਉਥੋਂ ਦਾ ਪੱਕਾ ਗਾਹਕ ਹੋਣ 'ਤੇ ਵੀ, ਉਸ ਦਿਨ ਗੇਟ-ਕੀਪਰ ਨੇ ਬਿਨਾਂ ਟਿਕਟ ਅੰਦਰ ਨਾ ਜਾਣ ਦਿੱਤਾ। ਬਸੰਤ ਰਾਉ ਨੇ ਬੜੇ ਤਰਲੇ ਕੀਤੇ, ਫਿਰ ਵੀ ਉਹ ਨਾ ਮੰਨਿਆ। ਤਿੰਨਾਂ ਆਨਿਆਂ ਲਈ ਉਹਨੇ ਕਦੇ ਇੰਨਾ ਦੁੱਖ ਨਹੀਂ ਸੀ ਝੱਲਿਆ। ਉਸ ਦਿਨ ਸਿਨਮੇ ਜਾ ਕੇ ਖ਼ਾਲੀ ਪਰਤਣ ਦੀ ਵੇਦਨਾ ਨਾਲ ਦੁੱਖੀ ਹੋ ਕੇ, ਉਹਨੇ ਗੰਗੱਵਾ ਦੀ ਗੱਲ ਦੇ ਰਹੱਸ ਦਾ ਪਤਾ ਲਾਉਣ ਦਾ ਨਿਸ਼ਚਾ ਕਰ ਲਿਆ। ਬਸੰਤ ਰੁੱਤ ਵਾਂਗ ਹੀ ਬਸੰਤ ਰਾਉ ਦੀਆਂ ਹਰਕਤਾਂ ਵੀ ਬੜੀਆਂ ਅਜੀਬ ਹੋਇਆ ਕਰਦੀਆਂ ਸਨ। ਅਗਲੇ ਦਿਨ ਦੁਪਹਿਰ ਨੂੰ ਐਨ ਮਾਂ ਦਾ ਭੋਜਨ ਸਮਾਪਤ ਹੁੰਦਿਆਂ ਹੀ ਉਹਨੇ ਪਾਨ ਵਾਲਾ ਡੱਬਾ ਲੁਕਾ ਦਿੱਤਾ। ਭੋਜਨ ਖ਼ਤਮ ਕਰਨ ਤੋਂ ਤੁਰੰਤ ਮਗਰੋਂ, ਜੇ ਵੇਣੂਬਾਈ ਦੋ ਪਾਨ ਅਤੇ ਇਕ ਮੁੱਠ ਸੁਪਾਰੀ ਨਾ ਖਾਵੇ, ਤਾਂ ਉਸਦਾ ਜੀਊਣਾ ਹਰਾਮ ਹੋ ਜਾਂਦਾ। ਸਟਪਟਾਉਂਦਿਆਂ ਉਹਨੇ ਸਾਰਾ ਘਰ ਛਾਣ ਮਾਰਿਆ। ਡੇਸਾਈ ਦੇ ਸੌਣ ਦਾ ਸਮਾਂ ਹੋਣ ਕਰਕੇ ਜ਼ਿਆਦਾ ਸ਼ੋਰ ਵੀ ਨਾ ਮਚਾ ਸਕੀ।

ਇਚਰ ਨੂੰ ਉੱਪਰੋਂ ਬਸੰਤ ਰਾਉ ਉੱਤਰ ਕੇ ਮਾਂ ਦੇ ਕੋਲ ਆਇਆ ਅਤੇ ਬੋਲਿਆ, "ਮਾਂ, ਕੱਲ੍ਹ ਗੰਗੱਵਾ ਕੁੱਝ ਆਖ ਰਹੀ ਸੀ ਨਾ ?"

"ਕੀ ਕਹਿ ਰਹੀ ਸੀ ਵਿਚਾਰੀ। ਪੁੱਤ-ਪੁੱਤ ਕਰਦਿਆਂ ਘੁਲਦੀ ਜਾ ਰਹੀ ਐ।"

"ਨਹੀਂ ਮਾਂ, ਕੋਈ ਪੈਸਿਆਂ ਦੀ ਗੱਲ ਸੀ ਨਾ ?"

"ਪੈਸੇ ਕਿੱਥੋਂ ਆਏ ਭਈ ?"

"ਪਰ ਉਹਨੇ ਮੈਨੂੰ ਡਾਂਟ ਪੁਆ ਦਿੱਤੀ। ਘਰ ਦੇ ਵਾਰਿਸ ਨੂੰ ਸਿਨਮਾ ਦੇਖਣ ਲਈ ਤਿੰਨ ਆਨੇ ਨਹੀਂ ਮਿਲਦੇ, ਉਸ ਮਾਈ ਨੂੰ ਜਦ ਵੀ ਦਸਾ-ਪੰਦਰਾਂ ਦੀ ਲੋੜ ਹੁੰਦੀ ਐ, ਮਿਲ ਜਾਂਦੇ ਹਨ। ਘਰ ਵਿਚ ਜੋ ਕੁੱਝ ਹੁੰਦੈ, ਮੈਨੂੰ ਪਤਾ ਨਹੀਂ ਕੀ ? ਐਰੇ-ਗੈਰੇ ਥੱਥੂ-ਖ਼ੈਰੇ ਮੌਜ ਕਰਨ ਅਤੇ ਘਰ ਵਾਲਿਆਂ ਨੂੰ ਠੂਠ। ਮੈਂ ਕੁੱਝ ਕਹਿੰਦਾ ਨਹੀਂ ਨਾ, ਇਸੇ ਲਈ ਤਾਂ।"

"ਤੈਨੂੰ ਦੇਣੋਂ ਕੌਣ ਮਨ੍ਹਾ ਕਰਦਾ ਹੈ, ਬਸੰਤਣਾ। ਉਹ ਤਾਂ ਤੇਰੇ ਭਲੇ ਲਈ ਹੀ ਕਹਿੰਦੇ ਹਾਂ। ਹਫ਼ਤੇ 'ਚ ਇਕ ਵਾਰ ਸਿਨਮਾ ਦੇਖੋ ਪੁੱਤ, ਰੋਜ਼ ਦੇਖਣ ਨਾਲ ਕਿਵੇਂ ਚੱਲੇਗਾ ? ਤੇਰੀ ਪੜ੍ਹਾਈ ਦਾ ਕੀ ਹੋਵੇਗਾ...?"

"ਮੈਨੂੰ ਸਿਨਮਾ ਦੇਖੇ ਬਗੈਰ ਸਿਰ ਦਰਦ ਹੋ ਜਾਂਦੈ। ਸਿਰ ਦਰਦ ਰਹੇ ਤਾਂ ਪੜ੍ਹਾਈ ਕਿੱਦਾਂ ਹਊਗੀ ? ਜੇ ਮੈਂ ਫੇਲ੍ਹ ਹੋ ਜਾਵਾਂ — ਤਾਂ ਆਖੋਂਗੀ, 'ਦੇਖ ਉਸ

ਕਿੱਟੀ ਨੂੰ।' ਬੱਸ 'ਕਿੱਟੀ-ਕਿੱਟੀ' ਦਾ ਨਾਂ ਹੀ ਮੇਰੇ ਕੰਨਾਂ 'ਚ ਕਿਟਕਿਟਾਉਂਦੀ ਰਹੇਂਗੀ। ਉਹਨਾਂ ਲੋਕਾਂ ਨੂੰ ਦੇਖਦਿਆਂ ਹੀ ਮੇਰੇ ਅੰਦਰ ਅੱਗ ਲੱਗ ਜਾਂਦੀ ਐ...। ਜਾਣ ਦਿਉ ਮੈਨੂੰ ਵੀ ਨਹੀਂ ਚਾਹੀਦੇ ਪੈਸੇ। ਪਰ ਘਰ ਦੇ ਪੈਸੇ ਕਿੱਥੇ ਜਾਂਦੇ ਹਨ, ਇਹ ਤਾਂ ਮੈਨੂੰ ਪਤਾ ਰਹਿਣਾ ਚਾਹੀਦੈ। ਮੈਂ ਕੋਈ ਨਿੱਕਾ ਬੱਚਾ ਹਾਂ? ਇਸ ਘਰ 'ਚ ਨਹੀਂ ਜੰਮਿਆ ਕੀ? ਜੇ ਇਉਂ ਈ ਚੱਲਦਾ ਰਿਹਾ, ਤਾਂ ਅਚਿਉਤੱਨਾ ਨੂੰ ਸੱਭ ਕੁੱਝ ਲਿਖ ਕੇ ਦੱਸ ਦਿਆਂਗਾ।

"ਅਚਿਉੱਤ ਤੇਰੇ ਵਾਂਗ ਬੇਵਕੂਫ਼ ਨਹੀਂ। ਚਾਹੇ ਜੋ ਵੀ ਹੋਵੇ, ਪਹਿਲਾਂ ਮੈਂ ਪਾਨ ਤਾਂ ਖਾ ਲਵਾਂ।" ਗੱਲ ਪਰਤਾਣ ਲਈ ਵੇਣੂਬਾਈ ਬੋਲੀ।

"ਤੂੰ ਖਾਨ-ਸੁਪਾਰੀ ਕਿੱਥੋਂ ਖਾਏਂਗੀ? ਮੈਂ ਪਾਨ-ਡੱਬਾ ਹੀ ਛੁਪਾ ਦਿੱਤੈ। ਪਹਿਲਾਂ ਦੱਸ, ਫਿਰ ਦਿਆਂਗਾ।"

ਵੇਣੂਬਾਈ ਨੂੰ ਆਪਣੇ ਬੇਟੇ ਦੇ ਇਹਨਾਂ ਹੱਥਕੰਡਿਆਂ ਤੇ ਤਰਸ ਆਇਆ। ਉਹ ਪਾਨ-ਸੁਪਾਰੀ ਤੱਕ ਛੱਡ ਸਕਦੀ ਸੀ, ਪਰ ਆਪਣੇ ਇਸ ਮੁੰਡੇ ਦੀਆਂ ਹਰਕਤਾਂ, ਉਸਦੀਆਂ ਗੱਲਾਂ, ਉਸਦੇ ਵਿਚਾਰ ਇਹ ਸੱਭ ਦੇਖ ਕੇ ਉਹ ਚਿੰਤਿਤ ਹੋਈ। ਛਿਣ-ਭਰ ਸੋਚਣ ਤੋਂ ਬਾਅਦ, ਉਸਨੂੰ ਲੱਗਾ ਕਿ ਜਿਸ ਗੱਲ ਨੂੰ ਉਹਨੇ ਹੁਣ ਤੱਕ ਲੁਕਾ ਕੇ ਰਖਿਆ ਸੀ, ਉਸਦੇ ਦੱਸ ਦੇਣ ਵਿਚ ਕੋਈ ਹਰਜ਼ ਨਹੀਂ ਅਤੇ ਲੁਕਾ ਰਖਣ 'ਚ ਲਾਭ ਵੀ ਨਹੀਂ। ਉਹਨੇ ਇਸ ਆਸ ਨਾਲ ਮੂੰਹ ਖੋਲ੍ਹਿਆ ਕਿ ਘੱਟੋ-ਘੱਟ ਬਸੰਤ ਦੇ ਮਨ 'ਚ ਗੰਗੱਵਾ ਲਈ ਥੋੜ੍ਹਾ ਆਦਰ ਤਾਂ ਪੈਦਾ ਹੋਵੇ।

"ਬਸੰਤ ਪੁੱਤਰ, ਤੂੰ ਹੁਣ ਸਮਝਦਾਰ ਹੋ ਗਿਆ ਏਂ। ਤੇਰੀ ਪਾਨ-ਸੁਪਾਰੀ ਤੈਨੂੰ ਮੁਬਾਰਿਕ, ਪਰ ਤੇਰਾ ਪੈਸੇ ਦਾ ਹੰਕਾਰ ਮਿਟ ਜਾਏ, ਇਸ ਲਈ ਦੱਸਦੀ ਹਾਂ। ਸੁਣ ਗੰਗੱਵਾ ਨੇ ਆਖਿਆ ਸੀ ਕਿ ਕਿਸੇ ਨੂੰ ਨਾ ਦੱਸਣਾ, ਪਰ ਤੇਰੇ ਤੇ ਮੇਰੇ ਵਿਚ ਕੋਈ ਫ਼ਰਕ ਨਹੀਂ। ਹੁਣ ਤਾਂ ਦਸ ਸਾਲ ਹੋ ਗਏ, ਆਖਣ 'ਚ ਕੋਈ ਬੁਰਾਈ ਵੀ ਨਹੀਂ ਖ਼ਾਸਕਰ ਪੈਸੇ 'ਤੇ ਆਕੜਨਾ ਨਹੀਂ ਚਾਹੀਦਾ। ਇਹ ਅੱਜ ਹੈ, ਕੱਲ੍ਹ ਨਹੀਂ। ਸੱਭ ਨਾਲ ਬਣਾ ਕੇ ਰੱਖੋ...।"

"ਪਹਿਲਾਂ ਦੱਸ, ਗੱਲ ਕੀ ਆ!" ਬਸੰਤ ਨੇ ਆਪਣੀ ਕਾਹਲ ਨੂੰ ਨਾ ਰੋਕ ਸਕਦਿਆਂ ਆਖਿਆ।

"ਗੰਗੱਵਾ ਵੱਡੇ ਘਰ ਦੀ ਹੈ ਪੁੱਤਰ। ਉਹਦਾ ਪਤੀ ਮੋਤੀਆਂ ਦਾ ਵਪਾਰ ਕਰਦਾ ਸੀ, ਗੁੜ ਦਾ ਵੀ ਵਪਾਰ ਕਰਦਾ ਸੀ। ਕੀ ਦੱਸਾਂ, ਵਿਚਾਰਾ ਕਿਸੇ ਬਿਪਤਾ 'ਚ ਫਸ ਗਿਆ। ਸਭ ਕੁਝ ਨੀਲਾਮ ਹੋ ਗਿਆ। ਜ਼ਿਥੇ ਦਿਤਾ ਸੀ, ਉਥੋਂ ਗਿਆ, ਜਿਥੋਂ ਲਿਆ ਸੀ, ਉਥੇ ਗਿਆ, ਜਿਥੇ ਰਖਿਆ ਸੀ, ਉਥੋਂ ਵੀ ਗਿਆ। ਗੰਗੱਵਾ ਹਿੰਮਤ ਵਾਲੀ ਔਰਤ ਹੈ। ਵਪਾਰ ਦੇ ਸਿਲਸਿਲੇ 'ਚ ਖੇਤ-ਦੁਕਾਨ ਸਭ ਵਿਕ ਚੁਕੇ ਸਨ। ਕੁਰਕੀ ਆਉਣ 'ਤੇ ਜਦ ਉਹਦੇ ਘਰ ਵਾਲਾ ਘਬਰਾ ਗਿਆ, ਤਾਂ ਗੰਗੱਵਾ ਨੇ ਘਰ ਵਿਚ ਜੋ ਥੋੜ੍ਹਾ ਬਹੁਤ ਸੋਨਾ ਸੀ, ਉਹ ਇਸੇ ਕਿੱਟੀ ਦੇ ਹੱਥ ਪਿਛਲੇ ਦਰਵਾਜ਼ਿਉਂ ਪਸ਼ੂਆਂ ਵਾਲੇ ਢਾਰੇ 'ਚ ਸੁੱਟਵਾ ਦਿੱਤਾ। ਪਤਾ ਨਹੀਂ ਕਿਵੇਂ ਉਹ ਲੈ ਗਿਆ। ਅਤੇ ਸਭ ਦੀਆਂ ਅੱਖਾਂ ਤੋਂ ਉਹ ਕਿਵੇਂ ਬਚਿਆ ਰਿਹਾ। ਜੋ ਵੀ ਹੋਵੇ, ਬੱਸ ਉਹ ਥੋੜ੍ਹਾ-

ਬਹੁਤ ਬਚ ਗਿਆ। ਸਭ ਕੁਝ ਚਲੇ ਜਾਣ ਮਗਰੋਂ ਅਤੇ ਪਤੀ ਦੇ ਵੀ ਮਰ ਜਾਣ ਤੋਂ ਬਾਅਦ, ਉਹਨੇ ਉਹ ਕੱਢਿਆ ਅਤੇ ਰਾਤੋ-ਰਾਤ ਸਾਡੇ ਕੋਲ ਲਿਆਈ ਅਤੇ ਬਿਕਵਾ ਦਿਤਾ। ਉਸ ਰਕਮ ਵਿਚੋਂ ਲਗਭਗ ਸੱਤ-ਅੱਠ ਸੌ ਰੁਪਏ ਤੇਰੇ ਪਿਤਾ ਜੀ ਪਾਸ ਰਖ ਦਿਤੇ। ਸੂਦ-ਦਰ-ਸੂਦ ਸਭ ਮਿਲ ਕੇ ਹੁਣ ਤਕਰੀਬਨ ਹਜ਼ਾਰ ਰੁਪਏ ਹੋ ਗਏ ਹਨ। ਜਦੋਂ ਲੋੜ ਹੁੰਦੀ ਹੈ, ਤਾਂ ਆ ਕੇ ਆਪਣੇ ਪੈਸਿਆਂ 'ਚੋਂ ਲੈ ਜਾਂਦੀ ਹੈ। ਅਸੀਂ ਕੁਝ ਵੀ ਨਹੀਂ ਦਿੰਦੇ। ਅਸੀਂ ਤਾਂ ਦਿੰਦੇ ਹਾਂ, ਉਹਨੂੰ ਸਿਰਫ਼ ਦੋ ਸਨੇਹ-ਭਰੀਆਂ ਗੱਲਾਂ। ਕੇਵਲ ਇੰਨੇ ਲਈ ਉਹ ਸਾਡੀ ਕਿੰਨੀ ਅਹਿਸਾਨਮੰਦ ਹੈ। ਉਸਦਾ ਇਹ ਗੁਣ ਤਾਂ ਦੇਖੋ।"

"ਤਾਂ ਕਿੱਟੀ ਵੀ ਹਰ ਮਹੀਨੇ ਰੁਪਏ ਲਿਆ ਕੇ ਦਿੰਦਾ ਹੈ ਕੀ ?"

"ਪਿਛਲੀ ਵਾਰ ਜਦ ਅਸੀਂ ਕਾਸ਼ੀ-ਯਾਤਰਾ ਨੂੰ ਗਏ ਸਾਂ ਤਾਂ ਉਹ ਮੇਰੇ ਨਾਲ ਗਈ। ਉਦੋਂ ਅਸੀਂ ਖ਼ਰਚ ਕੀਤਾ ਸੀ ਇਹ ਕੇਵਲ ਨਾਂ ਨੂੰ ਹੀ ਹੈ। ਹੁਣ ਕਿੱਟੀ ਦੇ ਹੱਥੋਂ ਹਰ ਮਹੀਨੇ ਕੁਝ ਰੁਪਏ ਦਿਵਾਉਂਦੀ ਰਹਿੰਦੀ ਹੈ। ਇਹ ਉਸਦੀ ਵਿਉਂਤ ਹੈ ਕਿ ਚਾਰ ਪੈਸੇ ਬਚ ਜਾਣ। ਗ਼ਰੀਬੀ ਦੀਆਂ ਗੱਲਾਂ ਅਜਿਹੀਆਂ ਹੀ ਹੁੰਦੀਆਂ ਹਨ। ਢਿੱਡ ਭਰਨ ਨੂੰ ਰੋਟੀ ਮਿਲ ਜਾਏ ਤਾਂ ਜ਼ਿਆਦਾ ਜ਼ਬਾਨ ਨਹੀਂ ਚਲਾਉਣੀ ਚਾਹੀਦੀ।"

ਆਖ਼ਰੀ ਵਾਕ ਨਾਲ ਬਸੰਤ ਦੇ ਮਨ ਨੂੰ ਸੱਟ ਵੱਜੀ। ਉਹਨੇ ਆਪਣੇ ਕਮਰੇ 'ਚੋਂ ਪਾਨ-ਸੁਪਾਰੀ ਦਾ ਡੱਬਾ ਲਿਆ ਕੇ, ਮਾਂ ਦੇ ਸਾਹਮਣੇ ਰਖ ਦਿੱਤਾ।

ਮਾਂ ਨੇ ਆਖਿਆ, "ਨਹੀਂ ਲੋੜ, ਜਾ ਤੂੰ ਹੀ ਪਾਨ ਖਾ ਲੈ।" ਮਾਂ ਦੀ ਦਿੱਤੀ ਇਸ ਸਿੱਖਿਆ ਦੇ ਅੰਮ੍ਰਿਤ ਨੂੰ ਵਿਸ਼ ਬਣਾਉਣ 'ਚ ਉਹਨੂੰ ਦੋ ਦਿਨ ਲੱਗ ਗਏ।

ਉਸੇ ਰਾਤ ਵੇਣੂਬਾਈ ਨੇ ਆਪਣੇ ਪੁੱਤਰ ਦਾ ਕਾਰਨਾਮਾ ਅਤੇ ਆਪਣਾ ਜਵਾਬ ਪਤੀ ਨੂੰ ਸੁਣਾਏ। ਇਹ ਸਭ ਕੁਝ ਸੁਣ ਕੇ ਡੇਸਾਈ ਜੀ ਆਪਣੇ ਪੁੱਤਰ ਦੇ ਭਵਿੱਖ ਬਾਰੇ ਚਿੰਤਿਤ ਹੋ ਗਏ। ਇਹ ਮੁੰਡਾ ਜਿਵੇਂ ਚਲ ਰਿਹਾ, ਇਵੇਂ ਹੀ ਰਿਹਾ, ਤਾਂ ਪਤਾ ਨਹੀਂ ਕਿਥੇ ਪੁਜੇਗਾ ? ਵੱਡੇ ਮੁੰਡੇ ਅਚਿਊਤ ਬਾਰੇ ਉਹਨਾਂ ਨੂੰ ਕੋਈ ਚਿੰਤਾ ਨਹੀਂ ਸੀ। ਉਸ ਨੂੰ ਵੇਖ ਕੇ ਉਹ ਫੁੱਲੇ ਨਹੀਂ ਸਮਾਉਂਦੇ ਸਨ। ਉਹਨਾਂ ਨੂੰ ਇਸ ਗੱਲ ਦਾ ਫ਼ਿਕਰ ਹੋਇਆ ਕਿ ਕਿਧਰੇ ਬਸੰਤਰਾਉ ਆਪਣੀ ਸਿਖ ਨਾਲ ਛੋਟੇ ਮੁੰਡੇ ਪੁਰਸ਼ੋਤਮ ਨੂੰ ਵੀ ਨਾ ਵਿਗਾੜ ਦੇਵੇ।

ਉਂਜ ਵੇਖਿਆ ਜਾਵੇ ਤਾਂ ਡੇਸਾਈ ਜੀ ਨੇ ਵੀ ਆਪਣੇ ਸਮੇਂ 'ਚ ਆਪਣੇ ਪਿਤਾ ਨਾਲ ਕਾਫ਼ੀ ਝਗੜਾ ਕੀਤਾ ਸੀ, ਪਰ ਬਸੰਤ ਵਾਂਗ ਉਹਨਾਂ 'ਚ ਹੋਛਾਪਨ ਨਹੀਂ ਸੀ। ਉਹਨਾਂ ਆਪਣੇ ਪਿਉ ਨਾਲ ਸਿਨਮੇ ਦੀ ਖ਼ਾਤਿਰ, ਤਿੰਨ ਆਨਿਆਂ ਪਿੱਛੇ ਲੜਾਈ ਮੁੱਲ ਨਹੀਂ ਸੀ ਲਈ, ਸਗੋਂ ਜਾਇਦਾਦ ਬਣਾਈ ਰਖਣ ਖ਼ਾਤਿਰ, ਸਭੋ ਵੱਡੇ ਘਰਾਂ ਦੇ ਬੱਚੇ ਛੋਟੀ ਉਮਰ 'ਚ ਹੀ ਧਨ-ਸੰਪਤੀ ਲਈ ਚੇਤੰਨ ਹੁੰਦੇ ਹਨ। ਉਹ ਵੀ ਜਦ ਵੱਡੇ ਹੋ ਜਾਂਦੇ ਹਨ, ਤਾਂ ਆਪਣੇ ਬੱਚਿਆਂ 'ਚ ਸੰਪਤੀ ਦਾ ਮੋਹ ਦੇਖ ਕੇ ਦੁਖੀ ਹੁੰਦੇ ਹਨ। ਇਹ ਸੰਪਤੀ ਨਾਲ ਜੁੜਿਆ ਹੋਇਆ ਸਰਾਪ ਹੈ।

ਡੇਸਾਈ ਜੀ ਨੇ ਇਸ ਸਥਿਤੀ ਦੀ, ਦੂਸਰੇ ਢੰਗ ਨਾਲ ਵਰਤੋਂ ਕਰਨ ਦਾ ਨਿਸ਼ਚਾ ਕੀਤਾ। ਬਹੁਤ ਚਿਰ ਤੋਂ ਉਹਨਾਂ ਦੇ ਮੋਢਿਆਂ 'ਤੇ ਗੰਗੱਵਾ ਦਾ ਜੋ ਜੂਲਾ

ਚਲਿਆ ਆ ਰਿਹਾ ਸੀ, ਉਸਨੂੰ ਚਾਹੁਣ 'ਤੇ ਵੀ ਉਹ ਲਾਹ ਨਹੀਂ ਪਾ ਰਹੇ ਸਨ। ਹੁਣ ਉਹਨੂੰ ਲਾਹ ਸੁੱਟਣ ਦਾ ਚੰਗਾ ਬਹਾਨਾ ਹੱਥ ਲੱਗਾ ਸੀ। ਅਗਲੇ ਦਿਨ ਹੀ ਉਹਨਾਂ ਗੰਗੱਵਾ ਨੂੰ ਸੱਦ ਘੱਲਿਆ। ਉਹਨੂੰ ਸਾਰੀਆਂ ਗੱਲਾਂ ਸਾਫ਼-ਸਾਫ਼ ਦੱਸ ਦਿੱਤੀਆਂ।

"ਤੂੰ ਜਿਹੜੇ ਪੈਸੇ ਮੇਰੇ ਪਾਸ ਰਖੇ ਹਨ, ਉਹਨਾਂ ਦਾ ਨਾ ਕੋਈ ਕਾਗ਼ਜ਼ ਹੈ ਨਾ ਪੱਤਰ। ਸਾਡੀ ਵੀ ਹੁਣ ਉਮਰ ਲੰਘ ਚਲੀ ਹੈ। ਸਾਡੇ ਵਡਿਆਂ-ਵਡੇਰਿਆਂ ਦੇ ਸਮੇਂ ਤੋਂ ਚਲਿਆ ਆ ਰਿਹਾ ਵਿਸ਼ਵਾਸ ਵੀ ਹੁਣ ਨਹੀਂ ਹੈ ਅਤੇ ਸਾਡੇ ਸਮੇਂ ਦਾ ਵਿਸ਼ਵਾਸ, ਸਾਡੇ ਬੱਚਿਆਂ ਦੇ ਵੇਲੇ ਨਹੀਂ ਹੋਵੇਗਾ। ਇਹੀ ਦੁਨੀਆ ਦਾ ਦਸਤੂਰ ਹੈ। ਤੇਰਾ ਪੁੱਤਰ ਵੀ ਹੁਣ ਚੰਗੀ ਨੌਕਰੀ 'ਤੇ ਹੈ। 'ਕੱਲ ਨੂੰ ਮੇਰੇ ਕੋਲ ਪੈਸਾ ਰਹੇਗਾ', ਇਸ ਦਾ ਕੋਈ ਭਰੋਸਾ ਨਹੀਂ। ਮੇਰੇ ਬੱਚੇ ਵੀ ਜੁਆਨ ਹੋ ਰਹੇ ਹਨ...ਚਲੋ ਇਹ ਗੱਲ ਜਾਣ ਦਿਉ। ਪਰ ਸਾਰੀ ਗੱਲ ਦਾ ਸਾਰ ਇਹ ਹੈ ਕਿ ਪੈਸਾ ਨਾਸ਼ਮਾਨ ਹੈ। ਤੇਰਾ ਰਿਣੀ ਹੋ ਕੇ ਮੈਂ ਮਰਨਾ ਨਹੀਂ ਚਾਹੁੰਦਾ। ਹੱਥ 'ਚ ਪੈਸੇ ਹੁੰਦਿਆਂ-ਹੁੰਦਿਆਂ ਤੇਰਾ ਪੈਸਾ ਤੈਨੂੰ ਮਿਲ ਜਾਵੇ, ਤਾਂ ਮੇਰੀ ਛਾਤੀ ਤੋਂ ਇਕ ਭਾਰ ਲਹਿ ਜਾਵੇਗਾ।" ਇਸ ਤਰ੍ਹਾਂ ਇਕ ਲੰਮਾ-ਚੌੜਾ ਲੈਕਚਰ ਦੇਣ ਮਗਰੋਂ, ਡੇਸਾਈ ਜੀ ਨੇ ਉਦੋਂ ਤੱਕ ਦਾ ਹਿਸਾਬ ਪੜ੍ਹ ਕੇ ਸੁਣਾਇਆ।

ਗੰਗੱਵਾ ਦੇ ਸਾਹਮਣੇ ਉਹਨਾਂ ਦੀ ਕੀ ਚਲ ਸਕਦੀ ਸੀ ? ਉਸਦੇ ਹੰਝੂਆਂ ਅਗੇ ਉਹਨਾਂ ਦਾ ਬਿਆਨ ਵਿਅਰਥ ਸਿੱਧ ਹੋਇਆ। ਅਖ਼ੀਰ ਡੇਸਾਈ ਜੀ ਨੇ ਗਿੜਗਿੜਾ ਕੇ ਆਖਿਆ ਕਿ "ਘਟੋ-ਘਟ ਇਸ ਪੈਸੇ ਦੀ ਗੱਲ ਕਿੱਟੀ ਤਕ ਪਹੁੰਚ ਜਾਣੀ ਚਾਹੀਦੀ ਹੈ।" ਪਰ ਗੰਗੱਵਾ ਇਸ ਲਈ ਵੀ ਤਿਆਰ ਨਾ ਹੋਈ।

"ਪਹਿਲਾਂ ਹੀ ਉਹਨੇ ਆਪਣਾ ਖ਼ਰਚਾ ਵਧਾ ਰਖਿਆ ਹੈ। ਇਹ ਸੋਚ ਕੇ ਕਿ ਪਿਛੇ ਕੁਝ ਵੀ ਨਹੀਂ, ਇਸ ਲਈ ਚਾਰ ਪੈਸੇ ਬਚਾਏ ਹਨ। ਗੱਪੱਣਾ ਇਹ ਹਜ਼ਾਰ ਨੂੰ ਵੀ ਲਏ, ਤਾਂ ਚਾਰ ਦਿਨ ਨਹੀਂ ਟਿਕਣਗੇ। ਕਿਸੇ ਕੰਮ ਵੀ ਨਹੀਂ ਆਉਣਗੇ ! ਲੋਕੀਂ ਆਖਦੇ ਨੇ ਬੰਦ ਮੁੱਠੀ ਨੂੰ ਅਤੇ ਮਹਿਕ ਨੂੰ ਬੰਦ ਰਖਣਾ ਹੀ ਠੀਕ ਹੈ। ਉਹਦੇ ਕੰਨਾਂ ਤੱਕ ਇਹ ਗੱਲ ਨਹੀਂ ਪੁਜਣੀ ਚਾਹੀਦੀ।" ਇਹ ਆਖ ਕੇ ਉਹਨੇ ਡੇਸਾਈ ਜੀ ਨੂੰ ਲਾਜਵਾਬ ਕਰ ਦਿੱਤਾ।

ਅਖ਼ੀਰ ਘਰ ਪਰਤਣ ਵੇਲੇ ਉਹ ਜ਼ੋਰ ਦੇ ਕੇ ਬੋਲੀ, "ਜੇ ਕੋਈ ਪੁੱਛੇ ਤਾਂ ਆਖ ਦੇਣਾ ਮੇਰੇ ਪਾਸ ਕਿਸੇ ਦੇ ਪੈਸੇ ਨਹੀਂ। ਮੇਰੀ ਇੰਨੀ ਗੱਲ ਰਖ ਲੈਣੀ, ਜੋ ਹੋਵੇਗਾ, ਸੋ ਦੇਖ ਲਵਾਂਗੀ।"

ਡੇਸਾਈ ਜੀ ਨੇ ਲੰਮਾ ਸਾਹ ਲੈਂਦਿਆਂ, ਉਸ ਜ਼ਿੰਮੇਵਾਰੀ ਨੂੰ ਫਿਰ ਪਰਵਾਨ ਕਰ ਲਿਆ।

ਅਗਲੇ ਦਿਨ ਬਸੰਤਰਾਉ ਤਹਿਸੀਲਦਾਰ ਦੀ ਕਚਹਿਰੀ ਦੀ ਕੈਂਟੀਨ 'ਚ ਚਾਹ-ਪਕੌੜੇ ਖ਼ਤਮ ਕਰ ਕੇ ਕਿੱਟੀ ਦੇ ਦਫ਼ਤਰੋਂ ਨਿਕਲਣ ਦੀ ਰਾਹ ਦੇਖਦਾ, ਖਿੜਕੀ 'ਚੋਂ ਝਾਕਦਾ ਹੋਇਆ ਬੈਠਾ ਸੀ। ਤਹਿਸੀਲਦਾਰ ਸਾਹਬ ਦੇ ਦਫ਼ਤਰੋਂ ਨਿਕਲਦਿਆਂ ਹੀ

ਕਿੱਟੀ ਤੇ ਉਸਦੇ ਚਾਰ ਸਾਥੀ ਕਲਰਕ ਮੋਢਿਆਂ 'ਤੇ ਕੋਟ ਸੁਟੀ ਹੱਸਦੇ-ਖੇਡਦੇ ਬਾਹਰ ਕੈਂਟੀਨ ਵਲ ਆਏ। ਕਿੱਟੀ ਨੇ ਵੀ ਸਾਰਿਆਂ ਨਾਲ ਚਾਹ-ਨਾਸ਼ਤਾ ਲਿਆ। ਪਿਛਲੇ ਹਿੱਸੇ 'ਚ ਬੈਠਾ ਬਸੰਤਰਾਉ ਕਿੱਟੀ ਨੂੰ ਨਾ ਦਿਸਿਆ। ਨਾਸ਼ਤਾ ਮੁਕਾਉਣ ਮਗਰੋਂ ਜਦ ਕਿੱਟੀ ਇਕੱਲਾ ਘਰ ਵਲ ਤੁਰਿਆ, ਤਾਂ ਬਸੰਤ ਰਾਹ ਵਿਚ ਉਸਦੇ ਸਾਹਮਣੇ ਆਇਆ।

"ਕਿਉਂ ਸਾਹਬ, ਹੁਣ ਪੁਰਾਣੇ ਵਾਕਿਫ਼ਾਂ ਨਾਲ ਕਿਉਂ ਮਿਲੋਗੇ ?" ਬਸੰਤ ਅਤੇ ਕਿੱਟੀ ਦਾ ਮੇਲ ਇਕ ਮਹੀਨੇ ਤੋਂ ਨਹੀਂ ਸੀ ਹੋਇਆ। ਇਸਦੇ ਨਾਲ ਹੀ ਉਹਦੇ ਅੱਖੜਪੁਣੇ ਤੋਂ ਕਿੱਟੀ ਜਾਣੂ ਸੀ। ਕਿੱਟੀ ਉਸ ਨਾਲ ਹਮੇਸ਼ਾ ਪਿਆਰ ਨਾਲ ਬੋਲਦਾ ਸੀ।

"ਤੁਸੀਂ ਤਾਂ ਡੇਸਾਈ ਬਹਾਦਰ ਹੋ। ਤੁਸੀਂ ਗ਼ਰੀਬਾਂ ਨੂੰ ਭੁਲ ਸਕਦੇ ਹੋ, ਪਰ ਅਸੀਂ ਗ਼ਰੀਬ ਕਿਵੇਂ....?"

"ਓਏ ਝੂਠੇ ! ਚਾਹ ਦੀ ਦੁਕਾਨ 'ਚ ਮੈਂ ਪਿਛੇ ਬੈਠਾ ਸਾਂ, ਤੂੰ ਗੱਲ ਤੱਕ ਵੀ ਨਹੀਂ ਕੀਤੀ। 'ਪਿਛੇ ਦੇਖਣ 'ਤੇ ਗੱਲ ਕਰਨੀ ਪਏਗੀ', ਇਸ ਲਈ ਕੁਹਣੀ ਟਿਕਾ ਕੇ ਅੱਗੇ ਮੂੰਹ ਕਰੀ ਬੈਠਾ ਰਿਹਾ। ਚੰਗਾ ਮੈਂ ਸੋਚਿਆ ਏਥੇ ਦਫ਼ਤਰ 'ਚ ਕਿਉਂ ਇਹਨੂੰ ਬੋਦੀਉਂ ਫੜਾਂ, ਬਾਹਰ ਹੀ ਸਹੀ। ਇਹ ਤਾਂ ਸਾਹਬ ਬਣ ਗਿਆ ਹੈ...। ਹੁਣ ਤਾਂ ਕਿੱਟੀ ਤੂੰ ਸਾਹਬੀ ਛੱਡ ਦੇ। ਮੇਰੇ ਪਿਤਾ ਤਾਰੀਫ਼ ਕਰਦੇ ਨਹੀਂ ਥੱਕਦੇ। ਕਿੱਟੀ ਹੋਟਲ 'ਚ ਚਾਹ ਨਹੀਂ ਪੀਂਦਾ, ਨਾਸ਼ਤਾ ਨਹੀਂ ਕਰਦਾ, ਸਿਨਮੇ ਨਹੀਂ ਜਾਂਦਾ। ਭ੍ਰਿਗੂ ਰਿਸ਼ੀ ਵਾਂਗ ਰਹਿੰਦਾ ਹੈ, ਪਰ ਤੂੰ ਚੋਰ-ਬਿੱਲੀ ਵਾਂਗ ਸੱਭ ਕੱਝ ਕਰਦਾ ਏਂ।"

"ਉਏ ਬਸੰਤ ! ਤੇਰੇ ਵਾਂਗ ਘਰ 'ਚ ਆਰਾਮ ਨਾਲ ਖਾਣ ਨੂੰ ਮਿਲਦਾ, ਤਾਂ ਇਹਨਾਂ ਸਭਨਾਂ ਦੀ ਲੋੜ ਨਹੀਂ ਸੀ। ਢਿੱਡ ਲਈ ਇਹ ਸੱਭ ਕੁੱਝ ਕਰਨਾ ਪੈਂਦਾ ਹੈ। ਨਾ ਚਾਹੁੰਣ 'ਤੇ ਵੀ ਕੁੱਝ ਆਦਤਾਂ ਪਾਉਣੀਆਂ ਪੈਂਦੀਆਂ ਹਨ।"

"ਤੈਨੂੰ ਕਿਹੜੀ ਗਲ ਦੀ ਘਾਟ ਐ ਚੋਰਾ। ਅੰਦਰ ਹੀ ਅੰਦਰ ਸਿਉਂਕ ਵਾਂਗ ਖ਼ੂਬ ਜੋੜ ਰਹੇ ਹੋ। ਤੇਰੀ ਮਾਂ ਨੇ ਕਾਫ਼ੀ ਜੋੜ ਰਖਿਐ। ਅੱਜ ਤੂੰ ਕਮਾ ਰਿਹਾ ਏਂ, ਕੱਲ੍ਹ ਨੂੰ ਸਾਹਬ ਵੀ ਬਣ ਜਾਏਂਗਾ। ਆਪਣੇ ਇਸ ਪਾਟੇ-ਪੁਰਾਣੇ ਕੋਟ ਨੂੰ ਸੁੱਟ ਦੇ। ਅਹਿ ਸ਼ੁਜਾਂਉੱਦੌਲਾ ਦੀਆਂ ਮੁੱਛਾਂ ਸਾਫ਼ ਕਰਾ ਦੇ। ਸਾਹਬ ਬਣਨ ਤੇ ਵੀ ਗਵਾਰਪੁਣਾ ਅਜੇ ਬਾਕੀ ਹੈ।"

"ਉਹ ਕਿੱਥੇ ਜਾਏਗਾ...ਉਹ ਤਾਂ ਵੱਡਿਆਂ ਦੀ ਦੇਣ ਹੈ।" ਕਿੱਟੀ ਨੇ ਅਪਮਾਨ 'ਚ ਮਾਨ ਦਰਸਾਉਣ ਦੀ ਚੇਸ਼ਟਾ ਕੀਤੀ।

"ਓਏ, ਅਜਿਹੀ ਗੱਲ ਨਾ ਆਖ। ਤੇਰਾ ਪਿਉ ਜ਼ਰਾ ਕੁ ਗੱਲ 'ਤੇ ਡੁੱਬਣ ਵਾਲਾ ਨਹੀਂ ਸੀ। ਤੂੰ ਉਸਨੂੰ ਵੀ ਮਾਤ ਕਰ ਦਿਤਾ। ਤੂੰ ਅੱਠਾਂ ਵਰ੍ਹਿਆਂ ਦੀ ਉਮਰ 'ਚ ਹੀ ਸੋਨਾ ਚੁਰਾਇਆ ਸੀ।"

"ਓਏ ! ਕੀ ਆਖ ਰਿਹੈਂ ?"

"ਜੋ ਆਖਣਾ ਸੀ, ਆਖ ਦਿੱਤਾ।"

ਬਸੰਤ ਤੋਂ ਵੱਖ ਹੋਣ ਪਿੱਛੋਂ, ਕਿੱਟੀ ਦੇ ਮਨ 'ਚ ਤੀਬਰ ਇੱਛਾ ਹੋਈ ਕਿ ਜਾਂਦਿਆਂ ਹੀ ਮਾਂ ਤੋਂ ਪੁੱਛਾਂ। ਪਰ ਘਰ ਕੋਲ ਆਉਂਦਿਆਂ ਹੀ ਉਹਨੇ ਆਪਣਾ ਵਿਚਾਰ ਬਦਲ ਲਿਆ। ਕਿਸੇ ਹੋਰ ਮੌਕੇ 'ਤੇ ਮਾਂ ਤੋਂ ਪੁੱਛਣ ਦਾ ਨਿਸ਼ਚਾ ਕਰਕੇ, ਉਸ ਬਾਰੇ ਇਕ ਵੀ ਲਫ਼ਜ਼ ਨਾ ਆਖਿਆ। ਪਰੰਤੂ ਉਸ ਦਿਨ ਦੇ ਅਨੁਭਵ ਨੇ ਕਿੱਟੀ ਦੀ ਜ਼ਿੰਦਗੀ 'ਚ ਕਈ ਛੋਟੇ-ਮੋਟੇ ਪਰਿਵਰਤਨ ਪੈਦਾ ਕਰ ਦਿੱਤੇ। ਪਿੱਠ ਪਿੱਛੇ ਇਕ ਹਜ਼ਾਰ ਰੁਪਇਆ ਹੋਣ ਦੀ ਗੱਲ ਜਾਣ ਕੇ ਉਹਨੂੰ ਕੁੱਝ ਤਸੱਲੀ ਮਿਲੀ। ਤਹਿਸੀਲਦਾਰ ਦੇ ਆਦੇਸ਼ ਅਨੁਸਾਰ ਕਾਇਦੇ-ਕਾਨੂੰਨ ਦੀਆਂ ਕਿਤਾਬਾਂ ਉਲਟ-ਪੁਲਟ ਕੇ ਦੇਖਣ ਲੱਗਾ। ਉਹਨੂੰ ਉਹਨਾਂ 'ਚੋਂ ਕਈ ਗੱਲਾਂ ਸਮਝ ਆਉਣ ਲੱਗੀਆਂ, ਜਿਹੜੀਆਂ ਉਸਨੂੰ ਇਸ ਤੋਂ ਪਹਿਲਾਂ ਸਮਝ ਨਹੀਂ ਸਨ ਆ ਰਹੀਆਂ। ਉਸਦੇ ਚਾਲ-ਚਲਨ 'ਚ ਕੁੱਝ ਗੰਭੀਰਤਾ ਆਉਣ ਲੱਗੀ। ਦਫ਼ਤਰ 'ਚ ਸ੍ਵੈ-ਭਰੋਸੇ ਨਾਲ ਕੰਮ ਕਰਨ ਲੱਗਾ। ਹੁਣ ਉਹ ਸਾਰਿਆਂ ਨੂੰ ਖ਼ੁਸ਼ ਕਰਨ ਦੀ ਕੋਸ਼ਿਸ਼ ਨਹੀਂ ਸੀ ਕਰ ਰਿਹਾ। ਆਤਮ-ਵਿਸ਼ਵਾਸ ਵੀ ਵਧਿਆ। ਹੁਣ ਸੱਭ ਦੀਆਂ ਗੱਲਾਂ ਨੂੰ ਸਮਝਣ ਦਾ ਖ਼ਿਆਲ ਛੱਡ ਦਿੱਤਾ। ਖ਼ਰਚ ਵੀ ਚੰਗਾ ਕਰਨ ਲੱਗਾ। ਸਰੀਰ ਦਾ ਵਜ਼ਨ ਵਧਿਆ। ਕੰਮ 'ਚ ਮਸ਼ੀਨੀ ਸੁਗਮਤਾ ਆਈ।

## 10. ਘਰ ਨੂੰ ਬਰਬਾਦ ਕਰਨ ਵਾਲਾ ਜੀਵਨ

ਬਿੰਦਗੋਲ ਰਾਘੱਪਾ ਹਮੇਸ਼ਾ ਤੋਂ 'ਰਾਘੋਬਾ ਭਰਾਰੀ' ਉਪਨਾਮ ਨਾਲ ਪ੍ਰਸਿੱਧ ਸੀ। ਉਸ ਉਪਨਾਮ 'ਤੇ ਉਸਨੂੰ ਅਭਿਮਾਨ ਵੀ ਸੀ। ਉਸਦੀ ਕੀਰਤੀ ਕਈਆਂ ਰੂਪਾਂ 'ਚ ਫੈਲੀ ਹੋਈ ਸੀ। ਜਦੋਂ ਉਹ ਦਸਾਂ-ਬਾਰ੍ਹਾਂ ਵਰ੍ਹਿਆਂ ਦਾ ਸੀ ਅਤੇ ਗਾਂਧੀ ਜੀ ਵੀ ਛੋਟੇ ਜਿਹੇ ਹੀ ਸਨ, ਤਦੋਂ ਹੀ ਉਹ ਸੱਤਿਆਗ੍ਰਹਿ ਦਾ ਮੰਤਰ ਜਾਣਦਾ ਸੀ। ਆਪਣੇ ਚਹੁੰ ਮਿੱਤਰਾਂ ਨੂੰ ਲੈ ਕੇ ਉਹ ਬੇਕਰੀ ਦੇ ਸਾਹਮਣੇ ਖੜ੍ਹਾ ਹੋ ਕੇ ਇਕ ਘੰਟੇ ਤਾਈਂ 'ਬ੍ਰੈੱਡ ਚਾਹੀਦੀ ਐ' ਦੇ ਨਾਅਰੇ ਲਾਉਂਦਾ ਰਿਹਾ। ਬੇਕਰੀ ਵਾਲੇ ਨੇ ਉਸ ਨਾਅਰੇ ਤੋਂ ਤੰਗ ਆ ਕੇ, ਇਕ ਡਬਲ ਰੋਟੀ ਉਹਨਾਂ ਨੂੰ ਦੇ ਕੇ, ਨਮਸਕਾਰ ਕਰਕੇ ਮੁੜ ਉਥੇ ਨਾ ਆਓਣ ਦੀ ਬੇਨਤੀ ਕੀਤੀ ਸੀ। ਬਾਰ੍ਹਵੇਂ ਵਰ੍ਹੇ 'ਚ ਉਹ ਆਪਣੇ ਪਿਤਾ ਦੀ ਜੇਬ 'ਚੋਂ ਪੰਜ ਰੁਪਏ ਉਡਾ ਕੇ ਆਪਣੇ ਜੀਵਨ ਦੀ ਇਕ ਹੋਰ ਪੌੜੀ ਚੜ੍ਹ ਗਿਆ। ਚਾਲ੍ਹੀਆਂ ਸਾਲਾਂ ਦਾ ਹੋਣ ਤੱਕ ਪਿੰਡ ਦੇ ਸਾਰੇ ਕੰਮਾਂ ਅਤੇ ਤਿਉਹਾਰਾਂ 'ਚ ਉਹ ਅੱਗੇ ਰਹਿੰਦਾ ਸੀ। ਕਦੇ ਆਊਟ ਨਾ ਹੋਣ ਵਾਲੇ ਬੈਟਸਮੈਨ ਦੇ ਪੈਂਨਸ਼ਨ ਲੈ ਲੈਣ ਵਾਂਗ, ਉਸਨੇ ਵੀ ਆਪਣੀ ਗੱਦੀ ਇਹਨਾਂ ਦਸਾਂ-ਬਾਰ੍ਹਾਂ ਵਰ੍ਹਿਆਂ 'ਚ ਦੂਸਰਿਆਂ ਨੂੰ ਸੌਂਪ ਦਿੱਤੀ ਸੀ। ਫੇਰ ਵੀ ਅਗਲੇ ਚਹੁੰ ਸਾਲਾਂ ਤੱਕ ਨੌਜਵਾਨ ਉਸਦੀ ਸਲਾਹ ਹਰ ਇਕ ਕੰਮ ਵਿਚ ਲੈਂਦੇ ਸਨ।

ਰਾਘੱਪਾ ਦੀ ਕਿਸਮਤ ਚੰਗੀ ਸੀ। ਉਹਨੂੰ ਕਿਸੇ ਚੀਜ਼ ਦੀ ਘਾਟ ਨਹੀਂ ਸੀ। ਆਪਣੇ ਬਿੰਦਗੋਲ ਦੇ ਅੱਠਾਂ ਵਰ੍ਹਿਆਂ ਦੇ ਜੀਵਨ 'ਚ, ਉਹ ਆਪਣੇ ਪਿੰਡ ਦਾ ਆਗੂ ਸੀ। ਕਿਸਾਨ ਲੋਕ ਉਸ ਤੋਂ ਡਰਦੇ ਕਦੇ ਕੋਈ ਚੰਦਾ ਨਹੀਂ ਸਨ ਮੰਗਦੇ। ਉਸ ਬਾਰੇ ਇਹ ਗੱਲ ਮਸ਼ਹੂਰ ਸੀ ਕਿ ਚੰਦਾ ਮੰਗਣ 'ਤੇ ਭਰਾ-ਭਰਾ 'ਚ ਲੜਾਈ ਕਰਾ ਦੇਣੀ, ਉਸਦੇ ਖੱਬੇ ਹੱਥ ਦੀ ਖੇਡ ਸੀ। ਜੇ ਉਹਨੇ ਖੇਤੀ ਕੀਤੀ ਤਾਂ ਵੱਡੇ-ਵੱਡੇ ਕਿਸਾਨਾਂ ਨੂੰ ਵੀ ਲਜਿਆ ਦੇਣ ਵਾਲੇ ਬਲਦ ਬੰਨ੍ਹੇ। ਉਹਨਾਂ ਤੋਂ ਕਮਾਇਆ ਵੀ ਖ਼ੂਬ। ਕੁੱਝ ਚਿਰ ਸ਼ਹਿਦ ਦੀਆਂ ਮੱਖੀਆਂ ਪਾਲੀਆਂ ਅਤੇ ਕੁੱਝ ਦਿਨ ਮੁਰਗੀਆਂ ਵੀ ਰੱਖ ਕੇ ਦੇਖੀਆਂ। ਉਸਦੇ ਕਰਜ਼ ਮੰਗਣ 'ਤੇ 'ਨਾਂਹ' ਆਖਣ ਦੀ ਹਿੰਮਤ ਸਾਰੇ ਪਿੰਡ 'ਚੋਂ ਕਿਸੇ 'ਚ ਵੀ ਨਹੀਂ ਸੀ। ਘਾਹ ਦੇ ਪੂਲੇ 'ਚ ਜੇ ਅੱਗ-ਵੱਗ ਲੱਗੇ ਤਾਂ ਰਾਘੱਪਾ ਨੂੰ ਅੱਧਾ ਘੰਟਾ ਪਹਿਲਾਂ ਤੋਂ ਹੀ ਪਤਾ ਹੁੰਦਾ ਸੀ। ਪਿੰਡ 'ਚ ਕੋਈ ਝਗੜਾ ਖੜਾ ਕਰ ਕੇ, ਲੋਕਾਂ ਨੂੰ ਆਪੋ ਵਿਚ ਲੜਵਾ ਕੇ ਕਚਹਿਰੀ ਤੱਕ ਪਹੁੰਚਾਣ ਜੇ ਉਹ ਨਿਕਲਦਾ ਤਾਂ ਪੰਜ-ਸੱਤ ਰੁਪਏ ਬਣਾਏ ਬਿਨਾਂ ਘਰ ਨਾ ਮੁੜਦਾ। ਪਰ ਇਹਨਾਂ ਸਾਰੇ ਕੰਮਾਂ 'ਚ ਹਿੱਸਾ ਲੈਣ ਤੇ ਵੀ, ਉਹ ਪਿੰਡ ਦੇ ਬਾਹਰਲੇ ਮੰਦਰ ਦੇ ਹਨੂਮਾਨ ਵਾਂਗ ਨਿਰਲੇਪ ਰਹਿੰਦਾ ਸੀ।

ਜਦੋਂ ਦਾ ਉਹ ਧਾਰਵਾੜ ਆਇਆ ਸੀ, ਉਦੋਂ ਤੋਂ ਬਿੰਦਗੋਲ ਸੁੱਖ-ਚੈਨ ਨਾਲ ਰਹਿਣ ਲੱਗਾ। ਧਾਰਵਾੜ 'ਚ ਰਾਘੱਪਾ ਨੇ ਇਕ ਨਵਾਂ ਧੰਦਾ ਸ਼ੁਰੂ ਕਰ ਦਿੱਤਾ। ਉਹ ਸੀ ਵੱਡੇ-ਵੱਡੇ ਲੋਕਾਂ ਨਾਲ ਦੋਸਤੀ ਕਰਨਾ। ਘੋੜਾ ਪਾਲਿਆ ਤਾਂ ਵਧੀਆ, ਖੇਤੀ ਕੀਤੀ ਤਾਂ ਉੱਤਮ, ਪਸ਼ੂ ਪਾਲੇ ਤਾਂ ਨੁਮਾਇਸ਼ 'ਚ ਭੇਜਣ-ਲਾਇਕ। ਇਹਨਾਂ ਸਾਰੀਆਂ ਗੱਲਾਂ 'ਚ ਜੱਸ ਖੱਟਣ ਵਾਲੇ ਰਾਘੱਪਾ ਨੇ ਨਵੇਂ ਧੰਦੇ 'ਚ ਵੀ, ਇਕੋ ਵਰੇ 'ਚ, ਅਜੋੜ ਸਫ਼ਲਤਾ ਪ੍ਰਾਪਤ ਕੀਤੀ।

ਉਸਦੇ ਤੇ ਮਹਿਬੂਬਜਾਨ ਦੇ ਸੰਬੰਧ ਜੁੜਿਆਂ ਬਾਰਾਂ-ਚੌਦਾਂ ਵਰ੍ਹੇ ਹੋ ਗਏ ਸਨ। ਸ਼ੁਰੂ-ਸ਼ੁਰੂ ਦੀ ਜਾਣ-ਪਛਾਣ ਬਹੁਤ ਛੇਤੀ ਹੀ ਪ੍ਰੇਮ 'ਚ ਬਦਲ ਗਈ। ਆਰੰਭ ਦੇ ਤਿੰਨ-ਚਾਰ ਸਾਲ ਇਹ ਗੱਲ ਗੁੱਝੀ ਰਹੀ। ਬਾਅਦ 'ਚ ਗੱਲ ਫੈਲ ਗਈ। ਬਿੰਦਗੋਲ 'ਚ ਇਕ ਵਾਰੀ ਘਰੋਂ ਕੁਝ ਸੋਨਾ ਗ਼ਾਇਬ ਹੋ ਗਿਆ। ਰਾਘੱਪਾ ਨੇ 'ਚੋਰੀ ਹੋ ਗਈ' ਆਖ ਕੇ ਢੂੰਡਣਾ ਸ਼ੁਰੂ ਕੀਤਾ। ਪਿੰਡ 'ਚ ਉਸੇ ਗਲੀ ਦਾ ਇਕ ਬੁੱਢਾ ਆਪਣੇ ਪੁੱਤਾਂ ਦੀ ਗਲ ਨਾ ਮੰਨ ਕੇ ਸਿੱਧਾ ਚੰਪੱਕਾ ਕੋਲ ਆ ਕੇ ਆਖਣ ਲੱਗਾ, "ਬੇਟੀ, ਤੇਰੇ ਸੁਖ ਦੀ ਖ਼ਾਤਿਰ ਮੈਂ ਇਕ ਗੱਲ ਆਖਦਾ ਹਾਂ। ਜਜਮਾਨ ਕਚਹਿਰੀ ਦੇ ਕੰਮ ਵਾਰ-ਵਾਰ ਹੁੱਬਲੀ ਆਉਂਦੇ-ਜਾਂਦੇ ਰਹਿੰਦੇ ਹਨ। ਉਥੇ ਕਿਸੇ ਗ਼ਲਤ ਰਾਹੇ ਪੈ ਸਕਦੇ ਹਨ। ਸੋਨਾ ਹੋਰ ਕਿਤੇ ਨਹੀਂ ਗਿਆ। ਗ਼ਾਇਬ ਕਰਨ ਵਾਲੇ ਵੀ ਉਥੇ ਹੀ ਹਨ ਅਤੇ ਲੱਭਣ ਵਾਲੇ ਹੀ ਉਥੇ ਹੀ। ਤੂੰ ਜ਼ਰਾ ਹੁਸ਼ਿਆਰੀ ਨਾਲ ਘਰ ਚਲਾ।"

ਅਗਲੇ ਤਿੰਨਾਂ ਵਰ੍ਹਿਆਂ ਤੱਕ ਚੰਪੱਕਾ ਨੇ ਇਹਤਿਆਤ ਨਾ ਵਰਤੀ। ਘਰ ਨੂੰ ਅਸਾਧ ਕਲਾ-ਕਲੇਸ਼ ਨਾਲ ਭਰ ਦਿੱਤਾ। ਇਕ ਵਾਰ ਬੱਚਿਆਂ ਨੂੰ ਲੈ ਕੇ ਚਾਰ ਮਹੀਨੇ ਭਰਾ ਦੇ ਘਰ ਜਾ ਕੇ ਰਹਿ ਆਈ। ਭਰਾ ਨੇ ਪਿਛੋਂ ਸਮਝਾ-ਬੁਝਾ ਕੇ ਚੰਪਾ ਨੂੰ ਘਰ ਵਾਪਸ ਭਿਜਵਾ ਦਿੱਤਾ। ਰਾਘੱਪਾ ਨੂੰ ਸਮਝਾਉਣ ਦੀ ਹਿੰਮਤ ਸਾਰੇ ਬਿੰਦਗੋਲ

'ਚ ਕਿਸੇ ਵਿਚ ਵੀ ਨਹੀਂ ਸੀ। ਇਕ ਵਾਰ ਸਾਰੇ ਜ਼ੇਵਰਾਂ ਨੂੰ ਇਕ ਟਰੰਕ 'ਚ ਬੰਦ ਕਰ ਕੇ ਇਹ ਨਿਸ਼ਚਾ ਕਰ ਕੇ ਕਿ ਚਾਹੇ ਜਾਨ ਚਲੀ ਜਾਵੇ, ਪਰ ਉਹਨਾਂ ਨੂੰ ਚਾਬੀ ਨਹੀਂ ਦਿਆਂਗੀ, ਉਹ ਟਰੰਕ ਨਾਲ ਲੈ ਕੇ ਪੂਜਾ ਘਰ 'ਚ ਜਾ ਬੈਠੀ। ਪਤੀ ਦਾ ਇਕ ਥੱਪੜ ਪੈਂਦਿਆਂ ਹੀ, ਉਸਦੇ ਸਾਰੇ ਇਰਾਦੇ ਹਵਾ 'ਚ ਉਡ ਗਏ। ਉਹਨੇ, ਉਸਦੇ ਪੈਰ ਫੜੇ, ਖਾਣਾ-ਪੀਣਾ ਛੱਡਿਆ, ਲਾਡਲੀ ਧੀ ਨੂੰ ਉਹਦੇ ਪੈਰਾਂ 'ਚ ਪਾ ਦਿੱਤਾ। ਪਰ ਇਹਨਾਂ ਸਭਨਾਂ ਗੱਲਾਂ ਲਈ ਰਾਘੱਪਾ ਦਾ ਇਕੋ ਹੀ ਜਵਾਬ ਸੀ : 'ਮੈਂ ਕਮਾਉਂਦਾ ਹਾਂ, ਮੈਂ ਖ਼ਰਚ ਕਰਦਾ ਹਾਂ। ਜਿਸ ਦਿਨ ਤੁਸਾਂ ਲੋਕਾਂ ਲਈ ਖਾਣ-ਪਹਿਨਣ ਨੂੰ ਥੁੜ ਜਾਏਗਾ, ਉਸ ਦਿਨ ਬਿੰਦਗੋਲ ਦੀ ਸੱਥ ਦੇ ਸਾਹਮਣੇ ਖਲੋ ਕੇ ਆਪਣੀ ਨੱਕ ਕਟਵਾ ਲਵਾਂਗਾ। ਮਰਦਾਂ ਦੇ ਕੰਮਾਂ 'ਚ ਤੁਸੀਂ ਕਿਉਂ ਦਖ਼ਲ ਦਿੰਦੀਆਂ ਹੋ?' ਇਹੀ ਗੱਲ ਹੁਣ ਤੱਕ ਰਾਘੱਪਾ ਪੁਗਾਂਦਾ ਆ ਰਿਹਾ ਸੀ। ਉਹਦੇ ਫ਼ਜ਼ੂਲ ਖ਼ਰਚ ਕਰਨ 'ਤੇ ਵੀ ਉਹ ਤਬਾਹ ਨਾ ਹੋਇਆ। "ਮੈਂ ਜਿਥੇ ਕਿਤੇ ਚਾਰ ਕਦਮ ਰਖਾਂਗਾ, ਚਾਰ ਰੁਪਏ ਜੇਬ 'ਚ ਪਾਵਾਂਗਾ।" ਉਸਦਾ ਕਥਨ ਅੱਖਰ-ਅੱਖਰ ਸਹੀ ਸਿਧ ਹੋਇਆ। ਉਹਨੇ ਖਾਣ ਵਲੋਂ ਕਦੇ ਕਮੀ ਨਹੀਂ ਰਖੀ। ਕਦੇ ਪਾਟਾ-ਪੁਰਾਣਾ ਪਹਿਨਿਆ ਨਹੀਂ, ਕਦੇ ਘਰਦਿਆਂ ਨੂੰ ਫਟਿਆ-ਪੁਰਾਣਾ ਪਹਿਨਣ ਨਹੀਂ ਦਿੱਤਾ। ਕਦੇ ਜੇ ਉਹਨੇ ਕਿਧਰੇ ਪੈਸਾ ਗੁਆਇਆ ਤਾਂ ਬੇਸ਼ਕ ਤਾਸ਼ ਖੇਡ, ਚਾਹੇ ਕੋਰਟ-ਕਚਹਿਰੀ 'ਚ ਵਿਚ-ਵਿਚਾਅ ਕਰ ਕੇ, ਚਾਹੇ ਧੋਖਾ ਦੇ ਕੇ, ਉਹ ਪੈਸਾ ਕਮਾ ਕੇ ਹੀ ਲਿਆਉਂਦਾ।

ਇੰਨਾ ਕੁਝ ਹੋਣ 'ਤੇ ਵੀ ਚੰਪੱਕਾ ਇਸ ਸਿੱਟੇ 'ਤੇ ਅੱਪੜੀ ਕਿ ਉਸਦੇ ਪਤੀ ਵਰਗਾ ਦੁਨੀਆ 'ਚ ਹੋਰ ਕੋਈ ਨਹੀਂ। ਇਸ ਲਈ ਉਹ ਚੁੱਪ ਹੋ ਗਈ। ਇਕ ਵਾਰੀ ਪਤੀ ਦੀ ਚਹੁੰ ਬੰਦਿਆਂ ਪਾਸ ਜੋ ਸ਼ਿਕਾਇਤ ਕੀਤੀ ਸੀ, ਉਸ ਨਾਲ ਉਸੇ ਦੀ ਮਰਿਯਾਦਾ ਨੂੰ ਸੱਟ ਵੱਜੀ। ਇਸ ਲਈ ਉਹ ਜਦ ਇਕ ਵਾਰ ਘਰ 'ਚ ਵੜੀ, ਤਾਂ ਪੂਰਾ ਇਕ ਵਰ੍ਹਾ ਉਹਨੇ ਬਾਹਰ ਪੈਰ ਨਾ ਰਖਿਆ।

ਇਕ-ਦੋਂਹ ਸਾਲਾਂ 'ਚ ਉਸ ਦੇ ਭਰਾ ਦੀ ਬਦਲੀ ਹੁੱਬਲੀ ਹੋ ਗਈ। ਤਦ ਉਹ ਖ਼ੁਦ ਜਿਸ ਪਤੀ ਵਲੋਂ ਹਾਰੀ ਸੀ, ਉਸੇ ਨੂੰ ਜਿੱਤਣ ਵਾਲੀ ਉਸ ਸੁੰਦਰੀ ਨੂੰ ਆਪਣੀ ਅੱਖੀਂ ਵੇਖਣ ਦੀ ਤਾਂਘ ਉਹਦੇ ਅੰਦਰ ਬਲਵਾਨ ਹੋ ਉੱਠੀ। ਉਹ ਭਰਾ ਦੇ ਘਰ ਹੁੱਬਲੀ ਆਈ ਅਤੇ ਮਹਿਬੂਬਜਾਨ ਦਾ ਪਤਾ ਕਢਿਆ। ਇਕ ਦਿਨ ਆਪਣੀ ਧੀ ਨੂੰ ਲੈ ਕੇ ਮਹਿਬੂਬਜਾਨ ਦੇ ਘਰ ਪੁੱਜੀ। ਉਥੇ ਆਪਣੀ ਧੀ ਨੂੰ ਉਸਦੇ ਪੈਰੀਂ ਸੁੱਟ ਕੇ, ਆਪਣਾ ਪੱਲਾ ਫੈਲਾ ਕੇ, ਰੋ ਕੇ, ਆਪਣਾ ਦੁੱਖੜਾ ਕਹਿ ਕੇ ਪਰਤ ਆਈ।

ਮਹਿਬੂਬ ਨੂੰ, ਇਸ ਗੱਲ ਦਾ ਧਿਆਨ ਹੀ ਨਾ ਆਇਆ ਕਿ ਰਾਘੱਪਾ ਦੀ ਪਤਨੀ ਤੇ ਬੱਚੇ ਵੀ ਹਨ। ਇਸ ਨਵੀਂ ਗੱਲ ਦਾ ਪਤਾ ਲੱਗਣ 'ਤੇ, ਉਹਦਾ ਮਨ ਪੰਘਰ ਗਿਆ।

ਅਗਲੇ ਹਫ਼ਤੇ ਜਦ ਰਾਘੱਪਾ ਆਇਆ ਤਾਂ ਉਸਨੂੰ 'ਆਪਣੇ ਘਰ ਜਾਉ', ਆਖ ਕੇ ਪਰਤਾ ਦਿੱਤਾ। ਇਸ ਪਿਛੋਂ ਡੇਢ ਸਾਲ ਤੱਕ ਰਾਘੱਪਾ ਨੂੰ ਮਹਿਬੂਬਜਾਨ ਦੇ ਦਰਸ਼ਨ ਨਾ ਹੋਏ।

ਇਸ ਅਰਸੇ 'ਚ ਚੰਪੱਕਾ ਦੇ ਮਨ 'ਚ ਨਵੀਆਂ ਚਿੰਤਾਵਾਂ ਪੈਦਾ ਹੋਣ ਲੱਗੀਆਂ।

ਉਹਨੂੰ ਡਰ ਲੱਗਾ ਕਿ ਰਾਘੱਪਾ ਕਿਧਰੇ ਇਧਰ-ਉਧਰ ਗ਼ਲਤ ਥਾਵਾਂ 'ਤੇ ਭਟਕ ਕੇ, ਆਪਣੀ ਸਿਹਤ ਨਾ ਗੁਆ ਬੈਠੇ। ਅਖ਼ੀਰ ਇਕ ਦਿਨ ਚੰਪੱਕਾ ਨੇ ਖ਼ੁਦ ਮਹਿਬੂਬ ਜਾਨ ਦੇ ਘਰ ਜਾ ਕੇ, ਉਹਨੂੰ ਰਾਘੱਪਾ ਦਾ ਭਾਰ ਸੌਂਪ ਦਿੱਤਾ। ਉਸ ਦਿਨ ਤੋਂ ਮਹਿਬੂਬਜਾਨ ਦੀ ਉਸ ਘਰ 'ਚ ਕੁਲਦੇਵੀ ਵਾਂਗ ਮਾਨਤਾ ਹੋਣ ਲੱਗੀ। ਉਦੋਂ ਤੋਂ 'ਯੁਗਾਦਿ' ਤੇ 'ਦੀਵਾਲੀ' 'ਤੇ ਚੰਪੱਕਾ ਮਹਿਬੂਬ ਨੂੰ ਬੁਲਾ ਕੇ, ਉਹਨੂੰ ਬਲਾਊਜ਼ ਆਦਿ ਦਾ ਕੱਪੜਾ ਦੇ ਕੇ ਭੇਜਦੀ। ਮਹਿਬੂਬ ਜਾਨ ਵੀ ਚੰਪੱਕਾ ਨੂੰ ਅਮਰੂਦਾਂ ਤੇ ਅੰਬਾਂ ਦੀਆਂ ਟੋਕਰੀਆਂ ਮੌਸਮ ਮੁਤਾਬਿਕ ਭੇਜਿਆ ਕਰਦੀ। ਇਸ ਨਾਲ ਰਾਘੱਪਾ ਦਾ ਜੀਵਨ ਪਹਿਲਾਂ ਨਾਲੋਂ ਸੁਖੀ ਹੋ ਗਿਆ। ਇਸ ਤੋਂ ਪਹਿਲਾਂ ਚੰਪੱਕਾ ਦੇ ਇਕ ਹੋਰ ਬੱਚਾ ਹੋਇਆ ਸੀ। ਉਸੇ ਜਣੇਪੇ ਤੋਂ, ਚੰਪੱਕਾ ਨੂੰ ਦਿਲ ਦਾ ਸੂਲ ਤੇ ਤਪਦਿੱਕ ਰੋਗ ਸ਼ੁਰੂ ਹੋ ਗਏ ਅਤੇ ਉਹ ਸਾਲ 'ਚ ਤਿੰਨ-ਚਾਰ ਮਹੀਨੇ ਬਿਸਤਰੇ 'ਤੇ ਪਈ ਰਹਿਣ ਲੱਗੀ। ਡਾਕਟਰਾਂ ਦੀ ਸਲਾਹ ਸੀ ਕਿ ਉਹਨੂੰ ਮੁੜ ਗਰਭ ਧਾਰਨ ਨਹੀਂ ਕਰਨਾ ਚਾਹੀਦਾ।

ਚੰਪੱਕਾ ਦੀ ਬੀਮਾਰੀ ਦੇ ਮੁੱਢਲੇ ਦਿਨਾਂ ਵਿਚ ਮਹਿਬੂਬ ਜਾਨ ਉਸਨੂੰ ਹੁੱਬਲੀ ਦੇ ਹਸਪਤਾਲ 'ਚ, ਦਿਨ 'ਚ ਦੋ-ਦੋ ਵਾਰੀ ਦੇਖਣ ਆਉਂਦੀ ਰਹੀ। ਬੱਚਿਆਂ ਦੀ ਪੜ੍ਹਾਈ ਦੇ ਬਹਾਨੇ ਜਦੋਂ ਰਾਘੱਪਾ ਨੇ ਧਾਰਵਾੜ 'ਚ ਗ੍ਰਹਿਸਥੀ ਜਮਾਈ ਤਾਂ ਮਹਿਬੂਬ ਜਾਨ ਦਾ ਘਰ 'ਚ ਆਉਣਾ-ਜਾਣਾ ਹੋਰ ਵੀ ਵੱਧ ਗਿਆ। ਉਹ ਵੀ ਉਸ ਘਰ ਵਰਗੀ ਹੀ ਹੋ ਗਈ। ਬੱਚਿਆਂ ਨੂੰ ਤਾਂ ਉਸ ਨਾਲ ਬਹੁਤ ਹੀ ਆਦਰ-ਪਿਆਰ ਸੀ ਕਿਉਂਕਿ ਉਹ ਆਉਂਦੀ ਹੋਈ ਲੱਡੂ-ਪੇੜੇ, ਆਟਿਗੇ* ਅਤੇ ਫਲ ਆਦਿ ਲੈ ਕੇ ਆਉਂਦੀ।

ਹੁਣ ਰਤਨਾ ਚੌਦਾਂ ਵਰ੍ਹਿਆਂ ਦੀ ਅਤੇ ਸ਼ਾਂਤਾ ਬਾਰ੍ਹਾਂ ਵਰ੍ਹਿਆਂ ਦੀ ਹੋ ਗਈ ਸੀ। ਉਹ ਧਾਰਵਾੜ 'ਚ ਚਾਲ-ਚਲਨ ਦੇ ਪੱਖੋਂ ਆਪਣੇ ਮੁਹੱਲੇ ਭਰ 'ਚ ਹਰ-ਮਨ ਪਿਆਰੀਆਂ ਸਨ। ਰਤਨਾ ਜਿਉਂ-ਜਿਉਂ ਵਿਆਹ ਲਾਇਕ ਹੋਣ ਲੱਗੀ, ਤਿਉਂ-ਤਿਉਂ ਚੰਪੱਕਾ ਦੀ ਚਿੰਤਾ ਵਧਣ ਲੱਗੀ। ਗੰਗੱਵਾ ਤੇ ਕਿੱਟੀ ਦੀ ਹੋਂਦ ਬਾਰੇ ਉਹ ਜਾਣਦੇ ਸਨ ਪਰ ਉਹਨਾਂ ਬਾਰੇ ਉਹਨਾਂ ਕਦੇ ਗੱਲਬਾਤ ਨਹੀਂ ਸੀ ਕੀਤੀ। ਪਰ ਕਿੱਟੀ ਜਦ ਵੱਡਾ ਹੋ ਕੇ ਤਹਿਸੀਲਦਾਰ ਦੇ ਦਫ਼ਤਰ 'ਚ ਨੌਕਰੀ ਕਰਨ ਲੱਗਾ, ਤਾਂ ਰਾਘੱਪਾ ਨੇ ਉਸਦਾ ਜ਼ਿਕਰ ਆਪਣੀ ਪਤਨੀ ਨਾਲ ਕੀਤਾ। ਉਸਦੇ ਮਨ ਵਿਚ ਕਿੱਟੀ ਨੂੰ ਆਪਣੀ ਕੁੜੀ ਦੇਣ ਦਾ ਖ਼ਾਸ ਖ਼ਿਆਲ ਨਹੀਂ ਸੀ, ਪਰ ਚੰਪੱਕਾ ਤਾਂ ਉਸਨੂੰ ਆਪਣੀ ਧੀ ਦੇ ਕੇ, ਪਹਿਲਾਂ ਵਾਲੇ ਸੰਬੰਧ ਨੂੰ ਮੁੜ ਸਥਾਪਿਤ ਕਰਨਾ ਚਾਹੁੰਦੀ ਸੀ। ਕਿੱਟੀ ਦੇ ਪਿਤਾ ਸੁਆਮੀ ਰਾਏ ਨੇ ਉਹਦੇ ਵਿਆਹ 'ਚ ਜੋ ਉਪਕਾਰ ਕੀਤਾ ਸੀ, ਉਸ ਗੱਲ ਨੂੰ ਉਹ ਹੁਣ ਤਕ ਵੀ ਨਹੀਂ ਸੀ ਭੁੱਲੀ। ਆਪਣੀ ਧੀ ਦੇ ਕੇ ਉਸ ਉਪਕਾਰ ਦਾ ਭਾਰ ਲਾਹੁਣ ਦੀ ਉਸਦੀ ਅੰਤਰੀਵ ਇੱਛਾ ਸੀ। ਉਸੇ ਦੇ ਜ਼ੋਰ

* ਖਾਣ ਵਾਲੀ ਇਕ ਨਮਕੀਨ ਚੀਜ਼।

ਪਾਉਣ 'ਤੇ, ਰਾਘੱਪਾ ਦਫ਼ਤਰ 'ਚ ਪਹਿਲਾਂ ਕਿੱਟੀ ਨੂੰ ਮਿਲਿਆ ਅਤੇ ਮਗਰੋਂ ਉਸ ਦਿਨ ਗੰਗੱਵਾ ਕੋਲ ਜਾ ਕੇ ਉਹਨੇ ਵਿਆਹ ਦਾ ਮਤਾ ਰਖਿਆ। ਗੰਗੱਵਾ ਦੇ ਇਨਕਾਰ ਕਰਨ 'ਤੇ, ਇਸ ਬਾਰੇ ਰਾਘੱਪਾ ਦੇ ਮਨ ਦੇ ਖਿਲਾੜੀ ਨੂੰ ਮੁੜ ਚੌਪੜ ਦੀ ਚਾਲ-ਚੱਲਣ ਦੀ ਪ੍ਰੇਰਨਾ ਮਿਲੀ। 'ਤੇਰੀਆਂ ਅੱਖਾਂ ਦੇ ਸਾਹਮਣੇ ਹੀ ਤੇਰੇ ਪੁੱਤਰ ਨੂੰ ਡੱਬ 'ਚ ਪਾ ਲਵਾਂਗਾ' ਮਨ 'ਚ ਇਹ ਸੋਚ ਕੇ ਉਸੇ ਮੁਤਾਬਿਕ ਉਹਨੇ ਆਪਣੀ ਵਿਉਂਤ ਬਣਾਉਣੀ ਸ਼ੁਰੂ ਕਰ ਦਿੱਤੀ ਸੀ। ਇਸ ਤੋਂ ਇਲਾਵਾ ਇਕ ਗੱਲ ਹੋਰ ਵੀ ਸੀ। ਰਾਘੱਪਾ ਦੇ ਆਪਣੇ ਵਿਆਹ ਬਾਰੇ ਦੁਖੀ ਹੋਣ ਦਾ ਕੋਈ ਕਾਰਨ ਨਹੀਂ ਸੀ। ਫਿਰ ਵੀ ਸੁਆਮੀ ਰਾਏ ਦੀ ਡਾਂਟ-ਡਪਟ ਦੇ ਸਾਹਮਣੇ ਝੁਕਣ ਦੀ ਗੱਲ ਕਰਕੇ ਪਰਿਵਾਰਕ-ਦੁਵੈਸ਼ ਅਤੇ ਗਲਾਨੀ ਹੁਣ ਵੀ ਉਸਦੇ ਮਨ ਵਿਚ ਬਣੀ ਹੋਈ ਸੀ। ਉਹਨੇ ਸੋਚਿਆ ਜੇ ਉਹ ਆਪਣੀ ਧੀ ਕਿੱਟੀ ਨਾਲ ਵਿਆਹ ਦੇਵੇਗਾ, ਤਾਂ ਉਸ ਗਲ ਦਾ ਥੋੜ੍ਹਾ-ਬਹੁਤ ਬਦਲਾ ਲਹਿ ਜਾਵੇਗਾ।

ਚੰਗੇ ਭਾਗਾਂ ਨਾਲ ਰਤਨਾ ਬੜੀ ਸੁੰਦਰ ਸੀ। ਰਾਘੱਪਾ ਨੂੰ ਇਸ ਗੱਲ ਦੀ ਤਸੱਲੀ ਸੀ ਕਿ ਇਸੇ ਨਾਲ ਹੀ ਅੱਧਾ ਕੰਮ ਬਣ ਜਾਵੇਗਾ। ਇਸੇ ਲਈ ਉਹ ਅੱਗੇ ਦੀਆਂ ਵਿਉਂਤਾਂ ਬਣਾਉਣ ਲੱਗ ਪਿਆ ਸੀ। ਜੇ ਵਿਆਹ ਦੀ ਪੱਕ ਹੋ ਜਾਂਦੀ ਹੈ, ਤਾਂ ਖ਼ਰਚ ਲਈ ਹੱਥ 'ਚ ਦੋ-ਤਿੰਨ ਹਜ਼ਾਰ ਰੁਪਏ ਤਾਂ ਚਾਹੀਦੇ ਹੀ ਹਨ।

ਧਾਰਵਾੜ 'ਚ ਵੱਡੇ-ਵੱਡੇ ਲੋਕਾਂ ਦੀ ਦੋਸਤੀ ਕਰਕੇ, ਵਿਆਹ 'ਚ ਆਉਣ ਵਾਲੇ ਵੀ ਤਾਂ ਉਹੀ ਲੋਕ ਸਨ। ਸੋ ਸ਼ਾਦੀ ਵੀ ਧੂਮ-ਧਾਮ ਨਾਲ ਹੋਣੀ ਚਾਹੀਦੀ ਹੈ। ਰਾਘੱਪਾ ਨੂੰ ਘਰ ਦੇ ਖ਼ਰਚ ਦੀ ਕੋਈ ਚਿੰਤਾ ਨਹੀਂ ਸੀ, ਪਰ ਇਕੱਠੇ ਪੈਸੇ ਦੀ ਲੋੜ ਹੋਣ 'ਤੇ ਜ਼ਮੀਨ ਵੇਚਣ ਤੋਂ ਛੁੱਟ ਕੋਈ ਹੀਲਾ ਨਹੀਂ ਸੀ।

ਜਦੋਂ ਰਾਘੱਪਾ ਇਸ ਚਿੰਤਾ 'ਚ ਡੁੱਬਿਆ ਹੋਇਆ ਸੀ, ਤਾਂ ਚੰਪੱਕਾ ਔਰਤ ਦੀ ਸਹਿਜ ਕਮਜ਼ੋਰੀ ਦੇ ਕਾਰਨ, ਕਿਸੇ ਹੋਰ ਹੀ ਖਿਆਲ 'ਚ ਗੁਆਚੀ ਹੋਈ ਸੀ। ਮਹਿਬੂਬਜਾਨ ਮੇਰੀ ਭੈਣ ਹੈ, ਮੇਰੀ ਗ੍ਰਹਿ-ਦੇਵੀ ਹੈ। ਇਹ ਗੱਲ ਠੀਕ ਵੀ ਹੈ। ਹੁਣ ਤੱਕ ਉਸਨੂੰ ਇਸ ਘਰੋਂ ਅੱਠ-ਦਸ ਹਜ਼ਾਰ ਰੁਪਏ ਮਿਲ ਚੁੱਕੇ ਸਨ। ਕੀ ਰਤਨਾ ਉਹਦੀ ਧੀ ਨਹੀਂ ? ਧੀ ਲਈ ਉਹਨੂੰ ਆਪ ਦੋ-ਤਿੰਨ ਹਜ਼ਾਰ ਰੁਪਏ ਦੇਣੇ ਨਹੀਂ ਚਾਹੀਦੇ ? ਇਹ ਗੱਲ ਚੰਪੱਕਾ ਮਹਿਬੂਬ ਜਾਨ ਨੂੰ ਸਨੇਹ-ਪੂਰਵਕ ਜਤਾ ਦਿਆ ਕਰਦੀ।

ਇਕ ਵਾਰੀ ਆਪਣੇ ਆਪ ਨੂੰ ਨਾ ਰੋਕ ਸਕਣ ਕਰਕੇ; ਉਹ ਇਹ ਗੱਲ ਰਾਘੱਪਾ ਨੂੰ ਆਖ ਬੈਠੀ। ਸੁਣਦਿਆਂ ਹੀ ਰਾਘੱਪਾ ਗ਼ੁੱਸੇ 'ਚ ਗਰਜ ਪਿਆ, "ਮੁੜ ਇਹ ਗੱਲ ਮੇਰੇ ਸਾਹਮਣੇ ਨਾ ਚਲਾਈਂ। ਚਾਹੇ ਤਾਂ ਇਕ ਖੇਤ ਵੇਚ ਦਿਆਂਗਾ। ਨਹੀਂ ਤਾਂ ਰਤਨਾ ਇਕ ਪੁੱਤਰ ਵਾਂਗ ਘਰ 'ਚ ਹੀ ਰਹੇਗੀ।" ਤਦ ਤੋਂ ਚੰਪੱਕਾ ਨੂੰ ਉਸਦੇ ਸਾਹਮਣੇ ਕੁੱਝ ਵੀ ਆਖਣ ਦੀ ਹਿੰਮਤ ਨਾ ਹੋਈ। ਇਸੇ ਗੱਲ ਦਾ ਫ਼ਾਇਦਾ ਉਠਾ ਕੇ ਚੰਪੱਕਾ ਮਹਿਬੂਬ ਨੂੰ ਮੁੜ ਇਕ ਵਾਰ ਆਖਣ ਲੱਗੀ, "ਦੇਖ ਭੈਣਾ, ਤੇਰਾ ਜਜਮਾਨ ਰਤਨਾ ਦੀ ਸ਼ਾਦੀ ਦੇ ਲਈ 'ਮੇਗੂਰ' ਦੇ ਖੇਤ ਵੇਚਣ ਦੀ ਗੱਲ ਸੋਚ ਰਿਹੈ।"

ਚਤੁਰ ਮਹਿਬੂਬ ਇਹਨਾਂ ਗੱਲਾਂ ਦਾ ਮਤਲਬ ਨਾ ਸਮਝਦੀ ਹੋਵੇ, ਅਜਿਹਾ ਤਾਂ

ਨਹੀਂ ਸੀ, ਪਰ ਅਜਿਹੀਆਂ ਗੱਲਾਂ 'ਚ ਉਹ ਚੁੱਪ ਰਹਿੰਦੀ ਸੀ। ਪਹਿਲੀ ਗੱਲ ਇਹ ਸੀ ਕਿ ਹਾਲੇ ਵਿਆਹ ਦਾ ਕੁੱਝ ਪੱਕਾ ਨਹੀਂ ਸੀ, ਦੂਸਰੇ ਉਹਨੇ ਆਪਣੇ ਭਾਣਜੇ ਲਈ ਕਰਿਆਨੇ ਦੀ ਦੁਕਾਨ ਖੋਲ੍ਹ ਕੇ ਦਿੱਤੀ ਸੀ ਅਤੇ ਉਸ 'ਤੇ ਉਹਨੇ ਆਪਣਾ ਸਾਰਾ ਪੈਸਾ ਲਾ ਦਿੱਤਾ ਸੀ।

## 11. ਡੇਸਾਈ ਜੀ ਦੀਆਂ ਚਿੰਤਾਵਾਂ

ਡੇਸਾਈ ਜੀ ਚਿੰਤਿਤ ਹੋ ਕੇ ਲਕਸ਼ਮੀ ਰਾਉ ਸਕੂਲ 'ਚ ਪਹੁੰਚੇ। ਉਹ ਜਦੋਂ ਹੈੱਡਮਾਸਟਰ ਦੇ ਕਮਰੇ ਵਲ ਜਾ ਰਹੇ ਸਨ, ਤਾਂ ਰੌਲੇ-ਰੱਪੇ ਨਾਲ ਗੂੰਜਦੀਆਂ ਸਾਰੀਆਂ ਜਮਾਤਾਂ ਉਹਨਾਂ ਵਲ ਚੁੱਪ ਹੋ ਕੇ, ਉਤਾਵਲ ਨਾਲ ਘੂਰ ਰਹੀਆਂ ਸਨ। ਇਕ ਜਮਾਤ 'ਚ, ਤੌਰ-ਤਰੀਕੇ ਤੋਂ ਵਿਹੂਣਾ ਅਧਿਆਪਕ ਜ਼ੋਰ ਨਾਲ ਚਿੱਲਾਇਆ—"ਡੋਂਟ ਲੁੱਕ ਹੀਅਰ ਐਂਡ ਦੇਅਰ, ਬੀ ਅਟੈਂਟਿਵ।" (ਇਧਰ-ਉਧਰ ਨਾ ਤੱਕੋ, ਸਾਵਧਾਨ ਰਹੋ)। ਡੇਸਾਈ ਜੀ ਦੀ ਚਿੰਤਾ ਹੋਰ ਵਧ ਗਈ। 'ਚਾਹੇ ਜੋ ਹੋਵੇ, ਭਾਵੇਂ ਝਗੜਾ ਹੋਵੇ, ਚੋਰੀ ਹੋਵੇ, ਖ਼ੂਨ ਹੋਵੇ, ਪਰ ਉਹ ਇਕ ਨਾ ਹੋਵੇ।' ਰੱਬ ਕੋਲੋਂ ਇਹ ਮੰਨਤ ਮੰਨਦਿਆਂ, ਡੇਸਾਈ ਜੀ ਨੇ ਹੈੱਡਮਾਸਟਰ ਸਾਹਿਬ ਦੇ ਕਮਰੇ 'ਚ ਪ੍ਰਵੇਸ਼ ਕੀਤਾ। ਹੈੱਡਮਾਸਟਰ ਨੇ ਹਮੇਸ਼ਾ ਵਾਂਗ ਹੱਸ ਕੇ ਅਤੇ ਉੱਚੀ ਆਵਾਜ਼ 'ਚ ਉਹਨਾਂ ਦਾ ਸੁਆਗਤ ਕੀਤਾ। 'ਆਓ!' ਇੰਨਾ ਹੀ ਆਖ ਕੇ, ਕੁਰਸੀ ਵਲ ਉਂਗਲੀ ਨਾਲ ਇਸ਼ਾਰਾ ਕੀਤਾ।

ਉਥੇ ਉਹੀ ਕੁੱਝ ਹੋਇਆ ਸੀ। ਹੁਣ ਤੱਕ ਬਸੰਤ ਰਾਉ ਦੇ ਬਾਰੇ 'ਚ ਕਾਫ਼ੀ ਸ਼ਿਕਾਇਤਾਂ ਸਨ। ਕਲਾਸ 'ਚ ਸ਼ੋਰ ਪਾਉਣਾ, ਅਧਿਆਪਕਾਂ ਅੱਗੇ ਬੋਲਣਾ, ਜਦੋਂ ਜੀਅ ਚਾਹੇ ਸਕੂਲ ਆਉਣਾ; ਇਹ ਸਭ ਗੱਲਾਂ ਬਸੰਤ ਰਾਉ 'ਚ ਪਹਿਲੀ ਜਮਾਤ ਤੋਂ ਹੀ ਸਨ। ਪਰ ਡੇਸਾਈ ਜੀ ਸਕੂਲ ਦੇ ਬਣਨ ਵੇਲੇ ਤੋਂ ਹੀ ਦਾਨ ਦੇਣ ਵਾਲਿਆਂ 'ਚੋਂ ਸਨ ਅਤੇ ਪ੍ਰਬੰਧਕ ਕਮੇਟੀ ਦੇ ਮੈਂਬਰ ਵੀ ਸਨ। ਇਸ ਲਈ ਬਸੰਤ ਬਾਰੇ ਸ਼ਿਕਾਇਤ ਕਰਨ ਦੀ ਗੱਲ, ਅਧਿਆਪਕ ਲੋਕ ਸੋਚਦੇ ਹੀ ਨਹੀਂ ਸਨ। ਮੈਟ੍ਰਿਕ ਦੀ ਪ੍ਰੀਖਿਆ 'ਚੋਂ ਪਹਿਲੀ ਵਾਰ ਫ਼ੇਲ੍ਹ ਹੋਣ 'ਤੇ ਬਸੰਤ ਰਾਉ ਦਾ ਵਤੀਰਾ ਕੁੱਝ ਇਸ ਤਰ੍ਹਾਂ ਦਾ ਹੋ ਗਿਆ; ਮਾਨੋਂ ਆਪਣੇ ਪਿਉ ਦੇ ਪਿੱਛੋਂ ਉਹੀ ਸਕੂਲ ਦਾ ਲਾਈਫ਼-ਮੈਂਬਰ ਬਣ ਜਾਵੇਗਾ। ਕਲਾਸ ਦੀਆਂ ਕੁੜੀਆਂ ਜਦੋਂ ਘਰਾਂ ਨੂੰ ਜਾਂਦੀਆਂ, ਤਾਂ ਉਹ ਉਹਨਾਂ ਦੇ ਪਿੱਛੇ-ਪਿੱਛੇ ਆਪਣੇ ਚਾਰ ਲਫ਼ੰਗੇ ਦੋਸਤਾਂ ਨਾਲ ਜਾ ਕੇ ਉਹਨਾਂ ਨੂੰ ਛੇੜਨਾ, ਘਰ ਪੁੱਜਣ ਤੱਕ ਉਹਨਾਂ ਦਾ ਪਿੱਛਾ ਕਰਨਾ, ਇਹ ਸਭ ਗੱਲਾਂ ਚਪੜਾਸੀ ਤੋਂ ਲੈ ਕੇ ਹੈੱਡਮਾਸਟਰ ਤੱਕ ਸਭਨਾਂ ਨੂੰ ਮਲੂਮ ਸਨ। ਹੁਣ ਤੱਕ ਬਸੰਤ ਰਾਉ ਇਸ ਤੋਂ ਅੱਗੇ ਨਹੀਂ ਸੀ ਵਧਿਆ। ਕੁੜੀਆਂ ਵੀ ਇਹਨਾਂ ਗੱਲਾਂ ਦੀਆਂ ਆਦੀ ਹੋ ਜਾਣ ਕਰਕੇ,

ਉਸ ਵਲ ਧਿਆਨ ਨਾ ਦਿੰਦੀਆਂ ਅਤੇ ਚੁੱਪ-ਚਾਪ ਆਪਣੇ-ਆਪਣੇ ਘਰ ਚਲੀਆਂ ਜਾਂਦੀਆਂ। ਅਗਲੇ ਸਾਲ ਬਸੰਤ ਰਾਉ ਤੀਜੀ ਵਾਰ ਮੈਟ੍ਰਿਕ ਦੇ ਇਮਤਿਹਾਨ 'ਚ ਬੈਠਾ। ਉਸ ਵਰ੍ਹੇ ਬਸੰਤ ਰਾਉ ਨੇ 'ਤ੍ਰੇਧਾ ਨਿਦਧੇ ਪਦਮ' (ਵਾਮਣ ਅਵਤਾਰ ਦੇ ਤਿੰਨ ਕਦਮ) ਵਾਲਾ ਤ੍ਰੀ ਵਿਕਰਮ ਰੂਪ ਧਾਰਨ ਕੀਤਾ ਅਤੇ ਤੀਸਰੇ ਮਾਰਗ ਨੂੰ ਅਪਣਾਇਆ। ਇੰਦੂਮਤੀ ਦੇ ਸੁਅੰਬਰ 'ਚ ਆਏ ਰਾਜਿਆਂ ਨੂੰ ਸ਼ਰਮਾ ਦੇਣ ਵਾਲੇ ਤਰੀਕੇ ਉਹਨੇ ਅਪਣਾਏ। ਉਹਨੇ ਕੁੜੀਆਂ ਦੀਆਂ ਕੋਮਲ ਗੱਲ੍ਹਾਂ ਨੂੰ ਚੀਕਣੀ ਸੁਪਾਰੀ ਦਾ ਨਿਸ਼ਾਨਾ ਬਣਾਇਆ। ਕਦੇ-ਕਦੇ ਚੰਬੇ ਦੇ ਫੁੱਲਾਂ 'ਤੇ ਆਪਣਾ ਨਾਂ ਲਿਖ ਕੇ ਜਾਂ ਕਿਸੇ ਕੁੜੀ ਦਾ ਨਾਂ ਲਿਖ-ਲਿਖ ਕੇ ਹਰ ਰੋਜ਼ ਅਲਗ-ਅਲਗ ਕੁੜੀਆਂ ਦੇ ਵਾਲਾਂ 'ਚ ਟੁੰਗ ਕੇ, ਆਪਣੇ ਪਿਆਰ ਦਾ ਨਿਰਪੱਖ ਭਾਵ ਪ੍ਰਗਟ ਕਰਦਾ। ਜਮਾਤ 'ਚ ਜ਼ਿਆਦਾ ਫ਼ੈਸ਼ਨ ਕਰਨ ਵਾਲੀ, ਲੰਮੇ ਵਾਲਾਂ ਵਾਲੀ ਮਰਦਾਨੀ-ਜਿਹੀ ਕੁੜੀ ਵਲ ਬਸੰਤ ਰਾਉ ਦਾ ਭੌਰਾ ਝੁਕਾਅ ਨਹੀਂ ਸੀ। ਕਿਸੇ ਭਲੇ ਬੰਦੇ ਨੇ ਉਹਨੂੰ ਕਦੇ ਦੱਸਿਆ ਸੀ ਕਿ ਸਿਰ 'ਤੇ ਲੂਣ ਪਾ ਦੇਣ ਨਾਲ, ਵਾਲ ਉਡ ਜਾਂਦੇ ਹਨ। ਉਸ ਦਾ ਪ੍ਰਤੱਖ ਪ੍ਰਯੋਗ ਕਰਨ ਲਈ ਉਹਨੇ ਇਕ ਦਿਨ ਸਕੂਲ ਦੀ ਕੰਧ 'ਤੇ ਖੜ੍ਹੇ ਹੋ ਕੇ, ਉਸ ਕੁੜੀ ਦੇ ਸਿਰ 'ਤੇ ਅੱਧ ਕੁ ਸੇਰ ਲੂਣ ਉਲੱਦ ਦਿੱਤਾ। ਇਹ ਕਰਤੂਤ ਦੇਖ ਕੇ ਹੈੱਡਮਾਸਟਰ ਨੇ ਉਸ ਨੂੰ ਬੁਲਾ ਕੇ ਖ਼ੂਬ ਡਾਂਟਿਆ ਸੀ। ਪਰ ਉਹ ਹੈੱਡਮਾਸਟਰ ਨੂੰ ਵੀ ਚੱਕਰ ਦੇਣ ਦੀ ਕਲਾ 'ਚ ਉਸਤਾਦ ਸੀ। ਉਹਨੇ ਬੁਰੀ ਤਰ੍ਹਾਂ ਡਾਂਟ ਖਾ ਕੇ ਵੀ ਇਕ ਗਵਾਰ ਵਾਂਗ ਗਿੜ-ਗਿੜਾਉਂਦਿਆਂ ਉਸ ਵੇਲੇ 'ਇਕ ਵਾਰ ਗ਼ਲਤੀ ਹੋਈ ਮਹਾਰਾਜ, ਮੈਨੂੰ ਆਪਣਾ ਪੁੱਤਰ ਸਮਝ ਕੇ ਮਾਫ਼ ਕਰ ਦਿਉ' ਆਖ ਕੇ ਹੱਥ ਜੋੜ ਦਿੱਤੇ। "ਅਜਿਹੇ ਲੋਕਾਂ ਨੂੰ ਕਿਵੇਂ ਸਮਝਾਇਆ ਜਾਵੇ?" ਹੈਡਮਾਸਟਰ ਦੇ ਸਾਹਮਣੇ ਇਹ ਸਭ ਤੋਂ ਵੱਡੀ ਸਮੱਸਿਆ ਸੀ। ਸਕੂਲ ਦੇ ਵਿਦਿਆਰਥੀਆਂ 'ਚ ਤਾਂ ਬਸੰਤ ਰਾਉ ਦੀਆਂ ਕਹਾਣੀਆਂ, ਪੁਰਾਣਾ ਦੀਆਂ ਪਵਿੱਤਰ ਕਥਾਵਾਂ ਵਾਂਗ ਪ੍ਰਚੱਲਤ ਸਨ ਅਤੇ ਉਹ ਰਾਤ-ਦਿਨ ਉਹਦੇ ਜੱਸ ਵਿਚ ਵਾਧਾ ਕਰਿਆ ਕਰਦੇ ਸਨ। ਉਹ ਕਿਸੇ ਵੀ ਵਿਦਿਆਰਥੀ ਦਾ ਬੁਰਾ ਕਰਨ ਵਾਲਾ ਨਹੀਂ ਸੀ, ਅਤੇ ਨਾ ਹੀ ਕਿਸੇ ਦਾ ਦਿਲ ਦੁਖਾਉਣ ਵਾਲਾ, ਇਹ ਗੱਲ ਵੀ ਪ੍ਰਸਿੱਧ ਸੀ।

ਉਸੇ ਵਰ੍ਹੇ ਦੇ ਦੂਸਰੇ ਪੱਖ 'ਚ, ਪੂਨਾ ਤੋਂ ਬਦਲ ਕੇ ਆਏ ਹੋਏ ਸਬ-ਜੱਜ ਦੀ ਕੁੜੀ ਨੇ, ਸਕੂਲ 'ਚ ਦਾਖ਼ਲਾ ਲਿਆ। ਉਸ ਦੇ ਆਉਣ ਤੋਂ ਬਾਅਦ ਇਸਤਰੀ ਜਾਤੀ 'ਚ ਬਰਾਬਰ ਭਾਵ ਨਾਲ ਵਿਚਰਨ ਵਾਲਾ ਨਿਰਲੇਪ ਯੋਗੇਸ਼ਵਰ ਕਰਿਸ਼ਨ ਦੀ ਉਪਾਧੀ ਪਾਉਣ ਵਾਲਾ ਬਸੰਤ ਇਕਦਮ ਯੋਗਭ੍ਰਿਸ਼ਟ ਹੋ ਕੇ, ਉਸ ਦਾ ਪੱਖ-ਪਾਤੀ ਬਣ ਗਿਆ। ਬਿੱਲੀ ਦੀਆਂ ਅੱਖਾਂ ਵਾਲੀ ਉਸ ਕੁੜੀ ਵਲ ਬਸੰਤ ਬੱਕਰੇ ਦੀਆਂ ਅੱਖਾਂ ਨਾਲ ਨਿਹਾਰਨ ਲੱਗਾ। ਹੁਣ ਤੱਕ ਖੇਡ ਦੇ ਰੂਪ 'ਚ ਗੱਲਾਂ ਕਰਨ ਵਾਲੇ ਬਸੰਤ ਨੇ ਆਪਣੇ ਮਿੱਤਰ ਅਬਦੁੱਲ ਅਜ਼ੀਜ਼ ਦੇ ਕਮਰੇ 'ਚ ਜਾ ਕੇ, ਆਪਣਾ ਦਿਲ ਖੋਲ੍ਹ ਦਿੱਤਾ। ਉਸ ਤੋਂ ਗ਼ਜ਼ਲਾਂ ਸਿਖ ਕੇ ਆਪ 'ਹਾਏ! ਹਾਏ! ਵਾਹ! ਵਾਹ!' ਆਖ ਕੇ ਲੰਮੇ-ਲੰਮੇ ਹਾਉਕੇ ਲੈਣ ਲੱਗਾ। ਅਖ਼ੀਰ ਉਸ ਦੀ ਮਦਦ ਨਾਲ ਇਹ ਪ੍ਰੇਮ-ਪੱਤਰ ਲਿਖ ਕੇ ਉਹਨੇ ਉਸ ਕੁੜੀ ਦੇ ਕੰਪਾਸ ਦੇ ਡੱਬੇ 'ਚ ਛੁਪਾ ਦਿੱਤਾ।

ਪਰਮ ਪਿਆਰੀ ਲੈਲਾ (ਕੁਮਾਰੀ ਖੋਟ),

ਸਭ ਠੀਕ ਹੈ। ਮੈਂ ਦਿਲੋਂ ਜਾਨ ਨਾਲ ਤੈਨੂੰ ਪਿਆਰ ਕਰਦਾ ਹਾਂ। ਤੂੰ ਵੀ ਮੇਰੇ ਨਾਲ ਪਿਆਰ ਕਰ। ਤੂੰ ਤੇ ਮੈਂ ਸਿਨਮੇ ਚੱਲਾਂਗੇ, ਬੱਾਕਸ 'ਚ ਬੈਠਾਂਗੇ। ਮੈਂ ਬੱਸ-ਸਟੈਂਡ 'ਤੇ ਤਿੰਨ ਵਜੇ ਤੇਰੀ ਉਡੀਕ ਕਰਾਂਗਾ। ਸਿਨਮਾ ਸਾਢੇ ਤਿੰਨ ਵਜੇ ਸ਼ੁਰੂ ਹੁੰਦਾ ਹੈ। ਜੇ ਤੂੰ ਨਹੀਂ ਆਵੇਂਗੀ, ਤਾਂ ਮੇਰੀ ਜ਼ਿੰਦਗੀ ਬਰਬਾਦ ਹੋ ਜਾਵੇਗੀ। ਹੁਣ ਹੋਰ ਜ਼ਿਆਦਾ ਨਹੀਂ ਲਿਖ ਸਕਦਾ। ਬਾਕੀ ਮਿਲਣ 'ਤੇ। ਸਭ ਠੀਕ ਹੈ।

ਤੇਰਾ ਪਰਮ ਪਿਆਰਾ ਮਜਨੂ,

ਡਾ. ਘ. ਧਾਰਵਰ ਬਸੰਤ ਰਾਉ ਗੋਪਾਲ ਗੌੜਾ ਡੇਸਾਈ

ਜ਼ਿ. ਧਾਰਵਾਰ (ਬਹਾਦਰ)

ਲੈਲਾ ਨੇ ਇਹ ਪੱਤਰ ਆਪਣੀ ਮਾਂ ਨੂੰ, ਅਤੇ ਮਾਂ ਨੇ ਆਪਣੇ ਪਤੀ ਨੂੰ, ਅਤੇ ਪਤੀ ਨੇ ਇਕ ਜਾਣ-ਪਛਾਣ ਕਰਵਾਉਂਦੇ ਪੱਤਰ ਦੇ ਨਾਲ, ਹੈੱਡਮਾਸਟਰ ਨੂੰ ਘੱਲ ਦਿੱਤਾ। ਇਸ ਤਰ੍ਹਾਂ ਬਸੰਤਰਾਉ ਦੇ ਪ੍ਰੇਮ-ਪੱਤਰ ਨੇ ਤਿੰਨ ਦਿਨ ਤੱਕ ਯਾਤਰਾ ਕੀਤੀ।

ਪਾਠਕ ਇਸ ਨੂੰ "ਇਹ ਕੀ ਬਕਵਾਸ ਪ੍ਰੇਮ-ਪੱਤਰ' ਨਾ ਆਖਣ, ਕਿਉਂਕਿ ਇਹ ਘਟਨਾ ਘਟੋ-ਘਟ ਤਿੰਨ ਸਾਲ ਪਹਿਲਾਂ ਵਾਪਰੀ ਸੀ। ਉਸ ਸਮੇਂ ਦੇ ਪ੍ਰੇਮ-ਪੱਤਰ ਅਜ ਪ੍ਰੇਮ-ਪੱਤਰਾਂ ਵਰਗੇ ਸਸਤੇ ਨਹੀਂ ਸੰਨ।

ਹੈੱਡਮਾਸਟਰ ਸਾਹਿਬ ਦੇ ਸਾਹਮਣੇ ਬੜੀ ਗੰਭੀਰ ਸਮੱਸਿਆ ਸੀ। ਉਸ ਕੁੜੀ ਦੇ ਸਬ-ਜੱਜ ਪਿਤਾ ਨੇ ਇਕ ਕਾਨੂੰਨੀ ਢੰਗ ਦਾ ਸਖ਼ਤ ਨੋਟ ਉਸ ਪੱਤਰ ਦੇ ਨਾਲ ਭੇਜਿਆ ਸੀ।

ਹੈੱਡਮਾਸਟਰ ਸਾਹਿਬ,

ਮੈਂ ਇਹ ਪੱਤਰ ਨਾਲ ਭੇਜ ਰਿਹਾ ਹਾਂ, ਜੋ ਮੈਨੂੰ ਆਪਣੀ ਕੁੜੀ ਦੇ ਕੰਪਾਸ-ਬੱਾਕਸ 'ਚ ਮਿਲਿਆ। ਮੈਂ ਇਹ ਜਾਨਣਾ ਚਾਹੁੰਦਾ ਹਾਂ ਕਿ ਇਸ ਗੁੰਡੇ ਦੇ ਖ਼ਿਲਾਫ਼ ਤੁਸੀਂ ਕੀ ਕਾਰਵਾਈ ਕਰੋਗੇ? ਮਿਹਰਬਾਨੀ ਕਰ ਕੇ 'ਪੱਤਰ-ਲਿਆਵੇ' ਰਾਹੀਂ ਦੋਹਾਂ ਪੱਤਰਾਂ ਦੀ ਪਹੁੰਚ ਭੇਜਣੀ। ਤੁਹਾਡਾ ਵਗ਼ੈਰਾ ਵਗ਼ੈਰਾ......

ਚਿੱਠੀ ਲਿਆਉਣ ਵਾਲਾ ਸਿਪਾਹੀ ਪੱਤਰ ਦੀ ਪ੍ਰਾਪਤੀ ਬਾਰੇ ਸੂਚਨਾ ਲੈ ਕੇ ਪਰਤਿਆ।

ਇਕ ਤਰ੍ਹਾਂ ਨਾਲ ਹੈੱਡਮਾਸਟਰ ਸਾਹਿਬ ਨੂੰ ਖ਼ੁਸ਼ੀ ਵੀ ਹੋਈ। ਇਸ ਵਾਰ ਸਾਰੀਆਂ ਸ਼ਿਕਾਇਤਾਂ ਲਿਖਤੀ ਰੂਪ 'ਚ ਮਿਲ ਗਈਆਂ ਸਨ। ਉਹਨੇ ਫ਼ੈਸਲਾ ਕੀਤਾ ਕਿ ਇਹ ਪੱਤਰ ਡੇਸਾਈ ਜੀ ਦੇ ਸਾਹਮਣੇ ਰਖ ਕੇ, ਉਹਨਾਂ ਤੋਂ ਹੀ ਪੁਛੇਗਾ ਕਿ ਕੀ ਕੀਤਾ ਜਾਵੇ? ਸਭ ਕੁਝ ਉਹਨਾਂ 'ਤੇ ਹੀ ਸੁੱਟ ਦੇਵੇਗਾ।

ਪੱਤਰ ਵੇਖ ਕੇ ਡੇਸਾਈ ਜੀ ਦੇ ਪਸੀਨੇ ਛੁੱਟ ਗਏ। ਉਹਨਾਂ ਨੂੰ ਮੁੜ੍ਹਕੋ-ਮੁੜ੍ਹਕੀ ਦੇਖ ਕੇ, ਹੈੱਡ ਮਾਸਟਰ ਨੂੰ ਵੀ ਪਸੀਨਾ ਆ ਗਿਆ। ਕੁਝ ਚਿਰ ਤੱਕ ਚੁਪ ਛਾ ਗਈ। ਇੰਨੇ ਚਿਰ ਨੂੰ ਕੁਝ ਮੁੰਡੇ ਮਾਸਟਰਾਂ ਤੋਂ 'ਲਘੂਸ਼ੰਕਾ' (ਪਿਸ਼ਾਬ) ਦੀ ਛੁੱਟੀ ਮੰਗ ਕੇ, ਬਾਹਰ ਆ ਕੇ, ਹੈੱਡਮਾਸਟਰ ਸਾਹਿਬ ਦੇ ਕਮਰੇ 'ਚ ਝਾਕਣ ਲਗੇ। ਡੇਸਾਈ ਜੀ ਪੰਜਾਂ ਮਿੰਟਾਂ 'ਚ ਫ਼ੈਸਲੇ 'ਤੇ ਪਹੁੰਚ ਗਏ।

"ਮਾਸਟਰ ਜੀ ਤੁਸੀਂ ਇਹ ਗੱਲ ਭੁਲ ਜਾਉ ਕਿ ਮੈਂ ਸਕੂਲ ਦਾ ਡੋਨਰ ਹਾਂ। ਪਰ ਮੁੰਡੇ ਦਾ ਪਿਉ ਹੋਣ ਦੇ ਨਾਤੇ ਮੇਰੀ ਇਕ ਬੇਨਤੀ ਹੈ। ਜੇ ਉਹ ਵੀ ਤੁਹਾਨੂੰ ਠੀਕ ਨਾ ਜਚੇ, ਤਾਂ ਤੁਸੀਂ ਇਨਕਾਰ ਕਰ ਸਕਦੇ ਹੋ। ਕੋਈ ਫ਼ਿਕਰ ਦੀ ਗੱਲ ਨਹੀਂ।"

ਮਾਸਟਰ ਜੀ ਨੂੰ ਚਿੰਤਾ ਹੋਈ ਕਿ ਪਤਾ ਨਹੀਂ, ਡੇਸਾਈ ਜੀ ਕੀ ਕਹਿ ਬਹਿਣ। ਉਹ ਥੋੜ੍ਹਾ ਖਿੱਝ ਕੇ ਬੋਲੇ, "ਆਖੋ।"

"ਮੈਂ ਆਪਣ ਮੁੰਡੇ ਦਾ ਨਾਂ ਕੱਟਣ ਦੀ ਅਰਜ਼ੀ ਦਿਆਂਗਾ। ਤੁਸੀਂ ਉਸਦਾ ਨਾਂ ਕੱਟ ਦਿਉ। ਤਦ ਮੈਂ ਉਹਨੂੰ ਤਾਕੀਦ ਕਰ ਦਿਆਂਗਾ ਕਿ ਉਹ ਸਕੂਲ ਦੇ ਨੇੜੇ-ਤੇੜੇ ਵੀ ਪੈਰ ਨਾ ਰਖੇ। ਇੰਨੇ 'ਤੇ ਵੀ ਜੇ ਉਹ ਬਾਜ਼ ਨਾ ਆਏ ਤਾਂ ਦੂਸਰੀ ਗੱਲ, ਤੁਸੀਂ ਚਾਹੋ ਤਾਂ ਉਹਨੂੰ ਚਪੜਾਸੀ ਤੋਂ ਬਾਹਰ ਕਢਵਾ ਸਕਦੇ ਹੋ। ਇਕ ਦੇ ਕਰ ਕੇ ਸਾਰੇ ਸਕੂਲ ਦੀ ਬਦਨਾਮੀ ਨਹੀਂ ਹੋਣੀ ਚਾਹੀਦੀ। ਸਕੂਲ ਵੀ ਇਕ ਤਰ੍ਹਾਂ ਨਾਲ ਮੇਰਾ ਬੱਚਾ ਹੀ ਹੈ।" ਡੇਸਾਈ ਜੀ ਆਪਣੀਆਂ ਭਿੱਜੀਆਂ ਅੱਖਾਂ ਨੂੰ ਰੁਮਾਲ ਨਾਲ ਪੂੰਝ ਕੇ ਅਗੇ ਵਧੇ। "ਮੇਰੀ ਇੰਨੀ ਪ੍ਰਾਰਥਨਾ ਹੈ ਕਿ 'ਕੱਢ ਦਿਤਾ' ਨੋਟਸ-ਬੋਰਡ 'ਤੇ ਨਹੀਂ ਲੱਗਣਾ ਚਾਹੀਦਾ। ਰਿਕਾਰਡ 'ਚ ਵੀ 'ਕੱਢ ਦਿਤਾ' ਸ਼ਬਦ ਨਾ ਲਿਖਣਾ। ਚਾਹੋ ਤਾਂ, ਉਸ ਜੱਜ ਨੂੰ ਲਿਖ ਦਿਉ ਕਿ ਅਸੀਂ ਉਸਨੂੰ ਸਕੂਲੋਂ ਕੱਢ ਦਿਤਾ। ਤੁਸੀਂ ਚਾਹੋ ਤਾਂ ਮੈਂ ਖਿਮਾ ਲਈ ਇਕ ਅਰਜ਼ੀ ਲਿਖ ਕੇ ਦਿਆਂਗਾ, ਪਰ ਸਕੂਲ ਦੇ ਰਿਕਾਰਡ 'ਚ ਇਹ ਗੱਲ ਨਾ ਲਿਆਉਣਾ। ਇਹ ਮੇਰੀ ਬੇਨਤੀ ਹੈ। ਤੁਸੀਂ ਚਾਹੋ ਤਾਂ, ਇਹ ਪੂਰੀ ਕਰ ਸਕਦੇ ਹੋ।"

"ਪ੍ਰੋਗਰੈੱਸ-ਬੁਕ ਨਹੀਂ ਘੱਲੀ, ਫ਼ੀਸ ਜ਼ਿਆਦਾ ਲਈ, ਖੇਡਾਂ ਦੀ ਫ਼ੀਸ ਲੈਂਦੇ ਹਨ, ਪਰ ਖੇਡਣ ਨੂੰ ਕੁਝ ਨਹੀਂ ਦਿੰਦੇ।" ਸਾਧਾਰਨ ਸਰਪਰਸਤਾਂ ਦੀਆਂ ਅਜਿਹੀਆਂ ਗੱਲਾਂ ਸਵੇਰ ਤੋਂ ਸ਼ਾਮ ਤੱਕ ਹੈੱਡਮਾਸਟਰ ਸਾਹਿਬ ਸੁਣਿਆ ਕਰਦੇ ਸਨ। ਹੁਣ ਅਜਿਹੀਆਂ ਗੱਲਾਂ ਸੁਣ ਕੇ ਵਿਚਾਰੇ ਬੁੱਧੀ-ਭ੍ਰਿਸ਼ਟ ਮਾਸਟਰ ਨੂੰ ਡੇਸਾਈ ਸਾਹਬ ਦੀਆਂ ਗੱਲਾਂ ਸੁਣ ਕੇ, ਕੰਨਾਂ 'ਚ ਅੰਮ੍ਰਿਤ ਪੈਣ ਵਾਂਗ ਮਹਿਸੂਸ ਹੋਇਆ। ਕਿਰਤਗਿਅਤਾ ਨਾਲ ਉਹਨਾਂ ਦਾ ਮੂੰਹ ਖੁਲ੍ਹੇ ਦਾ ਖੁਲ੍ਹਾ ਰਹਿ ਗਿਆ। ਡੇਸਾਈ ਜੀ ਭੋਂ ਉਹਨਾਂ ਨੂੰ ਇਹਨਾਂ ਸਾਰੀਆਂ ਗੱਲਾਂ ਦੀ ਆਸ ਨਹੀਂ ਸੀ। ਡੇਸਾਈ ਜੀ ਦੀਆਂ ਗੱਲਾਂ ਤੋਂ ਲੱਗਾ ਕਿ ਸੱਭ ਪਾਸੇ ਨਿਆਂ ਹੋ ਜਾਏਗਾ। ਜੱਜ ਸਾਹਿਬ ਨਾਲ ਥੋੜ੍ਹਾ ਝੂਠ ਬੋਲਣਾ ਪਏਗਾ, ਪਰ ਕੇਵਲ ਲਿਖਤ ਰਾਹੀਂ ਇਸ ਤੋਂ ਵੀ ਕੁਝ ਹੱਦ ਤੱਕ ਬਚਿਆ ਜਾ ਸਕਦਾ ਹੈ। ਇਸ ਤੋਂ ਵੱਧ ਸਕੂਲ ਦੇ ਰਿਕਾਰਡ ਬਾਰੇ ਡੇਸਾਈ ਦੀ ਸ਼ਰਧਾ ਵੇਖ ਕੇ ਮਾਸਟਰ ਦੇ ਥੱਕੇ

ਹੋਏ ਦਿਮਾਗ਼ ਨੂੰ ਸ਼ਾਂਤੀ ਮਿਲੀ ।

ਹੈੱਡਮਾਸਟਰ ਸਾਹਿਬ ਨੇ ਬਸੰਤਰਾਉ ਨੂੰ ਸੱਦ ਭੇਜਿਆ । ਉਹ ਹਾਲੇ ਤਾਈਂ ਆਪਣੀ ਜਮਾਤ 'ਚ ਨਹੀਂ ਸੀ ਪੁੱਜਾ ।

ਉਸ ਦਿਨ ਸੱਜ-ਸੱਜ ਕੇ ਬਸੰਤਰਾਉ ਨੇ ਸਾਰੀ ਦੁਪਹਿਰ ਆਪਣੇ ਦੋਸਤ ਅਬਦੁੱਲ ਅਜ਼ੀਜ਼ ਦੇ ਕਮਰੇ 'ਚ ਬਿਤਾਈ । ਉਹਦੇ ਨਾਲ ਹੋਟਲ 'ਚ ਕਾਫ਼ੀ ਸਲਾਹ-ਮਸ਼ਵਰਾ ਕੀਤਾ । ਦੋ ਵਜੇ ਜਾ ਕੇ ਬੱਸ-ਸਟੈਂਡ 'ਤੇ ਖੜਾ ਹੋ ਗਿਆ । ਦੋ ਘੰਟੇ ਖੜੇ ਰਹਿਣ 'ਤੇ ਵੀ ਕੋਈ ਨਾ ਆਇਆ । ਬੱਸ-ਸਟੈਂਡ ਅਤੇ ਸਿਨਮਾ-ਥੀਏਟਰ ਦੇ ਕੋਈ ਦਸ ਚੱਕਰ ਲਾਏ । ਇਸ ਤੋਂ ਬਾਅਦ ਉਹਨੂੰ ਨਿਸ਼ਚਾ ਹੋ ਗਿਆ ਕਿ ਉਸਦੀ ਪ੍ਰੇਮਕਾ ਨੇ ਉਹਨੂੰ ਪਸੰਦ ਨਹੀਂ ਕੀਤਾ । 'ਸਕੂਲ ਬੰਦ ਹੋਣ ਤੋਂ ਪਹਿਲਾਂ, ਉਸਨੂੰ ਮਿਲ ਕੇ ਆਪਣੇ ਦਿਲ ਦੀ ਗੱਲ ਦੱਸ ਦੇਣੀ ਚਾਹੀਦੀ ਹੈ ।' ਇਹ ਉਸਦੇ ਬਰਬਾਦ ਦਿਲ ਨੇ ਸਲਾਹ ਦਿਤੀ । ਰਸਤਾ ਲੰਮਾ ਸੀ ਅਤੇ ਉਹਨੂੰ ਡਰ ਸੀ ਕਿ ਉਹ ਵੇਲੇ ਸਿਰ ਪਹੁੰਚ ਵੀ ਸਕੇਗਾ ਜਾਂ ਨਹੀਂ । ਉਹਨੇ ਝੱਟ-ਪੱਟ ਇਕ ਤਾਂਗਾ ਕੀਤਾ । ਤਾਂਗਾ ਟੱਪ-ਟੱਪ ਕਰਦਾ ਹੋਇਆ ਬੜੀ ਤੇਜ਼ੀ ਨਾਲ ਸਕੂਲ ਦੇ ਅਹਾਤੇ ਤੱਕ ਪਹੁੰਚ ਗਿਆ । ਇਹ ਕਿਸ ਦਾ ਤਾਂਗਾ ਆਇਆ ਹੈ ? ਦੇਖਣ ਲਈ ਸਾਰਾ ਸਕੂਲ ਟੁੱਟ ਪਿਆ । ਹੈੱਡਮਾਸਟਰ ਸਾਹਿਬ ਵੀ ਇਹ ਸੋਚ ਕੇ ਕਿ ਕਿਧਰੇ ਕੋਈ ਇਨਸਪੈਕਟਰ ਤਾਂ ਨਹੀਂ ਆ ਗਿਆ; ਆਪਣੇ ਕਮਰੇ 'ਚੋਂ ਬਾਹਰ ਨਿਕਲ ਆਏ । ਉਹਨਾਂ ਦੇ ਪਿਛੇ-ਪਿਛੇ ਦੋ ਚਪੜਾਸੀ ਦੌੜੇ । ਇਨਸਪੈਕਟਰ ਦੇ ਡਰ ਨਾਲ ਚਾਰਦੀਵਾਰੀ ਦੇ ਅੰਦਰਲੇ ਰੁਖਾਂ 'ਤੇ ਬੈਠੀਆਂ ਚਿੜੀਆਂ ਵੀ ਚੁੱਪ ਹੋ ਗਈਆਂ ਸਨ ।

ਇਸ ਮੌਕੇ 'ਤੇ ਬਸੰਤਰਾਉ ਬੜੀ ਸ਼ਾਨ ਨਾਲ ਆਪਣੀ ਧੋਤੀ ਸੰਭਾਲਦਾ ਹੋਇਆ ਤਾਂਗੇ 'ਚੋਂ ਉੱਤਰਿਆ । ਪਾਨ ਨਾਲ ਉਹਦਾ ਮੂਹ ਲਾਲ ਸੂਹਾ ਸੀ । ਉਹਦੇ ਗਰਮਕੋਟ 'ਚੋਂ ਆਉਂਦੀ ਇਤਰ ਦੀ ਸੁਗੰਧ ਤੋਂ ਬਗ਼ੀਚੇ ਦੇ ਫੁੱਲਾਂ ਦੀ ਖ਼ੁਸ਼ਬੋ ਵੀ ਮਾਤ ਹੋ ਗਈ ਸੀ । ਕੋਟ 'ਚ ਗੁਲਾਬ ਦਾ ਇਕ ਤਾਜ਼ਾ ਫੁੱਲ ਲੱਗਾ ਹੋਇਆ ਸੀ । ਜੇਬ 'ਚ, ਦੋ-ਤਿੰਨ ਰੰਗਾਂ ਦੇ ਰੁਮਾਲ ਸਜੇ ਹੋਏ ਝਾਕ ਰਹੇ ਸਨ । ਬੂਟ, ਪਾਲਿਸ਼ ਨਾਲ ਲਿਸ਼-ਲਿਸ਼ ਕਰ ਰਹੇ ਸਨ । ਗਲ ਵਿਚ ਸਕਾਰਫ਼ ਸ਼ੇਸ਼ਨਾਗ ਵਾਂਗ ਲਿਪਟਿਆ ਹੋਇਆ ਸੀ । ਵਾਲਾਂ ਦੀ ਇਕ ਲਿਟ ਮੱਥੇ 'ਤੇ ਖੇਡ ਰਹੀ ਸੀ । ਅਬਦੁੱਲ ਅਜ਼ੀਜ਼ ਨੇ ਉਹ ਦੇ ਮਜਨੂੰ ਬਣਨ ਲਈ ਅੱਖਾਂ 'ਚ ਸੁਰਮਾ ਵੀ ਪਾ ਦਿਤਾ ਸੀ । ਇਸ ਸਾਰੀ ਸਜਾਵਟ ਨੂੰ ਵੇਖ ਕੇ ਬਸੰਤਰਾਉ ਨਾਟਕ ਦੇ ਦੋ ਵਿਚਿੱਰ ਪਾਤਰਾਂ ਵਰਗਾ ਦਿਸ ਰਿਹਾ ਸੀ, ਅੱਧਾ ਭੀਮਸੈਨ ਅਤੇ ਅੱਧਾ ਤਿੰਨ ਮਹੀਨਿਆਂ ਦਾ ਜ਼ੱਚਾ ।

ਹੈੱਡਮਾਸਟਰ ਸਾਹਿਬ ਆਪਣੇ ਬੂਟਾਂ ਦੀ ਹੋਸ਼ ਗੁਆ ਕੇ ਘੋੜੇ ਵਾਂਗ ਦੌੜਦੇ ਹੋਏ ਬਸੰਤ ਦੇ ਸਾਹਮਣੇ ਆ ਖੜੇ ਹੋਏ । ਜੋੜਨ ਲਈ ਉੱਠੇ ਆਪਣੇ ਹੱਥਾਂ ਨਾਲ ਉਹ ਸਿਰ ਖੁਰਕਣ ਲੱਗੇ । ਜਮਾਤਾਂ 'ਚ ਵਿਦਿਆਰਥੀ ਇਕ-ਦੂਸਰੇ ਵਲ ਵੇਖਦੇ ਹੋਏ, ਆਪਣਾ ਹਾਸਾ ਮਸਾਂ-ਮਸਾਂ ਰੋਕ ਰਹੇ ਸਨ । ਚੌਥੀ-ਪੰਜਵੀਂ ਜਮਾਤ ਦਾ ਅਨ-ਟ੍ਰੇਂਡ ਅਧਿਆਪਕ ਹੁਣ ਆਪਣਾ ਹਾਸਾ ਨਾ ਰੋਕ ਸਕਿਆ । ਅਤੇ 'ਹੀ' ਦਾ ਲਫ਼ਜ਼ ਉਸਦੇ

ਮੂੰਹੋਂ ਨਿਕਲਦਿਆਂ ਹੀ ਸਾਰੀ ਕਲਾਸ "ਹੋ...ਹੋ...ਹੋ" ਕਰ ਕੇ ਹੱਸ ਪਈ। ਉਹਨਾਂ ਦੇ ਹਾਸੇ ਦੀ ਆਵਾਜ਼ ਸੁਣ ਕੇ ਦੂਸਰੀਆਂ ਦੋ-ਤਿੰਨ ਜਮਾਤਾਂ 'ਚ ਵੀ, ਹਾਸਾ ਫੈਲ ਗਿਆ। ਇਸ ਹਾਸੇ 'ਚ ਹੈੱਡਮਾਸਟਰ ਸਾਹਿਬ ਸੰਭਲ ਗਏ ਅਤੇ ਉਹਨਾਂ ਆਪਣਾ ਕਰਤਵ ਸੋਚ ਲਿਆ।

"ਕੀ ਹੈ ?" ਉਹਨਾਂ ਗੰਭੀਰਤਾ ਨਾਲ ਪੁੱਛਿਆ।

"ਕੁਝ ਨਹੀਂ ਸਰ। ਘਰ 'ਚ ਸ਼ਰਾਧ ਸੀ, ਇਸ ਲਈ ਆਉਣ 'ਚ ਦੇਰ ਹੋ ਗਈ।"

ਹੈੱਡਮਾਸਟਰ ਸਾਹਿਬ ਨੇ ਸੋਚਿਆ ਇਸ ਸ਼ਰਾਧ ਨੂੰ ਹੁਣ ਖ਼ਤਮ ਹੀ ਕਰ ਦੇਣਾ ਚਾਹੀਦਾ ਹੈ। ਉਹ ਉਸਨੂੰ ਆਪਣੇ ਕਮਰੇ 'ਚ ਲੈ ਗਏ। ਉਹ ਪ੍ਰੇਮ-ਪੱਤਰ ਉਸਦੇ ਹੱਥ 'ਚ ਦੇ ਕੇ ਪੁਛਿਆ, "ਕੀ ਇਹ ਤੂੰ ਲਿਖਿਆ ਹੈ ?"

ਆਪਣੇ ਹੀ ਖ਼ੂਨ ਨਾਲ ਲਿਖਿਆ ਪੱਤਰ ਜਦ ਹੈੱਡਮਾਸਟਰ ਸਾਹਿਬ ਵਲੋਂ ਉਸ ਦੇ ਹੱਥ ਵਿਚ ਥਮਾਇਆ ਗਿਆ, ਤਾਂ ਉਸ ਪੱਤਰ ਤੇ ਉਸ ਦੇ ਆਪਣੇ ਹੀ ਤਾਂ ਦਸਤਖ਼ਤ ਸਨ। ਉਸੇ ਦਾ ਸਿਪਾਹੀ ਸੀ। ਕਿਧਰੇ ਗ਼ਲਤ ਨਾ ਸਮਝ ਲਿਆ ਜਾਵੇ, ਇਸ ਲਈ ਖ਼ੁਦ ਉਸਦਾ ਜੋੜਿਆ ਹੋਇਆ। 'ਬਹਾਦਰ' ਸ਼ਬਦ। ਇਹਨਾਂ ਸਾਰੀਆਂ ਗੱਲਾਂ ਕਰ ਕੇ ਬਸੰਤ ਬੱਝ ਗਿਆ। ਉਸ ਦਾ ਕੁਝ ਵੀ ਆਖਣ ਦਾ ਮਨ ਨਾ ਹੋਇਆ। ਝੂਠੇ ਆਵੇਸ਼ ਨਾਲ ਬਸੰਤ ਕਾਨੂੰਨ ਦਾ ਸਹਾਰਾ ਲੈਣ ਲੱਗਾ।

"ਜੀ ਹਾਂ, ਮੈਂ ਹੀ ਲਿਖਿਐ, ਪਰ ਤੁਸੀਂ ਇਹ ਕਿਉਂ ਪੜ੍ਹਿਆ ?"

ਤਦੋਂ ਹੈੱਡਮਾਸਟਰ ਸਾਹਿਬ ਨੇ ਜੱਜ ਸਾਹਿਬ ਦਾ ਪੱਤਰ ਉਸਦੇ ਨੱਕ ਅੱਗੇ ਕਰ ਦਿਤਾ ਅਤੇ ਗਰਜ ਕੇ ਬੋਲੇ, "ਕੱਲ੍ਹ ਤੋਂ ਤੂੰ ਸਕੂਲ ਨਹੀਂ ਆਉਣਾ।"

ਉਹਨਾਂ ਦਾ ਗ਼ੁੱਸਾ ਦੇਖ ਕੇ ਬਸੰਤਰਾਉ ਨੇ ਮਿੱਠੀਆਂ-ਮਿੱਠੀਆਂ ਗੱਲਾਂ ਨਾਲ, ਉਹਨਾਂ ਨੂੰ ਜਿਤਣ ਦਾ ਰਾਹ ਢੂੰਡਿਆ, "ਸਰ ! ਮੈਨੂੰ ਆਪਣਾ ਪੁੱਤਰ ਸਮਝੋ, ਇਸ ਵਾਰ ਖ਼ਿਮਾ ਕਰ ਦਿਉ। ਇਸ ਗ਼ਲਤੀ ਨੂੰ ਆਪਣੇ ਤੱਕ ਹੀ ਰਖ ਲਉ।"

ਮਾਸਟਰ ਸਾਹਿਬ ਲਈ ਬਸੰਤਰਾਉ ਦੀਆਂ ਇਹ ਗੱਲਾਂ ਨਵੀਆਂ ਨਹੀਂ ਸਨ। "ਮੈਂ ਕੁਝ ਵੀ ਸੁਣਨਾ ਨਹੀਂ ਚਾਹੁੰਦਾ। ਕੱਲ੍ਹ ਤੋਂ ਸਕੂਲ ਆਉਣ ਦੀ ਲੋੜ ਨਹੀਂ। ਆਇਆ ਤਾਂ...?" ਇਹ ਆਖ ਕੇ ਉਹਨਾਂ ਲਬ ਅੰਦਰ ਲੰਘਾਇਆ।

ਬਸੰਤ ਲਈ ਇਹ ਇਕ ਨਵੀਂ ਗੱਲ ਸੀ।

"ਆਇਆ ਤਾਂ, ਕੀ ਕਰੋਗੇ ?"

"ਇਹ ਗੱਲ ਬਾਲੱਪਾ ਤੋਂ ਪੁੱਛ।"

ਬਾਲੱਪਾ ਘੰਟੀ ਵਜਾਉਣ ਵਾਲਾ ਤਕੜਾ ਜਿਹਾ ਚਪੜਾਸੀ ਸੀ। ਬਸੰਤ ਨੂੰ ਬੜਾ ਗ਼ੁੱਸਾ ਆਇਆ। ਬੇਇੱਜ਼ਤੀ ਵੀ ਜਾਪੀ। ਹੰਕਾਰ ਨਾਲ ਥਥਲਾਉਂਦਾ ਹੋਇਆ ਬੋਲਿਆ, "ਆਹੋ, ਬਾਲੱਪਾ ਕੀ ਕਰ ਲਊ। ਮੇਰੇ ਪਿਤਾ ਜੀ ਦੀ ਦਿੱਤੀ ਹੋਈ ਨੌਕਰੀ ਐ, ਨਹੀਂ ਤਾਂ ਮਾਰਿਆ-ਮਾਰਿਆ ਫਿਰਦਾ। ਹੱਥ ਲਾ ਕੇ ਤਾਂ ਦੇਖੇ ਮੈਨੂੰ।"...ਇਹ ਰੱਟ ਲਾਉਂਦਾ ਹੋਇਆ ਅਸਲ ਗੱਲ 'ਤੇ ਆਇਆ। "ਮੈਂ ਕੱਲ੍ਹ ਤੋਂ ਸਕੂਲ ਨਾ ਆਵਾਂ ? ਕਿਉਂ ? ਕੀ ਮੈਂ ਫ਼ੀਸ ਦੇ ਪੈਸੇ ਨਹੀਂ ਦਿੰਦਾ, ਵਣੇ ਦਿੰਦਾ ਹਾਂ ? ਫ਼ੀਸ

ਦਿੰਦਾ ਹਾਂ, ਫ਼ੀਸ।"

"ਤੇਰੀ ਫ਼ੀਸ ਦੀ ਵੀ ਲੋੜ ਨਹੀਂ ਅਤੇ ਤੇਰੀ ਵੀ ਨਹੀਂ।"

"ਕਿਉਂ ? ਜਦ ਤੁਹਾਨੂੰ ਲੋੜ ਹੋਵੇ ਤਾਂ ਆਵਾਂ, ਨਹੀਂ ਤਾਂ ਨਹੀਂ। ਇਹ ਸਕੂਲ ਤੁਹਾਡੇ ਪਿਉ ਦਾ ਨਹੀਂ।" ਇਹ ਆਖਕੇ ਬਸੰਤ ਸਿਸਕੀਆਂ ਲੈਣ ਲੱਗਾ। ਚਪੜਾਸੀਆਂ ਨੇ ਆ ਕੇ ਉਹਨੂੰ ਫੜ ਲਿਆ। ਉਹ ਜ਼ੋਰ ਲਾ ਕੇ ਜ਼ਮੀਨ 'ਤੇ ਬੈਠ ਗਿਆ। ਹੈੱਡ ਮਾਸਟਰ ਨੇ ਜਦੋਂ ਡੇਸਾਈ ਜੀ ਦਾ ਲਿਖਿਆ ਖ਼ਿਮਾ-ਪੱਤਰ ਪੜ੍ਹਿਆ, ਤਾਂ ਉਸਦੇ ਪੈਰਾਂ ਥੱਲਿਉਂ ਜ਼ਮੀਨ ਨਿਕਲ ਗਈ। ਅੰਤ 'ਚ ਹੈੱਡਮਾਸਟਰ ਸਾਹਿਬ ਨੇ ਦੱਸਿਆ, "ਡੇਸਾਈ ਜੀ ਨੇ ਹੀ ਤੈਨੂੰ ਬਾਲੱਪਾ ਦੇ ਹੱਥੋਂ ਬਾਹਰ ਕਢਵਾਉਣ ਦਾ ਜ਼ਬਾਨੀ ਹੁਕਮ ਦਿੱਤਾ ਹੈ। ਉਹ ਤੇਰੀਆਂ ਸਾਰੀਆਂ ਗੱਲਾਂ ਨੂੰ ਜਾਣਦੇ ਹਨ।" ਅਤੇ ਉਹ ਅੱਗੇ ਬੋਲੇ, "ਤੇਰੇ ਪਿਤਾ ਜੀ ਨੇ ਇਹ ਵੀ ਆਖਿਆ ਹੈ ਕਿ ਜੇ ਤੂੰ ਗੁੱਸੇ 'ਚ ਆ ਕੇ, ਰਾਤੀਂ ਮੇਰੇ ਜਾਣ ਦੇ ਟਾਈਮ 'ਤੇ ਕੁਝ ਕਰੇਂ ਤਾਂ...?" ਇਹ ਸੱਭ ਗੱਲਾਂ ਦੱਸਣ ਮਗਰੋਂ ਉਹਨਾਂ ਉਸਨੂੰ ਆਖਿਆ, "ਹੁਣ ਤੂੰ ਜਾ ਸਕਦਾ ਏਂ।"

ਬਸੰਤ ਗੇਂਦ ਵਾਂਗ ਭੁੜਕ ਕੇ ਬਾਹਰ ਆਇਆ। ਪੈਸੇ ਨਾ ਹੋਣ ਦੇ ਕਾਰਨ ਤਾਂਗੇ ਵਾਲਾ ਹਾਲੇ ਬਾਹਰ ਹੀ ਖੜਾ ਸੀ। ਬਸੰਤਰਾਉ ਅੱਧਾ ਸਿਸਕਦਾ ਅਤੇ ਉਂਗਲਾਂ ਮਰੋੜਦਾ ਇਸ ਤਰ੍ਹਾਂ ਤਾਂਗੇ 'ਤੇ ਚੜ੍ਹਿਆ ਮਾਨੋ...ਫਿਰ ਬੋਲਿਆ—"ਜਾਣ ਦਿਉ, ਇਸ ਕਮਰੇ 'ਚ ਕੌਣ ਆਏਗਾ।" ਆਖ ਕੇ ਉਹਨੇ ਆਪਣੇ ਸਕੂਲ ਦੇ ਫਰਸ਼ 'ਤੇ ਥੁੱਕ ਦਿੱਤਾ।

## 12. ਬਸੰਤਰਾਉ ਦਾ ਲੰਕਾ-ਭਸਮ

ਸਕੂਲੋਂ ਨਿਕਲ ਕੇ ਬਸੰਤਰਾਉ ਸਿੱਧਾ ਆਪਣੇ ਦੋਸਤ ਅਬਦੁਲ ਅਜ਼ੀਜ਼ ਦੇ ਕਮਰੇ 'ਚ ਪੁੱਜਾ। ਅਬਦੁਲ ਅਜ਼ੀਜ਼ ਨੂੰ ਆਪਣੀ ਕਲਾ-ਕਿਰਤੀ ਦਾ ਉਚਿਤ ਇਨਾਮ ਨਾ ਮਿਲਣ ਦਾ ਬਹੁਤ ਦੁੱਖ ਹੋਇਆ। ਇਸ ਪ੍ਰੇਮ ਦੇ ਟੁੱਟ ਜਾਣ ਦਾ ਵਾਸਤਵਿਕ ਕਸ਼ਟ ਉਸ ਨੂੰ ਹੋਇਆ। ਲੈਲਾ-ਮਜਨੂੰ ਦੀ ਕਹਾਣੀ ਪੜ੍ਹ ਕੇ ਹੀ ਜੁਆਨ ਹੋਏ ਉਸ ਮਿੱਤਰ ਨੂੰ ਇਸ ਗੱਲ ਦੀ ਚਿੰਤਾ ਹੋਈ ਕਿ ਕਿਧਰੇ ਇਹ ਬਸੰਤਰਾਉ ਬਰਬਾਦ ਨਾ ਹੋ ਜਾਏ, ਆਪਣੀ ਛਾਤੀ ਨਾ ਪਿੱਟ ਲਏ। ਕਿਧਰੇ ਪਾਗਲ ਨਾ ਹੋ ਜਾਏ। ਇਹ ਸੋਚ ਕੇ ਉਹਨੇ ਉਸਨੂੰ ਸਮਝਾਉਣਾ ਸ਼ੁਰੂ ਕੀਤਾ, ਪਰ ਬਸੰਤਰਾਉ ਤਾਂ ਪ੍ਰੇਮ ਦੀ ਗੱਲ ਹੀ ਭੁੱਲ ਚੁੱਕਾ ਸੀ। ਉਹਦੇ ਦਿਮਾਗ਼ 'ਚ ਤਾਂ ਪ੍ਰੇਮ ਦੀ ਥਾਂ ਸਕੂਲ 'ਚ ਹੋਈ ਬੇਇੱਜ਼ਤੀ ਦੀ ਗੱਲ ਚੱਕਰ ਕੱਟ ਰਹੀ ਸੀ। ਉਹ ਸਕੂਲ ਨੂੰ ਸਾੜ ਸੁੱਟੇ, ਜਾਂ ਹੈੱਡਮਾਸਟਰ ਨੂੰ 'ਨ੍ਹੇਰੇ 'ਚ ਫੜ ਕੇ ਆਪਣੇ ਹੱਥ ਦਿਖਾਵੇ ਆਦਿ ਗ਼ਲਤ ਗੱਲਾਂ ਸੋਚ ਰਿਹਾ ਸੀ। ਅਬਦੁਲ ਅਜ਼ੀਜ਼ ਦੀਆਂ ਗ਼ਜ਼ਲਾਂ ਨਾਲ ਉਸਨੂੰ ਸ਼ਾਂਤੀ ਨਾ ਮਿਲੀ। "ਇਕੱਲਾ ਤਾਕਤਵਰ ਬੰਦਾ ਕੁਝ ਨਹੀਂ ਕਰ

ਸਕਦਾ ।" ਇਹ ਸੋਚ ਕੇ, ਹਨੇਰਾ ਪੈਣ 'ਤੇ ਉਹ ਘਰ ਵਲ ਰਵਾਨਾ ਹੋਇਆ । ਘਰ ਦੇ ਨੇੜੇ ਆਉਂਦਿਆਂ ਹੀ, "ਏਥੇ ਕਿਉਂ ਜਾਵਾਂ" ਸੋਚ ਕੇ ਵਾਪਸ ਪਰਤਿਆ । ਇਸ ਵਾਰ ਡੋਲਦੇ ਹੋਏ ਚਿੱਤ ਕਾਰਨ, ਚੱਕਰ ਕੱਟਦਿਆਂ-ਕੱਟਦਿਆਂ ਦਸ ਵੱਜ ਗਏ । ਅਖ਼ੀਰੀ ਵਾਰ ਉਹਨੂੰ ਆਪਣੇ ਘਰ ਦੇ ਵਿਹੜੇ ਦੀ ਵਾੜ ਕੋਲੋਂ ਇਹ ਗੱਲ-ਬਾਤ ਸੁਣਾਈ ਦਿੱਤੀ :—

"ਅਹਿ ਖੂਹ ਦੇ ਕੋਲ ਵਾਲੇ ਘਰ 'ਚ ਤਾਸ਼ ਖੇਡ ਰਿਹਾ ਹੋਵੇਗਾ । ਉਥੇ ਦੇਖ ਕੇ ਆਇਐਂ ?"

"ਉਥੇ ਵੀ ਨਹੀਂ ਐ ਮਾਲਕ !"

"ਉਸ ਮੁਸਲਮਾਨ ਮੁੰਡੇ ਦੇ ਕਮਰੇ 'ਚ ਦੇਖ ਆਇਐਂ ?"

"ਹੁਣੇ ਉਥੋਂ ਹੀ ਆ ਰਿਹਾਂ ।"

"ਤਾਂ ਇਕ ਅੱਧਾ ਘੰਟਾ ਉਹਦੀ ਉਡੀਕ ਕਰੋ । ਉਹਦੇ ਆਉਂਦਿਆਂ ਹੀ ਮੈਨੂੰ ਜਗਾ ਲੈਣਾ । ਜਾਏਗਾ ਕਿੱਥੇ...?" ਅੱਗੇ ਸਭ ਚੁੱਪ ਰਹੇ ।

ਇਹ ਵਾਰਤਾਲਾਪ ਸੁਣ ਕੇ ਬਸੰਤ ਦਾ ਉਥੋਂ ਭੱਜ ਜਾਣ ਦਾ ਮਨ ਹੋਇਆ, ਪਰ ਉਹਦੇ ਪੈਰ ਦੁਖਣ ਲਗ ਪਏ ਸਨ । ਅਜ਼ੀਜ਼ ਦਾ ਕਮਰਾ ਵੀ ਬਹੁਤ ਦੂਰ ਸੀ । ਉਹਨੇ ਸੋਚਿਆ, ਕਿਸੇ ਹੋਰ ਦੇ ਘਰ ਜਾਵੇਗਾ ਤਾਂ ਕਈ ਬਖੇੜੇ ਖੜੇ ਹੋ ਜਾਣਗੇ । ਪਰੋਹਤ ਬਾਲਮ ਭੱਟ ਦੇ ਘਰ ਜਾ ਕੇ, "ਭੱਟ, ਤੂੰ ਹੀ ਖਾਣਾ ਖੁਆ", ਆਖਿਆ ਜਾ ਸਕਦਾ ਸੀ ਪਰ ਉਥੇ ਸੌਣਾ ਮੁਸ਼ਕਿਲ ਹੈ । ਉਥੇ ਖਟਮਲ ਬਹੁਤ ਹਨ । ਉਹਨੂੰ ਇਕ ਤਰੀਕਾ ਨਜ਼ਰ ਆਇਆ, ਕਿਸੇ ਕਮਰੇ ਦੇ ਪਿੱਛਵਾੜਿਓਂ ਵਿਹੜੇ 'ਚ ਜਾ ਕੇ ਚੁੱਪ-ਚਾਪ ਆਪਣੇ ਉੱਪਰਲੇ ਕਮਰੇ 'ਚ ਵੜ ਜਾਣਾ ਚਾਹੀਦੈ ।

ਪਿੱਛਵਾੜੇ ਪੂਰਾ ਹਨੇਰਾ ! ਵਾੜ ਟੱਪ ਕੇ, ਕੰਡਾ ਨਾ ਚੁੱਭਣ 'ਤੇ ਖ਼ੁਸ਼ ਹੁੰਦਾ ਹੋਇਆ, ਉਹ ਘਰ ਦੇ ਕੋਲ ਆਇਆ । ਹਨੇਰੇ 'ਚ ਘਰ ਸਫ਼ੇਦ ਦਿਉ ਵਾਂਗ ਅਸਪੱਸ਼ਟ ਜਿਹਾ ਖੜਾ ਸੀ । ਆਪਣੀ ਟੋਪੀ ਲਾਹ ਕੇ ਉਹਨੇ ਖੀਸੇ 'ਚ ਪਾ ਲਈ ਅਤੇ ਕੋਟ ਉਤਾਰ ਕੇ ਬਾਹਾਂ ਨਾਲ ਉਹਨੂੰ ਲੱਕ 'ਤੇ ਬੰਨ੍ਹ ਲਿਆ, ਬੂਟ ਜਾਲੀ 'ਚ ਲੁਕਾ ਦਿੱਤੇ, ਧੋਤੀ ਉੱਪਰ ਟੁੰਗ ਕੇ ਲਾਂਗ ਕੱਸ ਲਈ । ਖਿੜਕੀ 'ਚ ਪੈਰ ਰੱਖ, ਉਹਦੀਆਂ ਸੀਖਾਂ ਤੇ ਪੈਰਾਂ ਦੇ ਅੰਗੂਠੇ ਟਿਕਾ ਕੇ, ਚਿਪਕ ਕੇ ਸਰਕਦਾ ਹੋਇਆ ਖਿੜਕੀ ਦੀ ਕਮਾਨੀ ਦੇ ਵਿਚ ਵਾਲੇ ਪੱਥਰ ਨਾਲ ਲਟਕ ਗਿਆ । ਉਥੋਂ ਉਟਕ ਕੇ, ਇਕ ਛੋਟੇ ਪੱਥਰ 'ਤੇ ਪੈਰ ਟਿਕਾ ਕੇ, ਗੋਡਿਆਂ ਪਰਨੇ ਹੋ ਕੇ ਵਿਚ ਵਾਲੇ ਪੱਥਰ 'ਤੇ ਚੜ੍ਹ ਗਿਆ । ਅੱਧਾ ਕੁ ਫ਼ੁੱਟ ਚੌੜੇ ਉਸ ਪੱਥਰ 'ਤੇ ਗੋਡੇ ਦੁਖਣ ਲੱਗੇ । ਹਥਿਆਲੀਆਂ ਦੇ ਸਹਾਰੇ ਕੰਧ ਫੜ ਕੇ ਇਕੋ ਵਾਰ ਖੜਾ ਹੋ ਗਿਆ । ਉਥੋਂ ਹੀ ਉੱਪਰ ਹੱਥ ਚੁੱਕਣ 'ਤੇ ਉਹਦੀਆਂ ਉਂਗਲਾਂ ਆਪਣੇ ਕਮਰੇ ਦੀ ਖਿੜਕੀ ਦੇ ਥੱਲੇ ਦੇ ਪੱਥਰ ਨੂੰ ਛੂਹਣ ਲੱਗੀਆਂ । ਜੇ ਖਿੜਕੀ ਦੀ ਸੀਖ਼ ਤਕ ਬਸੰਤ ਦਾ ਹੱਥ ਪਹੁੰਚ ਜਾਂਦਾ, ਤਾਂ ਉਹ ਇਕ ਹੰਭਲਾ ਮਾਰ ਕੇ ਆਪਣੇ ਕਮਰੇ 'ਚ ਪੁੱਜ ਜਾਂਦਾ ਅਤੇ ਦੂਸਰੇ ਪਾਸੇ ਹੱਥ ਪਸਾਰਦਾ ਤਾਂ ਵਰਾਂਡੇ ਦੀਆਂ ਸੀਖ਼ਾਂ ਹੱਥ ਤੋਂ ਇਕ ਇੰਚ ਦੀ ਦੂਰੀ 'ਤੇ ਸਨ । ਬਸੰਤ ਆਪਣਾ ਸਾਰਾ ਸਰੀਰ ਸਿਕੋੜ ਕੇ ਪੰਜਿਆਂ ਭਾਰ ਖੜਾ ਹੋ ਗਿਆ । ਉਹਦੇ ਹੱਥ ਦੇ ਪੋਟੇ ਕੇਵਲ ਖਿੜਕੀ ਦੇ ਅੱਧੇ ਪੱਥਰ ਨੂੰ ਹੀ ਫੜ ਸਕੇ । ਉਸ

'ਤੇ ਉਹ ਆਪਣਾ ਪੂਰਾ ਭਾਰ ਕਿਵੇਂ ਛੱਡ ਸਕਦਾ ਸੀ ?...

ਅਜਿਹੀ ਨਿਰਾਸ਼ਾ ਬਸੰਤ ਨੂੰ ਜ਼ਿੰਦਗੀ 'ਚ ਕਦੇ ਨਹੀਂ ਸੀ ਹੋਈ। ਹੁਣ ਭੁੱਲੀ ਹੋਈ ਸਰੀਰਕ ਥਕਾਵਟ ਵੀ ਉਹਨੂੰ ਮਹਿਸੂਸ ਹੋਣ ਲੱਗੀ। ਸਾਰਾ ਸਰੀਰ ਥੱਕ ਟੁੱਟ ਗਿਆ ਅਤੇ ਤ੍ਰੇਲੀਆਂ ਛੁੱਟ ਪਈਆਂ। ਪਿੰਡਲੀਆਂ 'ਚ ਲੋਹੇ ਦੇ ਕੰਡੇ ਲੱਗਣ ਵਾਂਗ, ਉਹ ਪੀੜ ਕਰਨ ਲੱਗ ਪਈਆਂ। ਤਲੀਆਂ ਵੀ ਸਿੱਜ ਗਈਆਂ। ਜੇ ਉਸ ਨਿਰਾਸ਼ਾ 'ਚ ਧਿਆਨ ਥੋੜ੍ਹਾ ਕੁ ਵੀ ਹੋਰ ਪਾਸੇ ਚਲ੍ਹਿਆ ਜਾਂਦਾ, ਤਾਂ ਉਹ ਛੱਤ ਤੋਂ ਡਿੱਗਣ ਵਾਲੀ ਕਿਰਲੀ ਵਾਂਗ, ਧਰਤੀ 'ਤੇ ਠੱਪ ਦੇ ਕੇ ਡਿਗ ਪੈਂਦਾ। ਉਹਨੇ ਆਪਣੇ ਆਪ ਨੂੰ ਸਾਂਭਿਆ, ਪੈਰ ਥੱਲੇ ਲਟਕਾ ਕੇ ਦੇਖਿਆ। ਹੇਠਲੀ ਖਿੜਕੀ ਦੀਆਂ ਸੀਖ਼ਾਂ ਤਕ ਪੈਰ ਪੁੱਜ ਨਾ ਸਕਿਆ। ਕੇਵਲ ਛਾਲ ਮਾਰਨੀ ਹੀ ਇਕੋ-ਇੱਕ ਉਪਾਅ ਰਹਿ ਗਿਆ ਸੀ। ਹਨੇਰੇ 'ਚ, ਜ਼ਮੀਨ ਕਿੰਨੀ ਦੂਰ ਹੈ, ਇਹ ਪਤਾ ਨਹੀਂ ਸੀ ਲੱਗ ਰਿਹਾ। ਜਿੱਥੇ ਵੀ ਡਿਗਿਆ ਜਾਵੇ, ਪੈਰਾਂ ਭਾਰ ਡਿੱਗਣਾ ਹੀ ਠੀਕ ਰਹੇਗਾ, ਇਹ ਸੋਚ ਕੇ ਰਤਾ ਕੁ ਪਿੱਛੇ ਝੁਕਿਆ ਅਤੇ ਛਾਲ ਮਾਰ ਦਿੱਤੀ। ਹਵਾ 'ਚ ਅੱਧਾ ਕੁ ਛਿਣ ਬਗ਼ੈਰ ਕਿਸੇ ਰੁਕਾਵਟ ਦੇ ਸਫ਼ਰ ਕਰ ਕੇ ਧਰਤੀ 'ਤੇ ਧੱਪ ਦੇ ਕੇ ਬਹਿ ਗਿਆ। ਅੱਖਾਂ 'ਚ ਹਨੇਰਾ ਆ ਜਾਣ ਕਰਕੇ, ਦੋ ਕੁ ਮਿੰਟ ਸਿਰ ਫੜ ਕੇ, ਆਰਾਮ ਕੀਤਾ। ਸਾਰਾ ਸੰਸਾਰ ਸੁੰਨ-ਜਿਹਾ ਲੱਗਾ।

ਇੰਨੇ ਨੂੰ ਖੂੰਜੇ 'ਚੋਂ ਸਰਸਰਾਹਟ ਸੁਣਾਈ ਦਿੱਤੀ। ਇਹ ਗਊ-ਢਾਰਾ ਸੀ। ਗਊ-ਢਾਰੇ ਨੇ ਮਾਨੋ ਬਸੰਤ ਨੂੰ ਸੱਦਾ ਦਿੱਤਾ। ਸਰਕਦਾ-ਸਰਕਦਾ ਉਹ ਗਿਆ ਅਤੇ ਪਰਾਲੀ 'ਤੇ ਲੁੜ੍ਹਕ ਗਿਆ। ਉਥੇ ਹੀ ਨੀਂਦ ਆ ਗਈ।

ਰਾਤ ਦੇ ਬਾਰਾਂ ਵਜੇ ਤੱਕ, ਮੁੰਡਾ ਘਰ ਨਹੀਂ ਮੁੜਿਆ, ਜੇ ਸਿਨੇਮੇ ਵੀ ਗਿਆ ਹੁੰਦਾ, ਤਾਂ ਇੰਨੇ ਚਿਰ ਤੱਕ ਪਰਤ ਆਉਣਾ ਚਾਹੀਦਾ ਸੀ। ਹੁਣ ਤੱਕ ਚੁੱਪ ਰਹਿਣ ਵਾਲੀ ਵੇਣੂਬਾਈ ਦੁਖੀ ਹੋ ਕੇ ਰੋ ਪਈ। ਪਤੀ-ਪਤਨੀ ਦੋਹਾਂ ਨੇ ਉਸ ਦਿਨ ਖਾਧਾ-ਪੀਤਾ ਨਾ। ਰਾਤ ਦੇ ਦੋ ਵਜੇ ਤੱਕ ਡੇਸਾਈ ਜੀ ਗਲੀਉਂ-ਗਲੀ ਭਟਕਦੇ ਰਹੇ। ਅਖ਼ੀਰ ਰੇਲਵੇ ਸਟੇਸ਼ਨ ਗਏ। ਅਤੇ ਵੇਟਿੰਗ ਰੂਮ 'ਚ ਬੈਠ, ਉਥੋਂ ਇਕ ਪਾਸੇ ਭਰਮਾ ਨੂੰ ਅਤੇ ਦੂਸਰੇ ਪਾਸੇ ਪੱਲਾਂ ਨੂੰ ਢੂੰਡਣ ਲਈ ਭਜਾਇਆ। ਉਹ ਲੋਕ ਲਾਲਟੇਨ ਲੈ ਕੇ, ਇਕ-ਇਕ, ਡੇਢ-ਡੇਢ ਮੀਲ ਤਕ ਲੱਭ ਕੇ ਮੁੜ ਆਏ। ਲੰਮਾ ਸਾਹ ਲੈ ਕੇ ਘਰ ਪਰਤ ਆਏ। ਵੇਣੂਬਾਈ ਆਪਣੇ ਛੋਟੇ ਮੁੰਡੇ ਪੁਰਸ਼ੋਤਮ ਨੂੰ ਛਾਤੀ ਨਾਲ ਲਾ ਕੇ, ਵਿਆਕੁਲਤਾ ਨਾਲ ਰਾਹ ਦੇਖਦੀ ਹੋਈ ਲੇਟੀ ਪਈ ਸੀ। ਥੋੜ੍ਹੀ ਕੁ ਬਿੜਕ ਸੁਣਦਿਆਂ ਹੀ, ਜਾਗ ਪਈ ਅਤੇ ਫਿਰ ਰੋਣ ਲੱਗ ਪਈ। ਡੇਸਾਈ ਜੀ ਦੇ ਉਹਨੂੰ ਜਿਵੇਂ-ਕਿਵੇਂ ਤਸੱਲੀ ਦੇਣ 'ਚ ਹੀ, ਮੁਰਗ਼ਾ ਬਾਂਗ ਦੇਣ ਲੱਗਾ। ਪਹੁ ਫੁੱਟਦਿਆਂ-ਫੁੱਟਦਿਆਂ ਸਭਨਾਂ ਨੂੰ ਨੀਂਦ ਆ ਗਈ।

ਸੱਤ ਵਜੇ ਦੇ ਨੇੜੇ ਗੋਹਾ-ਕੂੜਾ ਚੁੱਕਣ ਲਈ ਗਊ-ਢਾਰੇ 'ਚ ਆਏ ਭਰਮਾ ਨੂੰ ਦਰੋਣ-ਅਵਤਾਰ ਵਾਂਗ ਤੂੜੀ ਦੇ ਢੇਰ 'ਚ ਸੁੱਤਾ ਬਸੰਤ ਦਿਖਾਈ ਦਿੱਤਾ। ਡੇਸਾਈ ਜੀ ਉਦੋਂ ਹੀ ਰਤਾ ਕੁ ਉਂਘਣ ਲੱਗੇ ਸਨ। ਉਹਨੇ ਉਹਨਾਂ ਨੂੰ ਜਗਾ ਦਿੱਤਾ। ਵੇਣੂਬਾਈ ਵੀ ਭੱਜੀ-ਭੱਜੀ ਆਈ ਅਤੇ ਅਬੋਲ ਜਿਹੀ ਅੱਖਾਂ ਅੱਡੀ ਆਪਣੇ ਪੁੱਤਰ ਨੂੰ ਵੇਖਦੀ ਹੀ ਰਹਿ ਗਈ। ਡੇਸਾਈ ਜੀ ਨੇ ਬਿਨਾਂ ਕੁਝ ਹੋਰ ਬੋਲਿਆਂ ਭਰਮਾ ਨੂੰ, ਉਹਨੂੰ ਜਗਾਉਣ

ਲਈ ਆਖਿਆ । ਵੇਣੂਬਾਈ ਨੇ ਖ਼ੁਦ ਜਾ ਕੇ ਉਸਦਾ ਸਿਰ ਆਪਣੀ ਗੋਦੀ 'ਚ ਰਖ ਕੇ, ਉਹਨੂੰ ਜਗਾਇਆ । ਬਸੰਤ ਅੱਖਾਂ ਮੱਲਦਾ ਉੱਠ ਬੈਠਾ । ਇਧਰ-ਉਧਰ ਦੇਖਦਿਆਂ ਹੀ, ਸੁੱਕੇ ਗੋਹੇ, ਪੱਠਿਆਂ ਅਤੇ ਘਾਹ ਆਦਿ ਦੇ ਦਰਸ਼ਨ ਹੁੰਦਿਆਂ ਹੀ, ਬਸਤ ਨੂੰ ਪਿਛਲੇ ਦਿਨ ਦੀਆਂ ਸਾਰੀਆਂ ਗੱਲਾਂ ਯਾਦ ਆ ਗਈਆਂ ।

ਮਾਂ ਉਹਨੂੰ ਛਾਤੀ ਨਾਲ ਲਾ ਕੇ, ਰੋਣ-ਹਾਕੀ ਜਿਹੀ ਬੋਲੀ — 'ਬਸੰਤ-ਬਸੰਤ' । ਬੜੇ ਪਿਆਰ ਨਾਲ ਬੈਠਿਆਂ-ਬੈਠਿਆਂ ਇਕ ਕਟੋਰਾ ਦੁੱਧ ਪਿਲਾਇਆ । ਡੇਸਾਈ ਜੀ ਨੇ ਸਭ ਕੁਝ ਚੁੱਪ-ਚਾਪ ਦੇਖਿਆ । ਪੁੱਤਰ ਨੂੰ ਇਸ ਤਰ੍ਹਾਂ ਸੁੱਤਿਆਂ ਦੇਖ ਕੇ, ਉਹਨਾਂ ਦਾ ਦਿਲ ਵੀ ਪਿਘਲ ਗਿਆ, ਪਰ ਆਪਣੇ ਇਸ ਭਾਵ ਨੂੰ ਚਿਹਰੇ ਤੇ ਪ੍ਰਗਟ ਕਰਨ ਦੀ ਇੱਛਾ ਉਹਨਾਂ ਨੂੰ ਨਹੀਂ ਸੀ ।

ਵੇਣੱਕਾ ਨੇ ਬਸੰਤ ਨੂੰ ਤੇਲ ਦੀ ਮਾਲਿਸ਼ ਕਰ ਕੇ ਅਸ਼ਨਾਨ ਕਰਾਇਆ । ਆਰਤੀ ਉਤਾਰੀ ਅਤੇ ਨਜ਼ਰ ਟਪਾਰ ਕੇ ਮੱਥੇ 'ਤੇ ਸੰਧੂਰ ਦਾ ਟਿੱਕਾ ਲਾ ਦਿੱਤਾ । ਨਾਸ਼ਤੇ ਲਈ ਬਿਠਾਇਆ । ਭੁੱਖਣ-ਭਾਣਾ ਹੋਣ ਕਰਕੇ ਬਸੰਤ ਨੇ ਖ਼ੂਬ ਚੰਗੀ ਤਰ੍ਹਾਂ ਰੱਜ ਕੇ ਖਾਧਾ । ਇਸ ਪਿੱਛੋਂ ਮਾਂ ਤਰਲਾ ਕਰ ਕੇ ਬੋਲੀ, "ਬਸੰਤ ਮੈਨੂੰ ਛੱਡ ਕੇ ਕਿਧਰੇ ਨਾ ਜਾਣਾ ਪੁੱਤ । ਦੇਖ ਤੇਰੇ ਕਰਕੇ ਕੱਲ੍ਹ ਮੇਰੀ ਇਕ ਪਲ ਵੀ ਅੱਖ ਨਹੀਂ ਲੱਗੀ । ਸਾਰੀ ਰਾਤ ਇੰਜ ਹੀ ਬੈਠੀ ਰਹੀ । ਉਹ ਵੀ ਤੈਨੂੰ ਰਾਤ ਭਰ ਗਲੀ-ਗਲੀ ਢੂੰਡਦੇ ਰਹੇ । ਕਿੰਨੇ ਥੱਕ ਗਏ । ਬੇਸ਼ੱਕ ਭਰਮਾ ਕੋਲੋਂ ਪੁੱਛ ਲੈ । ਜਾ ਪੁੱਤ ਉਹਨਾਂ ਪਾਸੋਂ ਮਾਫ਼ੀ ਮੰਗ, "ਮੈਥੋਂ ਗ਼ਲਤੀ ਹੋਈ ਪਿਤਾ ਜੀ" ਆਖ । ਇਸ ਨਾਲ ਉਹਨਾਂ ਦਾ ਮਨ ਥੋੜ੍ਹਾ ਹਲਕਾ ਹੋ ਜਾਏਗਾ ।"

ਪਰ ਢਿੱਡ ਭਰ ਜਾਣ ਮਗਰੋਂ ਬਸੰਤ ਪਿਤਾ ਨੂੰ ਖ਼ਿਮਾ ਕਰਨ ਲਈ ਤਿਆਰ ਨਾ ਹੋਇਆ । ਪਿਤਾ ਨੇ ਉਹਨੂੰ ਸਕੂਲੋਂ ਹਟਾ ਲਿਆ ਅਤੇ ਮਾਸਟਰ ਨੂੰ, ਚਪੜਾਸੀ ਕੋਲੋਂ ਉਹਨੂੰ ਕਢਵਾ ਦੇਣ ਲਈ ਆਖਿਆ ਸੀ । ਇਹ ਸਭ ਕੁਝ ਚੇਤੇ ਕਰ ਕੇ, ਉਹ ਮਾਂ ਦੀ ਗੱਲ ਮੰਨਣ ਲਈ ਕਦਾਚਿਤ ਤਿਆਰ ਨਾ ਹੋਇਆ ।

ਬਸੰਤ ਦੇ ਅਜੀਬ ਜਿਹੇ ਉੱਦਮ ਅਤੇ ਉਸ ਦੀਆਂ ਪਹਿਲਾਂ ਦੀਆਂ ਸਾਰੀਆਂ ਗ਼ਲਤੀਆਂ ਨੂੰ ਭੁਲਾ ਕੇ, ਸਭਨਾਂ ਨੇ ਘਰ 'ਚ ਉਸਦਾ ਸੁਆਗਤ ਕੀਤਾ ਪਰ ਦੂਜੇ ਦਿਨ ਤੋਂ ਹੀ ਉਹਨੂੰ ਧਾਰਵਾੜ ਸ਼ਹਿਰ ਹੀ ਜਿਵੇਂ ਵੱਢਣ ਲੱਗਾ । ਉਹਦੇ ਸਕੂਲੋਂ ਕੱਢੇ ਜਾਣ ਦੀ ਖ਼ਬਰ ਸਾਰੇ ਸ਼ਹਿਰ 'ਚ ਫੈਲ ਗਈ ਸੀ ਅਤੇ ਹੁਣ ਉਹਦਾ ਗਲੀਆਂ 'ਚ ਨਿਕਲਣਾ ਵੀ ਔਖਾ ਹੋ ਗਿਆ ਸੀ । ਉਹਨੂੰ ਲੱਗਾ ਜਿਵੇਂ ਸਾਰਾ ਸ਼ਹਿਰ ਹੀ ਉਸਦਾ ਦੁਸ਼ਮਣ ਹੋ ਗਿਆ ਹੋਵੇ । ਉਹਨੇ ਨਿਸ਼ਚਾ ਕੀਤਾ ਕਿ ਆਪਣਾ ਗ਼ੁੱਸਾ ਵੀ 'ਮਿੱਸ ਖੋਟ' 'ਤੇ ਹੀ ਲਾਹੇਗਾ । ਇਸ ਕਰਕੇ ਇਕ ਰਾਤ ਚੁੱਪ-ਚਾਪ ਘਰੋਂ ਖਿਸਕ ਕੇ ਇਕ ਚਾਕੂ ਨਾਲ, ਸਾਰੀਆਂ ਪਬਲਿਕ ਥਾਵਾਂ 'ਤੇ, ਉਹਦਾ ਨਾਂ ਅਤੇ ਊਟ-ਪਟਾਂਗ, ਸ਼ਿੰਗਾਰਕ ਗੱਲਾਂ ਖ਼ੁਰਚ ਆਇਆ ।

ਇਸ ਦੀ ਡੇਸਾਈ ਜੀ ਕੋਲ ਫਿਰ ਸ਼ਿਕਾਇਤ ਪੁੱਜੀ । ਬਸੰਤ ਨੇ ਘਰ 'ਚ ਸਭ ਲੋਕਾਂ ਦੀ ਸਹੁੰ ਖਾ ਕੇ ਕਿਹਾ, "ਮੈਂ ਤਾਂ ਘਰੋਂ ਬਾਹਰ ਹੀ ਨਹੀਂ ਨਿਕਲਿਆ । ਮੈਂ ਅਜਿਹਾ ਕੰਮ ਹੀ ਨਹੀਂ ਕੀਤਾ ।" ਡੇਸਾਈ ਜੀ ਦੀ ਸਮਝ 'ਚ ਕੁਝ ਨਾ ਆਇਆ ਕਿ

ਉਹ ਕੀ ਕਰਨ। ਆਖ਼ਿਰ ਵੇਣੱਕਾ ਦੀ ਬੇਨਤੀ ਨੂੰ ਅਣ-ਸੁਣੀ ਕਰ ਕੇ ਉਹਨੂੰ ਪਿੰਡ ਭੇਜ ਦਿੱਤਾ। ਉਹ ਤਾਂ ਪਹਿਲਾਂ ਹੀ ਧਾਰਵਾਣ ਛੱਡਣਾ ਚਾਹੁੰਦਾ ਸੀ। ਪਿਤਾ ਜੀ ਅਤੇ ਧਾਰਵਾੜ ਦੇ ਲੋਕਾਂ ਦੀਆਂ ਨਜ਼ਰਾਂ ਤੋਂ ਦੂਰ ਹੋ ਕੇ, ਪਿੰਡ ਪਹੁੰਚ ਕੇ ਉਹਨੇ ਸੁੱਖ ਦਾ ਸਾਹ ਲਿਆ।

## 13. ਜਾਰਜ ਵਾਸ਼ਿੰਗਟਨ ਕੰਬਾਰ ਗਣਿਵੀ

ਕਚਹਿਰੀ 'ਚ ਆਪਣੀ ਬਦਲੀ ਹੋਈ ਮਨੋ ਬਿਰਤੀ ਮੁਤਾਬਿਕ ਕਿੱਟੀ ਨੂੰ ਇਕ ਨਵਾਂ ਮਿੱਤਰ ਮਿਲਿਆ। ਉਹ ਸੀ ਜਾਰਜ ਵਾਸ਼ਿੰਗਟਨ ਕੰਬਾਰ ਗਣਿਵੀ।

ਕਾਫ਼ੀ ਦਿਨਾਂ ਤੱਕ ਜਾਰਜ ਆਪਣੇ ਲੰਮੇ ਨਾਂ ਦੇ ਕਾਰਨ ਕਚਹਿਰੀ 'ਚ ਕਿੱਟੀ ਲਈ ਇਕ ਜਾਦੂਗਰ ਵਾਂਗ ਦੂਰ ਹੀ ਦੂਰ ਦੀ ਚੀਜ਼ ਬਣਿਆ ਰਿਹਾ। ਉਹ ਆਪਣੇ ਕੰਮ ਨਾਲ ਮਤਲਬ ਰਖਦਾ ਸੀ। ਉਹ ਕਿਸੇ ਨਾਲ ਗੱਲ ਕਰਦਾ ਤਾਂ ਕੇਵਲ ਕੰਮ ਕਰ ਕੇ। ਕਿੱਟੀ ਲਈ ਤਾਂ ਉਹ ਇਕ ਨਾਂ ਜਿਹਾ ਹੀ ਸੀ। ਕਿੱਟੀ ਦਾ ਸੁਭਾਅ ਹੀ ਅੱਜ ਕਲ੍ਹ ਕੁਝ ਬਦਲ ਗਿਆ ਸੀ। ਤਹਿਸੀਲਦਾਰ ਸਾਹਬ ਦੀ ਸਿਖ ਮਗਰੋਂ ਉਹ ਘਰ ਜਾ ਕੇ ਕਾਨੂੰਨ ਦੀਆਂ ਕਿਤਾਬਾਂ ਤੇ ਕੁਝ ਕੇਸਾਂ ਦੀਆਂ ਫ਼ਾਈਲਾਂ ਦਾ ਅਧਿਅਨ ਕਰਨ ਲੱਗਾ। ਕੰਮ ਦੀ ਸਮਝ ਆ ਜਾਣ ਤੋਂ ਬਾਅਦ ਹੁਣ ਉਹਨੂੰ ਪੁਰਾਣੇ ਮਿੱਤਰ ਚੰਗੇ ਨਹੀਂ ਸਨ ਲਗਦੇ। ਉਹਨਾਂ ਕੋਲ ਨਾਵਾਂਕਿਫ਼ਾਂ ਵਾਂਗ ਜਾ ਕੇ ਛੋਟੀਆਂ-ਮੋਟੀਆਂ ਗੱਲਾਂ ਦੀ ਸਲਾਹ ਲੈਣਾ, ਉਹਨੂੰ ਆਪਣੇ ਮਾਣ ਦੇ ਮੁਤਾਬਿਕ ਨਾ ਲੱਗਾ। ਉਹਨਾਂ ਲੋਕਾਂ ਦੀ ਮਨ ਹੀ ਮਨ ਇਹੀ ਰੀਝ ਸੀ ਕਿ ਕਿੱਟੀ ਉਹਨਾਂ ਪਾਸੋਂ ਸਲਾਹ ਲਿਆ ਕਰੇ। ਉਹਨੀਂ ਦਿਨੀਂ ਜਦੋਂ ਕੋਈ ਗੱਲ ਸਮਝ ਨਾ ਆਉਂਦੀ ਤਾਂ ਉਹ ਆਪ ਸਿੱਧਾ ਤਹਿਸੀਲਦਾਰ ਸਾਹਬ ਪਾਸ ਚਲਿਆ ਜਾਂਦਾ। ਇਸ ਨਾਲ ਦੂਸਰਿਆਂ ਨੂੰ ਸ਼ੱਕ ਹੋਇਆ ਅਤੇ ਉਹਨਾਂ, ਉਸ ਨਾਲ ਪਹਿਲਾਂ ਵਾਂਗ ਖੁੱਲ੍ਹ ਕੇ ਗੱਲ ਕਰਨੀ ਬੰਦ ਕਰ ਦਿਤੀ। ਕਿੱਟੀ ਨੂੰ ਤਹਿਸੀਲਦਾਰ ਨੇ ਇਕ ਚੰਗਾ ਕਰਮਚਾਰੀ ਆਖਿਆ। ਇਹ ਗੱਲ ਫੈਲਣ ਮਗਰੋਂ ਦੂਸਰਿਆਂ ਲਈ ਈਰਖਾ ਦਾ ਕਾਰਨ ਬਣ ਗਈ। ਕਿੱਟੀ ਕਿਸੇ ਵੀ ਕੰਮ ਲਈ ਹੁਣ ਉਹਨਾਂ ਪਾਸ ਜਾਂਦਾ ਤਾਂ, ਲੋਕੀਂ ਤਾਅਨਾ ਮਾਰੇ ਬਿਨਾ ਨਾ ਰਹਿੰਦੇ। ਇਕ ਵਾਰੀ ਇਕ ਨਿੱਕੇ ਜਿਹੇ ਕੰਮ ਲਈ ਉਹਨੂੰ ਜਾਰਜ ਨਾਲ ਗੱਲ ਕਰਨ ਦਾ ਮੌਕਾ ਮਿਲਿਆ। ਤਦ ਉਹਨੇ ਜਾਰਜ ਨਾਲ ਕੁਝ ਚਿਰ ਤੱਕ ਗੱਲਾਂ ਕਰ ਕੇ ਉਸਨੂੰ ਆਪਣਾ ਚੰਗਾ ਦੋਸਤ ਬਣਾ ਲਿਆ। ਜਾਰਜ ਵੀ ਦੋਸਤੀ ਦਾ ਸੁਆਗਤ ਕਰਨ ਵਾਲਾ ਆਦਮੀ ਸੀ। ਉਹ ਖ਼ੁਦ ਅਗੇ ਵਧ ਕੇ ਕਿਸੇ ਨਾਲ ਜਾਣ-ਪਛਾਣ ਕਰਨ ਦੀ ਰੀਝ ਨਹੀਂ ਹੀ ਰਖਦਾ ਪਰ ਆਪਣੇ ਵਲ ਦੋਸਤੀ ਦਾ ਹੱਥ ਵਧਾਉਣ

ਵਾਲਿਆਂ ਨਾਲ, ਜੋ ਉਹ ਉਸਦੇ ਮਨ ਨੂੰ ਜਚ ਜਾਣ, ਉਹ ਘੁਲ-ਮਿਲ ਜਾਂਦਾ ਸੀ। ਕੁਝ ਹੀ ਦਿਨਾਂ 'ਚ ਉਹਨਾਂ ਦੀ ਦੋਸਤੀ ਗੂੜ੍ਹੀ ਹੋ ਗਈ। ਸਿਰਫ਼ ਨਾਂ-ਮਾਤਰ ਰਹਿਣ ਵਾਲਾ ਜਾਰਜ ਇਕ ਜੀਊਂਦਾ-ਜਾਗਦਾ ਵਿਅਕਤੀ ਹੋ ਨਿਬੜਿਆ।

ਜਾਰਜ ਦਾ ਜੀਵਨ ਨੀਂਦ ਵਰਗਾ ਸੀ। ਮੌਨ ਹੀ ਉਸਦਾ ਰਹੱਸ ਸੀ। ਕਚਹਿਰੀ 'ਚ ਉਹਨੇ ਚੁੱਪ ਰਹਿ ਕੇ ਹੀ ਆਪਣਾ ਪ੍ਰਭਾਵ ਬਣਾ ਰਖਿਆ ਸੀ। ਲੋਕੀਂ ਉਹਦੀ ਪਿੱਠ ਪਿੱਛੇ ਉਹਦੇ ਨਾਂ ਬਾਰੇ, ਉਹਦੇ ਚੁੱਪ ਰਹਿਣ ਬਾਰੇ, ਅਨੇਕ ਪ੍ਰਕਾਰ ਦੀਆਂ ਫਬਤੀਆਂ ਕੱਸ ਕੇ, ਹੱਸਿਆ ਕਰਦੇ ਸਨ, ਪਰ ਉਹਦੇ ਲਈ ਕਿੱਟੀ ਵਾਂਗ, ਹੁਣ ਤੱਕ ਡਾਂਟ ਖਾਣ ਦਾ ਮੌਕਾ ਪ੍ਰਤੱਖ ਰੂਪ 'ਚ ਨਹੀਂ ਆਇਆ ਸੀ। ਉਹ ਹੁਣ ਆਪਣੀਆਂ ਫ਼ਾਈਲਾਂ ਨੂੰ ਪੜ੍ਹ ਲੈਂਦਾ ਸੀ, ਇਹ ਕੋਈ ਨਹੀਂ ਸੀ ਜਾਣਦਾ। ਪਰ ਉਹ ਜਿੱਥੇ ਵੀ ਰਹਿੰਦਾ, ਉਥੇ ਕੋਈ ਕੰਮ ਬਾਕੀ ਨਾ ਪਿਆ ਰਹਿੰਦਾ। ਕੰਮ 'ਚ ਲੱਗੇ ਰਹਿਣ, ਗ਼ਲਤੀਆਂ ਹੋਣ ਆਦਿ ਬਾਰੇ ਗੱਲਾਂ ਨਾ ਹੋਣ ਕਾਰਨ ਕਚਹਿਰੀ 'ਚ ਉਹਦੇ ਕੰਮ ਦੇ ਬਾਰੇ 'ਚ ਵੀ ਕੋਈ ਨਹੀਂ ਸੀ ਜਾਣਦਾ। ਉਹਨੂੰ ਕਿਸੇ ਨੇ ਚੰਗਾ ਕਰਮਚਾਰੀ ਨਹੀਂ ਸੀ ਆਖਿਆ। ਉਸਦੇ ਕੰਮ ਬਾਰੇ ਕਦੇ ਕਿਸੇ ਨੇ ਤਾਰੀਫ਼ ਨਹੀਂ ਸੀ ਕੀਤੀ ਕਿਉਂਕਿ ਉਹਨੂੰ ਦੂਸਰਿਆਂ ਵਾਂਗ ਕੋਸ਼ਿਸ਼ ਕਰ ਕੇ ਅੱਗੇ ਜਾਣ ਦਾ ਮੌਕਾ ਕਦੇ ਨਹੀਂ ਸੀ ਮਿਲਿਆ। ਉਹਨੂੰ ਖ਼ੁਦ ਪਤਾ ਨਹੀਂ ਸੀ ਕਿ ਉਹ ਕੰਮ ਚੰਗੀ ਤਰ੍ਹਾਂ ਕਰਦਾ ਹੈ। ਕਚਹਿਰੀ ਦੇ ਕੰਮ ਬਾਰੇ ਉਹਦਾ ਦ੍ਰਿਸ਼ਟੀਕੋਣ ਇਹ ਸੀ ਕਿ ਸਭ ਆਪਣਾ-ਆਪਣਾ ਕੰਮ ਕਰਦੇ ਹਨ, ਮੈਂ ਵੀ ਕਰਦਾ ਹਾਂ।

ਸ਼ੁਰੂ-ਸ਼ੁਰੂ 'ਚ ਕਿੱਟੀ ਦੇ ਉਹਨੂੰ ਪਸੰਦ ਕਰਨ ਦਾ ਕਾਰਨ ਇਹ ਨਹੀਂ ਸੀ ਕਿ ਉਹਦੇ ਲਈ ਕੋਈ ਹੋਰ ਦੋਸਤ ਨਹੀਂ ਸੀ, ਸਗੋਂ ਠੋਕਰ ਖਾ ਕੇ ਡਿੱਗੇ ਵੀ ਤਾਂ ਰੂੰ ਦੀ ਦੁਕਾਨ 'ਚ ਵਾਲੇ ਅਖਾਣ ਵਾਂਗ ਕਿੱਟੀ ਛੇਤੀ ਹੀ ਇਸ ਨਵੇਂ ਬੰਦੇ ਦੇ ਚਰਿੱਤਰ ਤੋਂ ਪ੍ਰਭਾਵਿਤ ਹੋਇਆ। ਸਭ ਤੋਂ ਪਹਿਲਾਂ ਕਿੱਟੀ ਲਈ ਜਾਰਜ 'ਚ ਪਸੰਦ ਆਉਣ ਵਾਲੀ ਗੱਲ ਇਹ ਸੀ ਕਿ ਉਹ ਹਰ ਇਕ ਨੂੰ ਜਿਵੇਂ ਦੇਖਦਾ ਸੀ, ਉਵੇਂ ਹੀ ਮੰਨਦਾ ਸੀ। ਉਹਨੇ ਕਿੱਟੀ ਦੇ ਪਹਿਰਾਵੇ, ਗੱਲ-ਬਾਤ ਦੇ ਢੰਗ, ਇਹਨਾਂ ਸਭਨਾਂ ਬਾਰੇ, ਇਕ ਸ਼ਬਦ ਵੀ ਨਾ ਆਖਿਆ। ਕਿੱਟੀ ਦੇ ਕਪੜਿਆਂ, ਉਹਦੀ ਬੋਦੀ ਅਤੇ ਮੁੱਛਾਂ ਤਥਾ ਕੋਟ ਤੇ ਟੋਪੀ ਬਾਰੇ, ਉਹਦੇ ਮਿੱਤਰ ਸਦਾ ਕੋਈ ਨਾ ਕੋਈ ਮਜ਼ਾਕ ਕਰਦੇ ਰਹਿੰਦੇ ਸਨ। ਪਰ ਜਾਰਜ ਨੂੰ ਤਾਂ ਮਾਨੋ ਇਹ ਸਭ ਕੁਝ ਨਜ਼ਰ ਹੀ ਨਹੀਂ ਸੀ ਆਉਂਦਾ। ਉਹਨੇ ਤਾਂ ਕਿੱਟੀ ਨੂੰ ਜਿਹੋ ਜਿਹਾ ਵੀ ਉਹ ਸੀ, ਅਪਣਾ ਲਿਆ।

ਉਹ ਆਪਣੇ ਕੰਮ 'ਚ ਹੁਸ਼ਿਆਰ ਸੀ। ਉਸਦੀ ਜੀਵਨ ਪ੍ਰਤੀ ਇਕ ਕਾਲਪਨਿਕ ਰੋਮਾਂਟਿਕ ਅਰੁਚੀ ਸੀ। ਉਸਨੂੰ ਦੂਰ ਕਰਨ ਲਈ ਦੋ ਦਿਨਾਂ 'ਚ ਇਕ ਵਾਰੀ ਸਿਨਮਾ ਦੇਖਿਆ ਕਰਦਾ ਸੀ। ਇਹੀ ਕਿੱਟੀ ਨੂੰ ਜਾਰਜ ਦੇ ਜੀਵਨ ਦਾ ਸਾਰ ਜਿਹਾ ਜਾਪਿਆ। ਆਪਣੇ ਬਾਰੇ ਉਹਨੇ ਕਦੇ ਸੋਚਿਆ ਹੀ ਨਹੀਂ ਸੀ, ਇਸ ਲਈ ਅਣ-ਲੁੜੀਂਦੀ ਨਿਮਰਤਾ ਵੀ ਉਸ ਵਿਚ ਨਹੀਂ ਸੀ। ਕਿੱਟੀ ਲਈ ਜਾਰਜ ਅਨਜਾਣਿਆਂ ਹੀ ਇਕ ਆਦਰਸ਼ ਵਿਅਕਤੀ ਬਣ ਗਿਆ। ਕਿੱਟੀ ਤਾਂ ਕੋਸ਼ਿਸ਼ ਨਾਲ ਜੱਸ ਪ੍ਰਾਪਤ ਕਰ ਰਿਹਾ ਸੀ। ਜਾਰਜ ਵਿਚ ਸੁਭਾਵਿਕ ਹੀ ਇਹ ਗੁਣ ਸਨ। ਕਿੱਟੀ ਇਹਨਾਂ

ਦੇ ਕਾਰਨਾਂ ਬਾਰੇ ਸੋਚਣ ਲੱਗਾ ਸੀ। ਉਹਨੀਂ-ਦਿਨੀਂ ਹੀ ਤਹਿਸੀਲਦਾਰ ਸਾਹਬ ਨੇ ਉਹਨੂੰ 'ਚੰਗਾ ਕਰਮਚਾਰੀ' ਆਖਿਆ ਸੀ, ਪਰ ਜਾਰਜ ਬਾਰੇ ਅਜਿਹੀ ਕੋਈ ਗੱਲ ਨਾ ਆਖੀ। ਇਸ ਲਈ ਉਹਨੂੰ ਲੱਗਿਆ ਸੀ ਕਿ ਉਸਦਾ ਕੰਮ ਜਾਰਜ ਦੇ ਕੰਮ ਤੋਂ ਚੰਗਾ ਹੈ। ਪਰ ਇਸ ਗੱਲੋਂ ਵੀ ਉਹ ਨੂੰ ਪੂਰੀ ਤਸੱਲੀ ਨਹੀਂ ਸੀ। ਜਾਰਜ ਕਿੱਟੀ ਦੀ ਜ਼ਿੰਦਗੀ 'ਚ ਸਿਨਮਾ ਲੈ ਆਇਆ। ਉਹਨੂੰ ਸਿਨਮੇ ਬਿਨਾਂ ਜ਼ਿੰਦਗੀ ਨੀਰਸ ਲੱਗਦੀ ਸੀ। ਘੱਟੋ-ਘੱਟ ਦੋ-ਤਿੰਨ ਦਿਨਾਂ 'ਚ ਉਹਨੂੰ ਇਕ ਵਾਰ ਸਿਨਮਾ ਚਾਹੀਦਾ ਸੀ। ਦੋ-ਤਿੰਨ ਵਰ੍ਹੇ ਪਹਿਲਾਂ ਤੱਕ ਮਨੋਰੰਜਨ ਵਿਭਾਗ ਉਹਦੇ ਕੋਲ ਸੀ। ਹੁਣ ਉਹ ਉਹਦੇ ਹੱਥੋਂ ਚਲਾ ਗਿਆ ਸੀ। ਪਰ ਸਿਨਮੇ ਵਾਲਿਆਂ 'ਤੇ ਉਹਦਾ ਪ੍ਰਭਾਵ ਹੁਣ ਵੀ ਸੀ। ਉਹ ਚਾਹੇ ਜਿੰਨੇ ਮਰਜ਼ੀ ਲੋਕਾਂ ਨੂੰ ਮੁਫ਼ਤ ਸਿਨਮਾ ਦਿਖਾ ਸਕਦਾ ਸੀ।

ਉਸਦੇ ਨਾਲ ਕਿੱਟੀ ਪਹਿਲੀ ਵਾਰ ਸਿਨਮਾ ਗਿਆ। ਜਾਣ ਲੱਗਿਆਂ ਉਹ ਘਬਰਾ ਰਿਹਾ ਸੀ। ਇਕ ਤਾਂ ਜਾਰਜ ਦੀ ਜ਼ਿੱਦ, ਦੂਸਰੇ ਮੁਫ਼ਤ ਸਿਨਮਾ। ਉਹਨੂੰ ਇਹ ਤਸੱਲੀ ਸੀ ਕਿ ਉਹ ਆਪਣਾ ਪੈਸਾ ਨਹੀਂ ਫੂਕ ਰਿਹਾ। ਕਿੱਟੀ ਲਈ ਸਿਨਮਾ ਇਕ ਨਵਾਂ ਤਜਰਬਾ ਸੀ। ਬਚਪਨ 'ਚ ਉਹ ਇਕ ਮੂਕ ਚਿੱਤਰ ਦੇਖ ਕੇ ਬੋਰ ਹੋਇਆ ਸੀ। ਉਹੀ ਇਕ ਮਾਤਰ ਉਸਦਾ ਅਨੁਭਵ ਸੀ। ਕਿੱਟੀ ਦੇ ਅੱਲ੍ਹੜ ਮਨ ਨੂੰ ਸਿਨਮਾ-ਥੀਏਟਰ ਦੇ ਹਨੇਰੇ, ਸ਼ੋਰ ਅਤੇ ਗਰਮੀ ਦਾ ਪਹਿਲੀ ਵਾਰ ਅਨੁਭਵ ਹੋਇਆ। ਪਿਛੋਕੜ ਦੇ ਸੰਗੀਤ ਨੇ ਘਟਨਾ ਦੇ ਮੁਤਾਬਿਕ ਉਸਦੇ ਦਿਲ ਵਿਚ ਰਸ ਦੀ ਅਨੁਭੂਤੀ ਪੈਦਾ ਕੀਤੀ। ਜਦੋਂ ਸ਼ੋਕਮਈ ਗੀਤ ਹੁੰਦਾ, ਤਾਂ ਕਿੱਟੀ ਨੂੰ ਬਹੁਤ ਦੁੱਖ ਹੁੰਦਾ। ਭਾਸ਼ਾ ਹਿੰਦੀ ਹੋਣ ਕਰਕੇ, ਉਹਨੂੰ ਉਸਦਾ ਮਤਲਬ ਸਮਝ ਨਹੀਂ ਸੀ ਆਉਂਦਾ। ਪਰ ਹਿੰਦੀ ਜਾਨਣ ਵਾਲਾ ਜਾਰਜ ਵਿਚੋਂ-ਵਿਚ ਉਹਨੂੰ ਦੱਸਦਾ ਜਾਂਦਾ ਕਿ ਇਹ ਬਿਲਮੋਰੀਆ ਹੈ। ਉਹ ਹੁਸਨਬਾਨੋ ਹੈ। ਇਸ ਸਾਲ ਕਿੱਟੀ ਦਾ ਮਜ਼ਾ ਕਿਰਕਿਰਾ ਹੁੰਦਾ ਸੀ। ਪਿਕਚਰ 'ਚ ਇਕ ਥਾਂ ਕੁੱਝ ਗੁੰਡੇ ਇਕ ਮੁਟਿਆਰ ਨੂੰ ਤੰਗ ਕਰ ਰਹੇ ਸਨ। ਉਹਨਾਂ ਦਾ ਮੁਖੀਆ ਉਹਦੇ ਵਾਲ ਫੜ੍ਹ ਕੇ ਖਿੱਚ ਰਿਹਾ ਸੀ। ਉਸਦੇ ਸਾਥੀ ਉਹਦੇ ਮੂੰਹ ਕੋਲ ਮਸ਼ਾਲ ਲਿਆ ਕੇ ਜਲਾਉਣ ਦੀ ਧਮਕੀ ਦੇ ਰਹੇ ਸਨ। ਕਿੱਟੀ ਨੂੰ ਸਮਝ ਨਾ ਆਇਆ ਕਿ ਉਹ ਲੋਕ ਕੌਣ ਹਨ। ਪਰ ਉਸ ਯੁਵਤੀ ਦਾ ਦੁੱਖ ਦੇਖ ਕੇ ਉਸਦਾ ਦਿਲ ਦਹਿਲ ਗਿਆ, ਮਨ ਪੰਘਰ ਕੇ ਰਹਿ ਗਿਆ। ਉਹ ਹੋਰ ਵਧੇਰੇ ਨਾ ਦੇਖ ਸਕਣ ਕਰਕੇ ਮੂੰਹ ਹੇਠਾਂ ਕਰ ਲੈਂਦਾ, ਪਰ ਮੁੜ ਦੇਖਣ ਦੀ ਇੱਛਾ ਹੋਣ ਤੇ ਮੂੰਹ ਉੱਪਰ ਚੁੱਕ ਲੈਂਦਾ। ਜਦ ਉਹ ਕਰੁਣਾ-ਰਸ 'ਚ ਵਿਭੋਰ ਹੋਇਆ, ਤਾਂ ਜਾਰਜ ਨੇ ਦੋ-ਤਿੰਨ ਵਾਰ 'ਬੋਰਿੰਗ-ਬੋਰਿੰਗ' ਆਖ ਕੇ ਉਸਦਾ ਮਜ਼ਾ ਖ਼ਰਾਬ ਕਰ ਦਿੱਤਾ।

ਇੰਟਰਵਲ 'ਚ ਜਦੋਂ ਦੋਵੇਂ ਬਾਹਰ ਆਏ ਤਾਂ ਜਾਰਜ ਨੇ 'ਬੈਡ ਪਿਕਚਰ' ਕਹਿ ਕੇ ਮੁੜ ਅੰਦਰ ਜਾਣੋਂ 'ਨਾਂਹ' ਕਰ ਦਿੱਤੀ। ਕਿੱਟੀ ਨੂੰ ਬੜੀ ਚਿੰਤਾ ਹੋਈ। ਉਹਦੇ ਮਨ 'ਚ ਪੂਰੀ ਪਿਕਚਰ ਵੇਖਣ ਦੀ ਬੜੀ ਰੀਝ ਸੀ, ਪਰ ਉਹ ਜਾਰਜ ਦੇ ਸੱਦੇ 'ਤੇ ਆਇਆ ਸੀ। ਅਖ਼ੀਰ ਲਾਚਾਰ ਹੋ ਕੇ ਉਹਦੇ ਨਾਲ ਵਾਪਸ ਘਰ ਪਰਤ ਆਇਆ।

ਅਜਿਹੀਆਂ ਘਟਨਾਵਾਂ ਵਾਰ-ਵਾਰ ਹੁੰਦੀਆਂ ਰਹੀਆਂ। ਜਾਰਜ ਅਕ ਕੇ ਅੱਧੀ ਪਿਕਚਰ 'ਚੋਂ ਹੀ ਚਲਿਆ ਆਉਂਦਾ, ਪਰ ਕਿੱਟੀ ਇਹ ਸੋਚ ਕੇ ਕਿ ਸ਼ਾਇਦ ਅੱਗੋਂ ਚੰਗੀ ਹੋਵੇ, ਅਖ਼ੀਰ ਤੱਕ ਦੇਖਦਾ। ਪਿਕਚਰ ਚੰਗੀ ਨਾ ਹੋਣ 'ਤੇ ਬੋਰ ਹੋ ਕੇ, ਰਾਤ ਨੂੰ ਦਸ ਵਜੇ ਮੁੜਦਾ ਅਤੇ ਮਾਂ ਪਾਸੋਂ ਡਾਂਟ ਖਾਂਦਾ। ਮਾਂ ਨੂੰ ਅੱਗੋਂ ਦੋ-ਚਾਰ ਜਵਾਬ ਦਿੰਦਾ, ਬਾਅਦ 'ਚ ਝੁੰਜਲਾ ਕੇ ਸੌਂ ਜਾਂਦਾ। ਅਜਿਹੇ ਮੌਕੇ ਕਈ ਵਾਰ ਆਉਂਦੇ। ਕੁੱਝ ਹੀ ਦਿਨਾਂ 'ਚ ਕਿੱਟੀ ਨੂੰ ਚੰਗੀਆਂ-ਮਾੜੀਆਂ ਪਿੱਕਚਰਾਂ ਦੀ ਪਛਾਣ ਹੋ ਗਈ, ਪਰ ਅੱਧ ਵਿਚਾਲਿਉਂ ਉਠ ਕੇ ਆਉਣ ਦੀ ਇੱਛਾ ਨੂੰ ਜਿੱਤਣ 'ਚ ਉਹ ਕਦੇ ਵੀ ਸਮੱਰਥ ਨਾ ਹੋ ਸਕਿਆ। 'ਮਾਂ ਘਰ ਇਕਲੀ ਉਹਦਾ ਰਾਹ ਦੇਖਦੀ ਰਹਿੰਦੀ ਹੈ, ਇਸ ਲਈ ਮੈਂ ਸਿਨਮੇ ਨਹੀਂ ਜਾਵਾਂਗਾ।' ਉਹਨੇ ਕਈ ਵਾਰ ਨਿਸ਼ਚਾ ਕੀਤਾ, ਪਰ ਸਮਾਂ ਆਉਣ 'ਤੇ ਦ੍ਰਿੜ੍ਹ ਨਾ ਰਹਿ ਸਕਿਆ। ਕਦੇ-ਕਦੇ ਸਿਨਮੇ ਲਈ ਸੱਦਾ ਦੇਣ ਵਾਲੇ ਜਾਰਜ 'ਤੇ ਵੀ ਗ਼ੁੱਸਾ ਆ ਜਾਂਦਾ, ਪਰ ਕੁੱਝ ਚਿਰ ਸੋਚਣ 'ਤੇ ਖ਼ੁਦ ਉਹਨੂੰ ਆਪਣੇ ਆਪ 'ਤੇ ਗ਼ੁਸਾ ਆਉਣ ਲੱਗਦਾ।

ਅਜਿਹੇ ਮੌਕਿਆਂ 'ਤੇ ਕਿੱਟੀ ਨੂੰ ਆਪਣੇ ਅਤੇ ਜਾਰਜ ਵਿਚਲਾ ਬਹੁਤ ਵੱਡਾ ਫ਼ਰਕ ਸਪੱਸ਼ਟ ਦਿਖਾਈ ਦਿੰਦਾ। ਜਾਰਜ ਨਿਰਲੇਪ ਸੀ। ਜਿੱਥੇ ਉਹਦਾ ਦਿਲ ਨਾ ਕਰਦਾ, ਉਥੇ ਜਾਣੋਂ, ਉਹ ਆਪਣੇ ਆਪ ਨੂੰ ਰੋਕ ਲੈਂਦਾ। ਇਸ ਪ੍ਰਬਲ ਇੱਛਾ-ਸ਼ਕਤੀ ਕਾਰਨ ਉਸਦੇ ਜੀਵਨ ਵਿਚ ਚਿੰਤਾ ਦੇ ਮੌਕੇ ਬਹੁਤ ਘੱਟ ਆਉਂਦੇ ਸਨ। 'ਆਤਮਨਸਤੁ ਕਾਮਾਏ ਸਰਵੇ ਪ੍ਰਿਯੰ ਭਵਤੀ' ਇਹ ਗਿਆਨ ਉਸਦੇ ਖ਼ੂਨ ਵਿਚ ਹੀ ਸੀ। ਅਜਿਹੀ ਨਿਸ਼ਚਲ ਬੁੱਧੀ ਦੇ ਨਤੀਜੇ ਵਜੋਂ ਵਿਅਕਤਿਤਵ ਦੀ ਜੜ੍ਹ ਤੋਂ ਵਿਕਸਿਤ ਹੋਏ ਜਾਰਜ ਦੀ ਇਹੀ ਖ਼ਾਸ ਵਿਸ਼ੇਸ਼ਤਾ ਸੀ। ਹਾਲਾਤ ਮੁਤਾਬਿਕ ਕਚਹਿਰੀ ਦੇ ਕੰਮਾਂ 'ਚ ਪੈਸਾ ਲੈ ਲੈਂਦਾ ਸੀ, ਪਰ ਬੰਦੇ ਨੂੰ ਸਾਫ਼-ਸਾਫ਼ ਗੱਲ ਦਸਣੋਂ ਸੰਕੋਚ ਨਹੀਂ ਸੀ ਕਰਦਾ। ਉਹ ਸਾਫ਼-ਸਾਫ਼ ਆਖ ਦਿੰਦਾ, 'ਇਹੀ ਪ੍ਰੋਸੀਜਰ ਹੈ, ਮੈਂ ਕੀ ਕਰ ਸਕਦਾ ਹਾਂ ?' ਇਕ ਵਾਰ ਇਕ ਆਦਮੀ ਉਸਦੇ ਸਾਫ਼ ਕਹਿ ਦੇਣ 'ਤੇ ਵੀ ਪੰਜਾਂ ਦਾ ਇਕ ਨੋਟ ਟੇਬਲ 'ਤੇ ਛੱਡ ਭੱਜ ਗਿਆ, ਤਾਂ ਉਹਨੇ ਚਪੜਾਸੀ ਨੂੰ ਪੈਸੇ ਦੇ ਕੇ ਪਿਛੇ ਭਜਾਇਆ ਅਤੇ ਪੈਸੇ ਉਹਨੂੰ ਵਾਪਸ ਪਹੁੰਚਾ ਦਿਤੇ। ਕਿਸ ਪਾਸੋਂ ਉਸਨੂੰ ਕਿਸ ਕਾਰਨ ਪੈਸੇ ਮਿਲ ਰਹੇ ਹਨ, ਇਸ ਗੱਲ ਦਾ ਜਦੋਂ ਤੱਕ ਪੱਕੀ ਤਰ੍ਹਾਂ ਪਤਾ ਨਾ ਲਾ ਲੈਂਦਾ, ਤਦ ਤੱਕ ਉਹ ਇਕ ਦਮੜੀ ਵੀ ਲੈਣ ਨੂੰ ਤਿਆਰ ਨਾ ਹੁੰਦਾ। ਉਹਨੂੰ ਪੈਸੇ ਦੀ ਪਰਵਾਹ ਨਹੀਂ ਸੀ। ਘਰ ਵਿਚ ਅਣਵਿਆਹੀ ਵੱਡੀ ਭੈਣ ਸੀ, ਜੋ ਇਕ ਸਕੂਲ 'ਚ ਪੜ੍ਹਾਉਂਦੀ ਸੀ। ਉਹ ਖ਼ੁਦ ਵੀ ਕਮਾਉਂਦਾ ਸੀ। ਅਗਲੇ ਵਰ੍ਹੇ ਛੋਟਾ ਭਰਾ ਵੀ ਮੈਟ੍ਰਿਕ ਪਾਸ ਕਰ ਕੇ ਨੌਕਰੀ 'ਤੇ ਲਗਣ ਵਾਲਾ ਸੀ। ਪਿਤਾ ਜੀ ਚਰਚ 'ਚ ਨੌਕਰੀ ਕਰਦੇ ਸਨ। ਮਾਂ ਨਹੀਂ ਸੀ। ਘਰ ਵਿਚ ਹਰ ਕੋਈ ਜ਼ਿੰਮੇਵਾਰ ਸੀ।

ਇਹ ਨਿਰਲੋਭਤਾ ਕਿੱਟੀ ਦੇ ਢੁਲਮੁਲ ਸੁਭਾਅ 'ਚ ਨਹੀਂ ਸੀ। ਕਿੰਨਾ ਵੀ ਪੈਸਾ ਘਰ ਚ 'ਕਿਉਂ ਨਾ ਆਏ, ਪੂਰੀ ਨਹੀਂ ਸੀ ਪੈਂਦੀ। ਕਦੇ ਇਹ ਵੀ ਚੇਤੇ ਨਾ ਰਹਿੰਦਾ ਕਿ ਕਿਸਨੇ ਪੈਸੇ ਦਿਤੇ ! ਕਈ ਵਾਰੀ ਦੋਹਾਂ ਸਿਰਾਂ ਤੋਂ ਪੈਸੇ ਮਿਲਣ 'ਤੇ ਵੀ, ਬਿਨਾ ਸੋਚੇ, ਉਹ ਆਪਣੀ ਜੇਬ 'ਚ ਪਾ ਲੈਂਦਾ। 'ਹੋਰ ਲੋਕੀਂ ਵੀ ਅਜਿਹਾ ਹੀ ਕਰਦੇ

ਸਨ ।' ਇਹ ਆਖ ਕੇ ਮਨ ਨੂੰ ਤਸਲੀ ਦੇ ਲੈਂਦਾ ਸੀ ਪਰ ਜਾਰਜ ਦੀ ਮਿਸਾਲ ਦੇਖਦਿਆਂ ਹੀ, ਉਸਦਾ ਮਨ ਅਸ਼ਾਂਤ ਹੋ ਜਾਂਦਾ । ਪਰ ਵਾਸਤਵ ਵਿਚ ਕਿੱਟੀ ਹੁਸੈਨ ਦਾ ਪਿਆਰ-ਪਾਤਰ ਸੀ । ਉਹ ਲੋਕਾਂ ਅਗੇ ਅਕਸਰ ਫੜ ਮਾਰਦਾ ਸੀ ਕਿ ਕਰਿਸ਼ਨ ਜੀ ਸਾਹਬ ਨੂੰ ਅਸੀਂ ਹੀ ਤਿਆਰ ਕੀਤਾ ਹੈ ।

ਪੈਸਾ ਕਮਾਉਣ ਵਾਲੇ ਦੋ ਤਰ੍ਹਾਂ ਦੇ ਹੁੰਦੇ ਹਨ । ਇਕ ਆਪਣੇ ਅਧਿਕਾਰ ਸਦਕਾ ਪੈਸੇ ਲੈਂਦਾ ਹੈ ਅਤੇ ਇਸ ਨੂੰ ਨਿੱਤ ਦਾ ਕੰਮ ਸਮਝ ਕੇ ਜੇਬ 'ਚ ਪਾਈ ਜਾਂਦਾ ਹੈ । ਦੂਸਰਾ ਲਾਲਚ ਨਾਲ ਜਿੰਨਾ ਮਿਲ ਜਾਏ, ਓਨਾ ਲੈ ਕੇ ਖ਼ੁਸ਼ੀ ਨਾਲ ਨੱਚਦਾ ਹੈ । ਪਹਿਲੇ ਵਾਲੇ ਦਾ ਪੈਸਾ, ਮਾਨੋਂ ਦੇਣ ਵਾਲੇ 'ਤੇ ਉਹਦਾ ਉਪਕਾਰ ਹੈ । ਦੂਸਰਾ ਦੇਣ ਵਾਲੇ ਨੂੰ ਆਪਣੀ ਮਿਹਨਤ ਵੇਚਦਾ ਹੈ । ਪਹਿਲੇ ਵਾਲਾ ਪੈਸਾ ਪਰਵਾਨ ਕਰਕੇ ਮਾਨੋਂ ਦੇਣ ਵਾਲੇ ਨੂੰ ਅਹਿਸਾਨਮੰਦ ਬਣਾਉਂਦਾ ਹੈ । ਦਾਨ ਦੇਣ ਵਾਲੇ ਦਾ ਹੱਥ ਸਦਾ ਉੱਪਰ ਰਹਿੰਦਾ ਹੈ । ਇਹ ਗੱਲ ਦੂਸਰੀ ਕਿਸਮ ਦੇ ਲੋਕਾਂ ਤੇ ਲਾਗੂ ਹੁੰਦੀ ਹੈ । ਦਾਨ ਲੈਣ 'ਤੇ ਨੱਕ 'ਚ ਨਸਵਾਰ ਲੈਣ ਵਾਂਗ, ਪਹਿਲੇ ਵਾਲੇ ਦਾ ਹੱਥ ਉੱਪਰ ਰਹਿੰਦਾ ਹੈ । ਕਿੱਟੀ ਜੇ ਕਿਸੇ ਦਾ ਕੰਮ ਠੀਕ ਕਰ ਦਿੰਦਾ ਸੀ, ਤਾਂ ਉੱਦਮ ਦੇ ਰੂਪ 'ਚ, ਨਾ ਕਿ ਉਪਕਾਰ ਦੇ ਰੂਪ 'ਚ । ਪਰ ਜਾਰਜ ਜੇ ਕਿਸੇ ਦਾ ਕੰਮ ਕਰ ਦਿੰਦਾ, ਤਾਂ ਉਹ ਬੰਦਾ ਹਮੇਸ਼ਾਂ ਉਸ ਨੂੰ ਯਾਦ ਰੱਖਦਾ ਹੈ ਅਤੇ ਉਸ ਦੀ ਸੇਵਾ ਲਈ ਤਿਆਰ ਰਹਿੰਦਾ । 'ਅਜਿਹਾ ਕਿਉਂ ?' ਇਹ ਸਵਾਲ ਕਿੱਟੀ ਦੇ ਮਨ 'ਚ ਆਉਂਦਾ ।

ਰੈਵੇਨਿਊ ਮਹਿਕਮੇ 'ਚ ਹੀ ਨਹੀਂ, ਬਲਕਿ ਸਰਕਾਰ ਦੇ ਕਿਸੇ ਵੀ ਮਹਿਕਮੇ 'ਚ ਕੰਮ ਕਰਨ ਵਾਲਾ ਅੱਜ ਨਹੀਂ ਤਾਂ ਭਲਕੇ, ਕੰਮ ਆਉਂਦਾ ਹੈ । ਇਸ ਲਈ ਉਹਨਾਂ ਨੂੰ ਖ਼ੁਸ਼ ਰੱਖਣਾ ਕੇਵਲ ਸਿਨਮੇ ਵਾਲਿਆਂ ਲਈ ਹੀ ਨਹੀਂ, ਸਗੋਂ ਵੱਡੀਆਂ ਵੱਡੀਆਂ ਸੰਸਥਾਵਾਂ ਲਈ ਵੀ ਜ਼ਰੂਰੀ ਹੁੰਦਾ ਹੈ । ਅਜਿਹੇ ਮਹਿਕਮਿਆਂ ਵਿਚ ਕੰਮ ਕਰਨ ਵਾਲੇ ਸੱਭੇ ਕਰਮਚਾਰੀ ਇਸ ਨੂੰ ਆਪਣਾ ਹੱਕ ਸਮਝਦੇ ਹਨ ।

ਇਕ ਐਤਵਾਰ ਦੇ ਦਿਨ, ਕਿੱਟੀ ਬਹੁਤ ਉਦਾਸ ਹੋਣ ਕਰਕੇ ਸਿਨਮੇ ਚਲਾ ਗਿਆ । ਜੇਬ 'ਚ ਪੈਸੇ ਤਾਂ ਰੱਖੇ ਸਨ ਪਰ ਟਿਕਟ-ਘਰ ਦੇ ਸਾਹਮਣੇ ਪੰਜ ਮਿੰਟ ਖੜੇ ਹੋਣ ਦਾ ਮਨ ਨਾ ਹੋਣ ਕਰਕੇ ਜਾਂ ਪੈਸਾ ਖਰਚ ਨਾ ਕਰਨ ਦੀ ਇੱਛਾ ਹੋਣ 'ਤੇ, ਉਹ ਸਿੱਧਾ ਬਾਕਸ ਦੇ ਦਰਵਾਜ਼ੇ 'ਤੇ ਜਾ ਖੜਾ ਹੋਇਆ । ਇੰਨਾ ਵਿਸ਼ਵਾਸ ਸੀ ਕਿ ਜ਼ਾਰਜ ਨੂੰ ਹਮੇਸ਼ਾਂ ਸਲਾਮ ਮਾਰਨ ਵਾਲਾ ਗੇਟ-ਕੀਪਰ ਭਾਵੇਂ ਉਸ ਨੂੰ ਸਲਾਮ ਤਾਂ ਨਾ ਕਰੇ, ਪਰ ਉਸ ਨੂੰ ਅੰਦਰ ਤਾਂ ਜਾਣ ਹੀ ਦੇਵੇਗਾ । ਸਾਰੇ ਟਿਕਟ ਵਾਲੇ ਲੋਕਾਂ ਦੇ ਅੰਦਰ ਚਲੇ ਜਾਣ ਪਿੱਛੋਂ, ਉਹ ਵੀ ਧਾ ਦੇ ਕੇ ਅੰਦਰ ਵੜਨ ਲੱਗਾ, ਤਾਂ ਗੇਟ ਕੀਪਰ ਨੇ ਡਾਂਟ ਕੇ ਪੁੱਛਿਆ, 'ਟਿਕਟ' । ਕਿੱਟੀ ਜ਼ਰਾ ਕੁ ਘਬਰਾਇਆ । ਜਾਰਜ ਦਾ ਨਾਂ ਲੈਣਾ ਉਹਨੂੰ ਠੀਕ ਨਾ ਲੱਗਾ । ਬਟੂਆ ਕਢ ਕੇ ਢੂੰਡਣ ਦਾ ਬਹਾਨਾ ਕਰਕੇ 'ਅਰੇ, ਕਿਧਰੇ ਡਿਗ ਪਿਆ' ਕਹਿ ਕੇ ਬੁੜ-ਬੁੜਾਉਂਦਾ ਹੋਇਆ ਪਿੱਛੇ ਮੁੜ ਪਿਆ । ਗੇਟ-ਕੀਪਰ ਦੀ ਹੰਕਾਰ-ਭਰੀ ਹੱਸੀ, ਉਹਦੇ ਦਿਲ ਨੂੰ ਚੀਰ ਕੇ, ਪਿੱਠ ਤੋਂ ਪਾਰ ਹੋ ਗਈ । ਦੋਬਾਰਾ ਉਹਨੇ ਸਿਨਮੇ ਵਲ ਨਾ ਜਾਣ ਦਾ ਨਿਸ਼ਚਾ ਕੀਤਾ । ਦੂਸਰੇ ਹੀ ਦਿਨ ਜਾਰਜ ਦੇ ਬੁਲਾਉਣ 'ਤੇ ਫਿਰ ਜਾਣ ਦਾ ਮਨ ਹੋ ਗਿਆ । ਅੱਜ ਉਹੀ ਗੇਟ-ਕੀਪਰ ਕੀ

ਕਰੇਗਾ, ਇਹ ਉਹ ਦੇਖਣਾ ਚਾਹੁਦਾ ਸੀ। ਇਸ ਵਾਰ ਗੇਟ-ਕੀਪਰ ਨੇ ਉਸ ਦੀ ਹੋਂਦ ਵਲ ਧਿਆਨ ਨਾ ਦਿੱਤਾ। ਇਸ ਨਾਲ ਉਹਨੂੰ ਬੜੀ ਨਿਰਾਸ਼ਾ ਹੋਈ।

ਚਾਹ ਅਤੇ ਨਾਸ਼ਤੇ ਬਾਰੇ ਜਾਰਜ ਬੜੇ ਨਿਯਮ ਨਾਲ ਚੱਲਣ ਵਾਲਾ ਬੰਦਾ ਸੀ। ਹਰ ਰੋਜ਼ ਕਚਹਿਰੀ 'ਚ ਸ਼ਾਮ ਨੂੰ ਇਕ ਵਾਰੀ ਚਾਰ ਕੁ ਵਜੇ ਚਾਹ ਲੈਂਦਾ। ਕਦੇ-ਕਦੇ ਲੋੜ ਪੈਣ 'ਤੇ ਦੋ ਵਜੇ ਕੁਝ ਖਾ ਲੈਂਦਾ, ਨਹੀਂ ਤਾਂ ਉਹ ਵੀ ਨਹੀਂ। ਕਚਹਿਰੀ 'ਚ ਆਉਣ ਵਾਲਿਆਂ ਨਾਲ ਉਹ ਕਦੇ ਹੋਟਲ 'ਚ ਨਾ ਜਾਂਦਾ। ਬਾਕੀ ਲੋਕ ਇਸ ਨੂੰ 'ਇਕ ਚੰਗਾ ਨਿਯਮ' ਆਖਦੇ ਸਨ। ਜਾਰਜ ਲਈ ਇਹ ਕੋਈ ਖਾਸ ਸਿਧਾਂਤ ਨਹੀਂ ਸੀ, ਹਰ ਆਦਮੀ ਨਾਲ ਬੈਠਣ ਦੀ ਰੀਝ ਉਹਨੂੰ ਨਹੀਂ ਸੀ।

ਉਸ ਨਾਲ ਮਿੱਤਰਤਾ ਦੇ ਮੁਢਲੇ ਦਿਨਾਂ 'ਚ, ਕਿੱਟੀ ਨੇ ਉਹਨੂੰ ਆਪਣੇ ਨਾਲ ਚਾਹ ਪੀਣ ਲਈ ਜ਼ੋਰ ਦਿਤਾ। ਉਹ ਚਾਹ ਅੱਧਾ ਘੰਟਾ ਪਹਿਲਾਂ ਹੀ ਪੀ ਚੁੱਕਾ ਸੀ, ਇਸ ਲਈ ਉਹਨੇ ਲਾਚਾਰੀ ਜ਼ਾਹਿਰ ਕੀਤੀ। ਉਹਨੂੰ ਕੇਵਲ ਸਾਥ ਦੇਣ ਲਈ ਕਹਿੰਦਾ ਹੋਇਆ ਕਿੱਟੀ ਉਹਨੂੰ ਕੈਂਟੀਨ 'ਚ ਖਿੱਚ ਕੇ ਲੈ ਗਿਆ। ਉਥੇ ਜਾ ਕੇ ਉਹਨੇ ਮਨ੍ਹਾ ਕਰਨ 'ਤੇ 'ਦੋ ਸਪੈਸ਼ਲ ਚਾਹ' ਦਾ ਆਰਡਰ ਦਿਤਾ। ਉਹਨੂੰ ਵਿਸ਼ਵਾਸ ਸੀ ਕਿ ਬੈਰੇ ਦੇ ਚਾਹ ਲਿਆ ਕੇ ਰੱਖਣ ਮਗਰੋਂ ਸ਼ਾਇਦ ਜਾਰਜ ਮੰਨ ਜਾਏ। ਚਾਹ ਆ ਗਈ ਪਰ ਜਾਰਜ ਨਾ ਮੰਨਿਆ। ਸਪੈਸ਼ਲ ਚਾਹ ਹੋਣ ਦੇ ਕਾਰਨ ਵਾਪਸ ਕਰਨ ਨੂੰ ਵੀ ਕਿੱਟੀ ਦਾ ਜੀਅ ਨਾ ਕੀਤਾ। ਦੂਸਰਾ ਕੱਪ ਪੀਤੇ ਬਿਨਾਂ ਪੈਸੇ ਦੇਣ ਦਾ ਵੀ ਮਨ ਨਹੀਂ ਸੀ। ਅੰਤ ਕਿੱਟੀ ਨੇ ਖੁਦ ਹੀ ਦੋਵੇਂ ਕੱਪ ਚਾਹ ਪੀਤੀ। ਕਈ ਵਾਰ ਜਾਰਜ ਦੇ ਜ਼ਿੱਦੀ ਸੁਭਾਅ 'ਤੇ ਕਿੱਟੀ ਨੂੰ ਕਰੋਧ ਆ ਜਾਂਦਾ, ਪਰ ਨਾਲ ਹੀ ਇਹ ਵੀ ਸੋਚਦਾ ਕਿ ਜੇ ਉਹ ਖੁਦ ਵੀ ਜ਼ਿੱਦੀ ਬਣਿਆ ਰਹਿੰਦਾ, ਤਾਂ ਅੱਗੇ ਨਾ ਵਧ ਜਾਂਦਾ ?

ਜੀਭ ਦੇ ਸੁਆਦ ਕਾਰਨ, ਘਰ 'ਚ ਭੋਜਨ ਕਰਨਾ ਔਖਾ ਹੋ ਗਿਆ। ਹਰ ਰੋਜ਼ ਕਚਹਿਰੀ 'ਚ ਤਿੰਨ-ਚਾਰ ਵਾਰ ਚਾਹ-ਨਾਸ਼ਤਾ ਚੱਲਦਾ ਸੀ, ਅਤੇ ਹਰ ਵਾਰ ਕਿੱਟੀ ਖੂਬ ਰੱਜ ਕੇ ਨਾਸ਼ਤਾ ਕਰਦਾ। ਉਹ ਚਾਹੁੰਦਾ ਸੀ ਕਿ ਜਾਰਜ ਉਹਨੂੰ ਆਪਣਾ ਨਿਯਮ ਸਮਝਾਵੇ ਅਤੇ ਕਿੱਟੀ ਆਪਣਾ ਮਤ ਪੇਸ਼ ਕਰੇ। ਪਰ ਜਾਂ ਤਾਂ ਜਾਰਜ ਉਸ ਵਲ ਧਿਆਨ ਹੀ ਨਹੀਂ ਸੀ ਦਿੰਦਾ ਜਾਂ ਉਸ ਦਾ ਵਿਚਾਰ ਸੀ ਕਿ ਇਸ ਮਾਮਲੇ 'ਚ ਹਰ ਇਕ ਦਾ ਆਪਣਾ ਸਿਧਾਂਤ ਹੋਣਾ ਚਾਹੀਦਾ ਹੈ, ਸੋ ਜਾਰਜ ਨੇ ਇਸ ਵਿਸ਼ੇ 'ਤੇ ਕਦੇ ਵੀ ਗੱਲ ਨਹੀਂ ਸੀ ਕੀਤੀ। ਅਖੀਰ ਕਿੱਟੀ ਨੇ ਹੀ ਥੱਕ ਹਾਰ ਕੇ ਉਸ ਤੋਂ ਪੁੱਛਿਆ। ਉੱਤਰ 'ਚ ਉਹਨੇ ਕੇਵਲ ਇੰਨਾ ਹੀ ਆਖਿਆ, "ਡਾਈਜੈੱਸਟਿਵ ਸਿਸਟਮ ਵਿਗੜ ਜਾਂਦੀ ਹੈ।"

ਕਿੱਟੀ ਨੇ ਆਪ ਵੀ, ਇਸ ਗੱਲ ਦਾ ਹੱਲ ਲੱਭ ਲਿਆ, 'ਘਰੋਂ ਭੌਂਸ-ਵਾਈ' ਖਾ ਕੇ ਆਉਂਦਾ ਹੈ, ਉਹਨੂੰ ਭਲਾ ਇਹ 'ਚਕਲੀ-ਚੂੜਾ' ਚੰਗਾ ਲੱਗੇਗਾ ?*

ਐਤਵਾਰ ਕਿੱਟੀ ਨੂੰ ਬਹੁਤ ਬੁਰਾ ਲੱਗਾ। ਉਸ ਦਿਨ ਕਚਹਿਰੀ ਦੀ ਕੈਂਟੀਨ ਬੰਦ ਰਹਿੰਦੀ ਅਤੇ ਆਮਦਨੀ ਵੀ ਬੰਦ, ਮੁਫ਼ਤ ਦੀਆਂ ਸਲਾਹਾਂ ਵੀ ਬੰਦ। ਇਕ

* ਇਕ ਪ੍ਰਕਾਰ ਦਾ ਨਮਕੀਨ ਪਕਵਾਨ।

ਐਤਵਾਰ ਕਿੱਟੀ ਆਪਣੇ ਘਰ ਦੇ ਨੇੜੇ ਦੇ ਜਾਣੇ-ਪਛਾਣੇ ਹੋਟਲ 'ਚ ਗਿਆ। ਉਸ ਦਿਨ ਬੈਰੇ ਨੇ ਸਪੈਸ਼ਲ ਚਾਹ ਲਿਆ ਕੇ ਦਿਤੀ ਤਾਂ ਕਿੱਟੀ ਸਾਹਿਬ ਨੇ ਆਖਿਆ, "ਇਕ ਟੁੱਕੜਾ ਚਕਲੀ ਵੀ ਲਿਆਉ।" ਕਿੱਟੀ ਸਾਹਬ ਹੈ, ਤਾਂ ਬੈਰੇ ਨੂੰ ਕੀ ? ਉਹਨੇ ਜ਼ੋਰ ਨਾਲ ਪੁੱਛਿਆ, "ਇਕ ਪਲੇਟ ਚਕਲੀ ਲਿਆਵਾਂ ?" ਕਿੱਟੀ ਬੋਲਿਆ, "ਨਹੀਂ ਓਏ, ਚਾਹ ਲਈ ਇਕ ਟੁਕੜਾ ਲਿਆ।" ਬੈਰੇ ਨੇ ਸਿੱਧਾ ਹੋਟਲ ਦੇ ਮਾਲਕ ਕੋਲ ਜਾ ਕੇ ਜ਼ੋਰ ਨਾਲ ਆਖਿਆ, "ਔਸ ਸਾਹਿਬ ਨੂੰ ਚਾਹ ਦੇ ਨਾਲ ਥੋੜ੍ਹੀ ਜਿਹੀ ਚਕਲੀ ਚਾਹੀਦੀ ਐ।" ਉਥੇ ਮੌਜੂਦ ਸੱਭੇ ਲੋਕਾਂ ਨੇ ਕਿੱਟੀ ਵਲ ਵੇਖਿਆ। ਮਾਲਕ ਨੇ ਮੁਸਕਰਾਂਦਿਆਂ 'ਦੇ ਦੇ ਭਈ' ਆਖਿਆ।

ਕਿੱਟੀ ਦੇ ਸਾਹਮਣੇ ਚਕਲੀ ਦਾ ਟੁਕੜਾ ਆ ਗਿਆ। ਉਸ ਨਾਲ ਉਹਦਾ ਜ਼ਾਇਕਾ ਹੀ ਵਿਗੜਿਆ।

ਜੇ ਸੁੱਖ ਚਾਹੀਦਾ ਹੋਵੇ, ਤਾਂ ਸ਼ਰਮ ਛੱਡਣੀ ਚਾਹੀਦੀ ਐ, ਇਹ ਤੱਤ ਪ੍ਰਤੱਖ ਵਰਤੋਂ ਵਿਹਾਰ 'ਚ ਲੈ ਆਉਣਾ ਇੰਨਾ ਆਸਾਨ ਨਹੀਂ।

ਜਾਰਜ ਦੇ ਮਿੱਤਰ ਹੀ ਥੋੜ੍ਹੇ-ਜਿੰਨੇ ਸਨ। ਉਹਨਾਂ 'ਚੋਂ ਵੀ ਕਿੱਟੀ ਨਾਲ ਜਾਰਜ ਦਾ ਬਹੁਤ ਪਿਆਰ ਸੀ। ਜਿਉਂ-ਜਿਉਂ ਉਹਨਾਂ ਦੀ ਦੋਸਤੀ ਵਧਦੀ ਗਈ, ਜਾਰਜ ਦੇ ਮਨ 'ਚ ਕਿੱਟੀ ਨੂੰ ਆਪਣੀ ਪ੍ਰੇਮਕਾ ਨਾਲ ਮਿਲਾਉਣ ਦੀ ਇਕ ਪ੍ਰਬਲ ਇੱਛਾ ਉਤਪੰਨ ਹੋਣ ਲੱਗੀ। ਵਿਆਹ ਕਰਾਉਣ ਦੇ ਨਿਸ਼ਚੇ ਦੀ ਗੱਲ ਤਾਂ ਉਹਨੇ ਦੱਸੀ, ਪਰ ਇਹ ਰੀਝ ਜ਼ਰੂਰ ਬਣੀ ਰਹੀ। ਦੋਸਤੀ ਗੂੜ੍ਹੀ ਹੁੰਦਿਆਂ-ਹੁੰਦਿਆਂ, ਇਹ ਰੀਝ ਹੋਰ ਵੀ ਜ਼ੋਰਦਾਰ ਹੋ ਉੱਠੀ।

ਜਾਰਜ ਦੀ ਜ਼ਿੰਦਗੀ 'ਚ, ਮਹਿਬੂਬਾ ਹੀ ਇਕ ਵੱਡੀ ਜਿੱਤ ਸੀ। ਸਾਰ੍ਹਾ ਇਕ ਪਾਦਰੀ ਦੀ ਧੀ ਸੀ। ਉਹ ਉਸ ਸ਼ਹਿਰ ਦੇ ਪ੍ਰੋਟੈਸਟੈਂਟ ਘਰਾਂ 'ਚੋਂ, ਸਭ ਤੋਂ ਸੁਹਣੀ ਸੀ। ਉਹ ਛੇਵੇਂ ਸਟੈਂਡਰਡ 'ਚ ਪੜ੍ਹਦੀ ਸੀ। ਅਗਲੇ ਹੀ ਵਰ੍ਹੇ ਮੈਟ੍ਰਿਕ ਪਾਸ ਕਰ ਕੇ ਨੌਕਰੀ 'ਤੇ ਲੱਗਣ ਵਾਲੀ ਸੀ। ਇਸ ਲਈ ਉਸ ਦੀ ਦੁੱਗਣੀ ਮਹੱਤਤਾ ਸੀ। ਉਸ ਲਈ ਕਈ ਵਰ, ਉਹਦੇ ਪਿਤਾ ਨੂੰ ਪ੍ਰਾਰਥਨਾ ਕਰ ਚੁੱਕੇ ਸਨ। ਉਹਨਾਂ ਲੋਕਾਂ 'ਚ ਮੰਗਲੌਰ ਵਲ ਦਾ ਇਕ ਨੌਜੁਆਨ ਪਾਦਰੀ ਵੀ ਸੀ। ਪਰ ਉਸੇ ਥਾਂ 'ਤੇ ਪਲ ਕੇ ਵੱਡਾ ਹੋਣ ਦੇ ਕਾਰਨ ਪਾਦਰੀ ਨੂੰ ਜਾਰਜ ਦੇ ਬਾਰੇ 'ਚ ਪਹਿਲਾਂ ਤੋਂ ਹੀ ਪਤਾ ਸੀ। ਇਕ ਦਿਨ ਉਹਨਾਂ ਜਾਰਜ ਨੂੰ ਬੁਲਾ ਕੇ ਵਿਆਹ ਬਾਰੇ ਉਸ ਦੇ ਵਿਚਾਰ ਜਾਨਣੇ ਚਾਹੇ। ਸੁਪਨੇ 'ਚ ਵੀ ਨਾ ਦੇਖਿਆ ਹੋਇਆ ਇਹ ਅਲੱਭ ਲਾਭ ਪ੍ਰਾਪਤ ਕਰ ਕੇ ਜਾਰਜ ਦੇ ਟੱਬਰ ਦੀ ਖੁਸ਼ੀ ਦਾ ਕੋਈ ਟਿਕਾਣਾ ਨਾ ਰਿਹਾ। ਮੰਗਲੌਰ ਦੇ ਪਾਦਰੀ ਦਾ ਪ੍ਰਸਤਾਵ ਠੁਕਰਾ ਕੇ ਖੁਦ ਜਾਰਜ ਨੂੰ ਧੀ ਦੇਣ ਦਾ ਪ੍ਰਸਤਾਵ ਰੱਖਣਾ, ਉਸ ਟੱਬਰ ਲਈ ਗੌਰਵ ਤੋਂ ਛੁੱਟ ਹੋਰ ਕੀ ਹੋ ਸਕਦਾ ਸੀ ?

ਸਾਰ੍ਹਾ ਨੇ ਏਸ ਵਿਆਹ ਲਈ ਖੁਸ਼ ਹੋ ਕੇ 'ਹਾਂ' ਕੀਤੀ। ਇਸ ਦੇ ਨਾਲ ਹੀ ਵਿਚਾਰਿਆਂ ਦੇ, ਡੇਢ ਦੁਰਲੱਭ ਵਰ੍ਹੇ ਦੀ ਕੋਰਟਸ਼ਿੱਪ ਦਾ ਵੀ ਅਵਸਰ ਸੀ। ਜਾਰਜ ਨੂੰ ਉਸ ਦੀ ਸੁੰਦਰਤਾ 'ਤੇ ਬੜਾ ਅਭਿਮਾਨ ਸੀ। ਉਹਦੇ ਦੋਸਤ ਘੱਟ ਸਨ। ਕਿੱਟੀ ਦੇ ਆਪਣਾ ਗੂੜ੍ਹਾ ਦੋਸਤ ਹੋਣ ਕਰਕੇ, ਉਸ ਨੂੰ ਇਹ ਗੱਲ ਦੱਸਣ ਲਈ ਉਹ ਬਹੁਤ

ਬੇਤਾਬ ਸੀ। ਇਕ ਦਿਨ ਉਹ ਆਪਣੇ ਆਪ ਨੂੰ ਰੋਕ ਨਾ ਸਕਿਆ ਅਤੇ ਉਹਨੇ ਉਸ ਨੂੰ ਦਸਿਆ, "ਮੇਰਾ ਵਿਆਹ ਅਗਲੇ ਵਰ੍ਹੇ ਹੋ ਜਾਵੇਗਾ। ਪਾਦਰੀ ਦੀ ਕੁੜੀ ਨਾਲ ਤੈਅ ਹੋ ਚੁੱਕਾ ਹੈ। ਉਹ ਬਹੁਤ ਸੁੰਦਰ ਹੈ। ਇਕ ਦਿਨ ਪਾਦਰੀ ਦੇ ਘਰ ਚਲੇਂ ਤਾਂ ਤੇਰੀ ਉਹਦੇ ਨਾਲ ਜਾਣ-ਪਛਾਣ ਕਰਾ ਦਿਆਂ।" ਆਖ ਕੇ ਉਸ ਨੂੰ ਸੱਦਾ ਦਿਤਾ। ਕਿੱਟੀ ਦੇ ਦਿਲ 'ਚ ਵੀ, ਉਸ ਸੁੰਦਰੀ ਨੂੰ ਵੇਖਣ ਦੀ ਬੜੀ ਰੀਝ ਸੀ, ਪਰ ਨਾਵਾਕਿਫ਼ ਪਾਦਰੀ ਦੇ ਘਰ ਜਾਣ 'ਚ ਉਹਨੂੰ ਸੰਕੋਚ ਹੋਇਆ। ਇਸ ਤੋਂ ਇਲਾਵਾ ਕਿੱਟੀ ਨੇ ਬਹੁਤ ਸਾਰੀਆਂ ਗੱਲਾਂ ਦੀ ਪੁੱਛ-ਗਿੱਛ ਛੱਡ ਦਿਤੀ ਸੀ ਪਰ ਡੇਸਾਈ ਦੇ ਘਰ 'ਚ ਖਾਣ-ਪੀਣ ਬਾਰੇ ਉਹਨੂੰ ਬੜਾ ਡਰ ਲੱਗਦਾ ਸੀ। ਜਾਰਜ ਦੇ ਘਰ ਜਾਣ 'ਤੇ, ਬਹੁਤ ਜ਼ੋਰ ਪਾਉਣ 'ਤੇ ਹੀ, ਉਹ ਸਿਰਫ਼ ਚਾਹ ਲਿਆ ਕਰਦਾ ਸੀ। ਇਸ ਵਾਰ ਵੀ ਦੋ-ਤਿੰਨ ਦਫਾ ਉਹ ਬਹਾਨਾ ਕਰ ਕੇ ਬਚਿਆ, ਪਰ ਜਾਰਜ ਨੇ ਇਕ ਹੋਰ ਰਸਤਾ ਲੱਭ ਲਿਆ।

ਇਕ ਦਿਨ ਦੋਵੇਂ ਸਿਨਮਾ ਗਏ। ਉਥੇ ਸਾਰੰਮਾ ਇਹਨਾਂ ਲੋਕਾਂ ਦਾ ਰਾਹ ਦੇਖਦੀ ਹੋਈ, ਤੀਂਵੀਆਂ ਵਾਲੀ ਸੀਟ 'ਤੇ ਬੈਠੀ ਸੀ। ਇਹਨਾਂ ਲੋਕਾਂ ਨੂੰ ਦੇਖ ਕੇ, ਉੱਠ ਕੇ ਕੋਲ ਆਈ। ਜਾਰਜ ਨੇ ਪੁੱਛਿਆ, "ਬਹੁਤ ਚਿਰ ਤੱਕ ਉਡੀਕ ਕਰਨੀ ਪਈ?" ਇਸ 'ਤੇ ਉਹ ਬੋਲੀ "ਨਹੀਂ ਤਾਂ।" ਤਦੋਂ ਜਾਰਜ ਨੇ ਕਿੱਟੀ ਨਾਲ ਉਸ ਦੀ ਜਾਣ-ਪਛਾਣ ਕਰਾਈ, "ਇਹ ਕਰਿਸ਼ਨਾ ਜੀ ਕੁਲਕਰਨੀ, ਮੇਰੇ ਕੁਲੀਗ ਹਨ, ਇਹ ਸਾਰ੍ਹਾ ਡਿਸੂਜ਼ਾ ਮੇਰੀ ਮੰਗੇਤਰ ਹੈ।" ਕਿੱਟੀ ਨੂੰ ਬਹੁਤ ਸੰਗ ਆਈ। ਉਹਨੂੰ ਲੱਗਾ, ਮਾਨੋਂ ਧਰਤੀ ਉਹਨੂੰ ਨਿਗਲ ਜਾਣ ਲਈ ਤਿਆਰ ਹੈ। ਤਿੰਨੋਂ ਜਣੇ ਚਾਹ ਦੀ ਦੁਕਾਨ 'ਚ ਗਏ ਅਤੇ ਚਾਹ ਤੇ ਬਿਸਕੁਟ ਖਾਧੇ। ਸਾਰ੍ਹਾ ਨੂੰ ਜਾਰਜ ਹੁਣ ਤੱਕ ਆਪਣੇ ਮਿੱਤਰ ਬਾਰੇ ਦੱਸ ਚੁੱਕਾ ਸੀ। ਸਾਰ੍ਹਾ ਕੋਲ ਆਉਣ 'ਤੇ ਜਾਰਜ ਨੂੰ ਸਮਝ ਨਾ ਆਈ ਕਿ ਕੀ ਗੱਲਾਂ ਕਰੇ। ਪਰ ਉਹਨੇ ਇਕ ਰਾਹ ਲੱਭਿਆ। ਸਾਰੰਮਾ ਦਾ ਸਾਰਾ ਧਿਆਨ ਜਾਰਜ ਦੇ ਇਸ ਸੰਗਾਊ ਦੋਸਤ ਵਲ ਲੱਗਾ ਹੋਇਆ ਸੀ। ਜਾਰਜ ਨੇ ਹਾਲੇ, ਸਾਰ੍ਹਾ ਬਾਰੇ ਬਹੁਤ ਸਾਰੀਆਂ ਗੱਲਾਂ ਕਿੱਟੀ ਨੂੰ ਦੱਸਣੀਆਂ ਸਨ। ਉਹਨੇ ਉਸ ਦੇ ਪਿਤਾ ਬਾਰੇ, ਉਸ ਦੀ ਸਕੂਲ 'ਚ ਹੁਸ਼ਿਆਰੀ ਬਾਰੇ, ਉਸ ਦੀ ਹਾਊਸ-ਕੀਪਿੰਗ ਅਤੇ ਐਂਬ੍ਰਾਇਡਰੀ 'ਚ ਰੁਚੀ ਬਾਰੇ, ਸਭ ਕੁਝ ਵਿਸਥਾਰ ਨਾਲ ਦਸਿਆ। ਉਹਨੇ ਉਹਨੂੰ ਹੱਥ 'ਚ ਪੁਆਈ ਹੋਈ ਮੰਗਣੀ ਦੀ ਅੰਗੂਠੀ ਦਿਖਾਉਂਦੇ ਹੋਏ ਦਸਿਆ ਕਿ ਉਹਨੇ ਕਿਵੇਂ ਉਹ ਨਗ ਪ੍ਰਾਪਤ ਕੀਤਾ, ਕਿਵੇਂ ਆਪ ਉਸ ਦਾ ਡੀਜ਼ਾਈਨ ਛਾਂਟਿਆ ਅਤੇ ਕਿੱਥੋਂ ਬਣਵਾਈ ਆਦਿ। ਵਿਚ-ਵਿਚ ਸਾਰ੍ਹਾ ਚੁੱਪ-ਚੁਪੀਤੀ ਕਿੱਟੀ ਦੀ ਪਲੇਟ 'ਚ ਬਿਸਕੁਟ ਸਰਕਾਉਂਦੀ ਜਾ ਰਹੀ ਸੀ। ਉਸ ਦਾ ਮਾਣ ਰੱਖਣ ਲਈ ਕਿੱਟੀ ਨੇ ਇਕ-ਅੱਧਾ ਬਿਸਕੁਟ ਲੈ ਲਿਆ।

ਕਿੱਟੀ ਨੂੰ ਸਾਰ੍ਹਾ 'ਚ ਓਨੀ ਖ਼ੂਬਸੂਰਤੀ ਨਾ ਦਿਸੀ, ਜਿੰਨੀ ਜਾਰਜ ਨੇ ਦੱਸੀ ਸੀ। ਇਹ ਠੀਕ ਸੀ ਕਿ ਸਿਹਤ ਅਤੇ ਹੁਲਾਸ ਕਰਕੇ ਉਹਦੇ ਮੁੱਖ 'ਤੇ ਇਕ ਨੂਰ ਸੀ। ਲੰਮੀ ਹੋਣ ਕਰਕੇ ਉਹਦੇ ਮੂੰਹ 'ਤੇ ਹੁਣ ਵੀ ਬਚਪਨਾ ਨਜ਼ਰ ਆਉਂਦਾ ਸੀ। ਉਹਨੇ ਉਸ ਦਿਨ ਪੀਲੇ ਰੰਗ ਦੀ ਫ਼ਰਾਕ ਪਹਿਨ ਰੱਖੀ ਸੀ। ਸਿਰ 'ਚ ਲਾਲ ਰਿਬਨ ਬੰਨ੍ਹਿਆ ਹੋਇਆ ਸੀ ਅਤੇ ਦਸ-ਬਾਰਾਂ ਪਿਨ ਆਡੇ-ਤਿਰਛੇ ਵਾਲਾਂ 'ਚ ਲਾਏ ਹੋਏ ਸਨ। ਉਹਨੇ ਕੇਵਲ ਪੁੱਛੀਆਂ ਗਈਆਂ ਗੱਲਾਂ ਦਾ ਹੀ ਉੱਤਰ ਦਿਤਾ ਅਤੇ ਬਾਕੀ ਸਾਰਾ ਸਮਾਂ ਜਾਰਜ

ਦੀਆਂ ਗੱਲਾਂ 'ਤੇ 'ਹਾਂ-ਸੂਚਕ ਮੁਸਕਾਣ' ਮੁੱਖ ਤੇ ਲਈ ਬੈਠੀ ਰਹੀ।

ਸਿਨਮੇ ਜਾਣ ਲਈ ਸਾਰ੍ਹਾ ਤਿਆਰ ਨਾ ਹੋਈ। ਉਹਦੇ ਪਿਤਾ ਨੇ ਇਮਤਿਹਾਨਾਂ ਦੇ ਸਿਲਸਿਲੇ 'ਚ, ਕਿਧਰੇ ਦੂਸਰੇ ਸ਼ਹਿਰ ਜਾਣਾ ਸੀ। ਇਸ ਉਈ ਉਹਨੇ ਛੇਤੀ ਹੀ ਖਾਣਾ ਪਕਾਉਣਾ ਸੀ। ਉਹੀ ਘਰ ਦੀ ਮਾਲਕਣ ਸੀ। ਪਾਦਰੀ ਦੀ ਪਤਨੀ ਨੂੰ ਗੁਜ਼ਰਿਆਂ ਛੇ ਸਾਲ ਹੋ ਗਏ ਸਨ। ਵਿਆਹ ਮਗਰੋਂ ਜਾਰਜ ਨੇ ਪਾਦਰੀ ਦੇ ਨਾਲ ਹੀ ਰਹਿਣਾ ਸੀ। ਸਾਰ੍ਹਾ ਨੂੰ ਉਸੇ ਵੇਲੇ ਘਰ ਭੇਜਣ ਦਾ ਮਨ ਨਾ ਹੋਣ ਕਰਕੇ, ਜਾਰਜ ਉਹਨੂੰ ਸ਼ਾਪਿੰਗ ਲਈ ਮਾਰਕੀਟ ਲੈ ਗਿਆ। ਹੁਣ ਕਿੱਟੀ ਦੁਬਿਧਾ 'ਚ ਪੈ ਗਿਆ।

ਉਸ ਵੇਲੇ ਉਹਨਾਂ ਨੂੰ ਛੱਡ ਕੇ ਤੁਰ ਪੈਣਾ, ਉਸ ਨੂੰ ਠੀਕ ਨਾ ਲੱਗਾ। ਉਹਨਾਂ ਦੇ ਨਾਲ ਜਾਣ 'ਚ, ਉਹਨੂੰ ਸੰਗ ਆਉਂਦੀ ਸੀ। ਇਸ ਲਈ ਕੋਈ ਗਜ਼ ਕੁ ਦਾ ਫ਼ਾਸਲਾ ਰੱਖ ਕੇ, ਉਹਨਾਂ ਦੇ ਪਿੱਛੇ-ਪਿੱਛੇ ਤੁਰ ਪਿਆ। ਜਾਰਜ ਅਤੇ ਸਾਰ੍ਹਾ ਨੂੰ ਸਮਝ ਨਾ ਪਈ ਕਿ ਉਹ ਆਪੋ ਵਿਚ ਕੀ ਗੱਲਾਂ ਕਰਨ। ਕਿੱਟੀ ਨੂੰ ਗੱਲਾਂ 'ਚ ਘਸੀਟਣਾ ਹੋਰ ਵੀ ਮੁਸ਼ਕਿਲ ਸੀ। ਇਸ ਤਰ੍ਹਾਂ ਰਾਹ 'ਚ ਇਉਂ ਲੱਗਾ, ਮਾਨੋ ਇਕ ਮੂਕ ਐਕਟਿੰਗ ਚਲ ਰਹੀ ਹੋਵੇ।

ਦੁਕਾਨ ਤੋਂ ਸਾਰ੍ਹਾ ਲਈ ਰਿਬਨ, ਰੁਮਾਲ, ਲੇਸ ਅਤੇ ਕੰਘੀ ਆਦਿ ਛੋਟੀਆਂ-ਮੋਟੀਆਂ ਚੀਜ਼ਾਂ ਖਰੀਦੀਆਂ ਗਈਆਂ। ਉਹਨਾਂ ਸਭਨਾਂ ਨੂੰ ਗੱਤੇ ਦੇ ਇਕ ਡੱਬੇ 'ਚ ਪਾ ਕੇ ਰਿਬਨ ਨਾਲ ਬੰਨ੍ਹਵਾ ਕੇ ਜਾਰਜ ਉਹਨੂੰ ਘਰ ਤੱਕ ਛੱਡਣ ਚਲ ਪਿਆ। ਹੁਣ ਇਸ ਜਲੂਸ ਦੇ ਪਿੱਛੇ ਜਾਣਾ ਠੀਕ ਨਹੀਂ। ਇਹ ਸੋਚ ਕੇ ਕਿੱਟੀ ਵੀ ਸਬਜ਼ੀ ਖਰੀਦਣ ਦਾ ਬਹਾਨਾ ਕਰ ਕੇ, ਉਹਨਾਂ ਨਾਲੋਂ ਅੱਡ ਹੋ ਗਿਆ।

ਉਸ ਦਿਨ ਨੀਂਦਰ 'ਚ ਉਹਨੇ ਅਨੇਕਾਂ ਸੁਪਨੇ ਦੇਖੇ। ਰਤਨਾ ਨੂੰ ਉਹਨੇ ਉਸੇ ਤਰ੍ਹਾਂ ਸਾਰੇ ਸ਼ਹਿਰ 'ਚ ਘੁਮਾਇਆ, ਸਿਨਮੇ ਲੈ ਕੇ ਗਿਆ, ਫੁੱਲ ਪਹਿਨਾਏ, ਦੁਕਾਨ ਤੋਂ ਚੂੜੀਆਂ ਚੜ੍ਹਵਾਈਆਂ ਆਦਿ-ਆਦਿ। ਇਸ ਸਾਰ੍ਹਾ ਦੀ ਸੁੰਦਰਤਾ 'ਤੇ ਮੁਗਧ ਜਾਰਜ ਜੇ ਰਤਨਾ ਨੂੰ ਦੇਖ ਲਏ ਤਾਂ ਪਤਾ ਨਹੀਂ ਕੀ ਆਖੇ ? ਅਜਿਹੇ ਮੂਰਖਤਾਪੂਰਨ ਖਿਆਲ ਵੀ ਉਸ ਦੇ ਮਨ 'ਚ ਉਠੇ। ਨੀਂਦ ਆਉਂਦਿਆਂ-ਆਉਂਦਿਆਂ ਬਾਰਾਂ ਵੱਜ ਗਏ।

ਸੁੰਦਰਤਾ ਸ਼ਬਦ ਦਾ ਇਸਤੇਮਾਲ ਜਾਰਜ ਨੇ ਜਿਹਨਾਂ ਅਰਥਾਂ 'ਚ ਕੀਤਾ ਸੀ, ਉਹਨਾਂ ਨੂੰ ਸਮਝਣ ਲਈ, ਕਿੱਟੀ ਨੂੰ ਹਾਲੇ ਕਾਫੀ ਸਮੇਂ ਦੀ ਲੋੜ ਸੀ।

# 14. ਕਿੱਟੀ ਦਾ ਪਿਆਰ

ਰਾਘੱਪਾ ਦਾ ਘਰ ਕਿੱਟੀ ਦੀ ਕਚਹਿਰੀ ਦੇ ਕੋਲ ਹੀ ਪੈਂਦਾ ਸੀ। ਰਾਘੱਪਾ ਨੇ ਕਿੱਟੀ ਨੂੰ ਘਰ ਆ ਕੇ ਚਾਹ-ਪਾਣੀ ਦਾ ਪੱਕਾ ਸੱਦਾ ਦੇ ਰਖਿਆ ਸੀ, ਪਰ ਉਸ 'ਤੇ ਅਮਲ ਨਹੀਂ ਸੀ ਹੋਇਆ। ਇਸ ਲਈ ਦੀਵਾਲੀ ਆਉਂਦਿਆਂ ਹੀ 'ਨਰਕ ਚਤੁਰਦਸ਼ੀ' (ਕੱਤਕ ਦੇ ਕਰਿਸ਼ਨ ਪੱਖ ਦੀ ਚੋਧਵੀਂ, ਜਿਸ ਦਿਨ ਘਰਾਂ ਦੀ ਸਫ਼ਾਈ ਕੀਤੀ ਜਾਂਦੀ ਹੈ) ਵਾਲੇ ਦਿਨ ਨਾਸ਼ਤੇ ਲਈ ਤਾਕੀਦ ਕੀਤੀ। ਉਸ ਦਿਨ ਕਿੱਟੀ ਤੋਂ ਛੁੱਟ ਹੋਰ ਕਿਸੇ ਨੂੰ ਨਹੀਂ ਸੀ ਬੁਲਾਇਆ, ਪਰ ਆਂਢ-ਗੁਆਂਢ ਦੀਆਂ ਬਾਰਾਂ-ਤੇਰ੍ਹਾਂ ਕੁੜੀਆਂ ਦੀ ਇਕ ਟੋਲੀ ਰਤਨਾ ਦੇ ਮੰਗੇਤਰ ਨੂੰ ਵੇਖਣ ਲਈ ਆ ਡਟੀ ਸੀ। ਇਸ 'ਨਾਰੀ-ਰਾਜ' 'ਚ ਕਿੱਟੀ ਨੂੰ ਕਈ ਸੁਖਦਾਇਕ ਅਨੁਭਵ ਹੋਏ। ਉਹਨਾਂ ਕੁੜੀਆਂ ਨੇ ਉਹਦੇ ਨਾਲ ਅਜਿਹਾ ਵਰਤਾਅ ਕੀਤਾ, ਮਾਨੋ ਰਤਨਾ ਦੇ ਵਿਆਹ ਦੀ ਗੱਲ ਪੱਕੀ ਹੋ ਗਈ ਹੋਵੇ। ਉਹਨਾਂ ਸਾਰੀਆਂ 'ਚੋਂ, ਇਕ ਰਿਸ਼ਟ-ਪੁਸ਼ਟ ਮਰਦਾਨੀ ਜਿਹੀ ਲੰਮੀ ਅਤੇ ਚੰਚਲ ਮੁਟਿਆਰ ਦੇ ਹੱਥੋਂ ਕਿੱਟੀ ਨੂੰ ਬਹੁਤ ਤੰਗ ਹੋਣਾ ਪਿਆ। ਜਦੋਂ ਉਹ ਬੈਠਕ 'ਚ ਬੈਠਾ ਸੀ, ਤਾਂ ਉਹ ਕੁੜੀ ਆਪਣੀ ਸੈਨਾ ਸਮੇਤ ਦਰਵਾਜ਼ੇ 'ਤੇ ਡਟ ਕੇ ਖੜੀ ਹੋ ਗਈ। ਉਹ ਕੁੜੀਆਂ ਉਸ ਵਲ ਅੱਖਾਂ ਪਾੜ-ਪਾੜ ਕੇ ਦੇਖਦੀਆਂ ਹੋਈਆਂ, ਇਕ ਦੂਸਰੀ ਨੂੰ ਚੂੰਢੀਆਂ ਵੱਢਦੀਆਂ, ਇਸ਼ਾਰੇ ਕਰ ਰਹੀਆਂ ਸਨ। ਨਿਡਰ ਗੋਦਾਵਰੀ ਇਕ ਕਦਮ ਹੋਰ ਅੱਗੇ ਵਧੀ। ਆਪਣੀਆਂ ਅਸਾਧਾਰਨ ਤੌਰ 'ਤੇ ਲੰਮੀਆਂ ਅਤੇ ਮਜ਼ਬੂਤ ਬਾਹਾਂ ਨਾਲ ਰਤਨਾ ਨੂੰ ਬਾਹੋਂ ਤੋਂ ਫੜ ਕੇ ਖਿੱਚਦੀ ਹੋਈ ਬੈਠਕ ਦੀ ਦਹਿਲੀਜ਼ 'ਤੇ ਲੈ ਆਈ ਅਤੇ ਆਖਣ ਲੱਗੀ, "ਇਹਨੇ ਤੁਹਾਨੂੰ ਠੀਕ ਤਰ੍ਹਾਂ ਦੇਖਿਆ ਨਹੀਂ, ਇਸ ਲਈ ਮੈਂ ਇਹਨੂੰ ਖਿੱਚ ਲਿਆਈ ਹਾਂ, ਤੁਸੀਂ ਗ਼ੁੱਸਾ ਨਾ ਕਰਨਾ।" ਇਸ ਖਿੱਚ-ਧੂਹ ਅਤੇ ਹਾਸੇ-ਮਖ਼ੌਲ ਨਾਲ ਰਤਨਾ ਦੀਆਂ ਗਲ੍ਹਾਂ ਲਾਲ-ਬਿੰਬ ਹੋ ਗਈਆਂ। ਅੱਖਾਂ ਚਮਕ ਉੱਠੀਆਂ। ਇਕ ਬੂੰਦ ਅੱਥਰੂ ਅੱਖ ਦੀ ਕੋਰ 'ਤੇ ਆ ਕੇ ਅਟਕ ਗਿਆ ਅਤੇ ਡਿੱਗਣ-ਡਿੱਗਣ ਕਰਨ ਲੱਗਾ। ਉਹ ਕਿੱਟੀ ਵਲ ਚੰਚਲਤਾ ਨਾਲ ਇਕ ਵਾਰ ਨਜ਼ਰ ਸੁੱਟ ਕੇ 'ਛੱਡੋ-ਛੱਡੋ' ਆਖਦੀ ਬਾਂਹ ਛੁੜਾ ਕੇ ਭੱਜ ਖੜੀ ਹੋਈ। ਸੋਲਾਂ ਸਾਲਾਂ ਦੀ ਹੋ ਜਾਣ 'ਤੇ ਵੀ ਇਸ ਚੰਚਲ ਗੋਦਾਵਰੀ ਦਾ ਵਿਆਹ ਨਹੀਂ ਸੀ ਹੋਇਆ। ਪਰ ਇਸ ਗੱਲ ਦਾ ਉਹਨੂੰ ਕੋਈ ਫ਼ਿਕਰ ਨਹੀਂ ਸੀ। ਉਹਨੇ ਅਜੇ ਆਪਣਾ ਬਚਪਨਾ ਨਹੀਂ ਸੀ ਛੱਡਿਆ। ਦੂਸਰਿਆਂ ਦੇ ਵਿਆਹ-ਸ਼ਾਦੀ 'ਤੇ ਉਸ ਦੀ ਚੰਚਲਤਾ ਹੋਰ ਵੀ ਵਧ ਜਾਂਦੀ ਸੀ।

ਸਾਢੇ ਅੱਠ ਵੱਜ ਜਾਣ 'ਤੇ ਵੀ ਕਿੱਟੀ ਲਈ ਹੀ ਤਿਆਰ ਕੀਤੀ ਗਈ ਆਰਤੀ ਅਜੇ ਹੋ ਨਹੀਂ ਸੀ ਪਾਈ। ਰਾਘੱਪਾ ਦੇ ਆਉਂਦਿਆਂ ਹੀ ਆਰਤੀ ਦਾ ਕੰਮ ਸ਼ੁਰੂ ਹੋਇਆ। "ਤੂੰ ਐਧਰ ਆ, ਤੇਰੇ ਹੀ ਹੱਥੀਂ ਆਰਤੀ ਉਤਰਵਾਵਾਂਗੀ।" ਆਖ ਕੇ ਗੋਦਾਵਰੀ ਨੇ ਗੰਭੀਰ ਪ੍ਰਤਿੱਗਿਆ ਕਰ ਕੇ, ਸ਼ਰਮਾ ਕੇ ਭੱਜਦੀ ਹੋਈ ਰਤਨਾ ਦਾ ਪਿੱਛਾ ਕੀਤਾ।

ਰਤਨਾ ਨੇ ਨਾਂਹ-ਨੁੱਕਰ ਕੀਤੀ, ਗੋਦਾਵਰੀ ਨੇ ਚੂੰਢੀਆਂ ਵੱਢੀਆਂ। ਅੰਦਰ ਮਾਂ ਨੇ ਵੀ ਧੀ ਦਾ ਪੱਖ ਨਾ ਲੈ ਕੇ, ਗੁੱਸੇ ਨਾਲ ਆਖਿਆ, "ਜਾ ਨਾ। ਸਹੇਲੀਆ ਬੁਲਾ

ਰਹੀਆਂ ਹਨ, ਤੂੰ ਤਾਂ ਘਰ ਦੀ ਕੁੜੀ ਏਂ।" ਲਾਚਾਰ ਹੋ ਕੇ ਰਤਨਾ ਆਰਤੀ ਲੈ ਕੇ ਆਈ। ਗੋਦਾਵਰੀ ਵੀ ਨਾਲ ਸੀ। ਆਰਤੀ ਦਾ ਗੀਤ ਗਾਉਣ ਦੀ ਸਮੱਸਿਆ ਸਾਹਮਣੇ ਆਉਂਦਿਆਂ ਹੀ, ਗੋਦਾਵਰੀ ਨੇ ਮੁਟਿਆਰ-ਸੈਨਾ ਨੂੰ ਸਖ਼ਤ ਹੁਕਮ ਸੁਣਾਇਆ, "ਨੀਂ, ਤੁਹਾਡੇ 'ਚੋਂ ਕੋਈ ਨਾ ਗਾਵੇ, ਰਤਨਾ ਹੀ ਗਾਵੇਗੀ।" ਹਰ ਪਾਸੇ ਖ਼ਾਮੋਸ਼ੀ ਛਾ ਗਈ। 'ਇਹ ਖ਼ਾਮੋਸ਼ੀ ਮੇਰੇ ਗਾਉਣ ਲਈ ਹੀ ਹੈ', ਇਹ ਸੋਚ ਕੇ ਰਤਨਾ ਨੂੰ ਗਾਉਣਾ ਹੀ ਪਿਆ। ਉਹਨੇ ਮਹਿਬੂਬ ਪਾਸੋਂ ਸਿੱਖਿਆ 'ਕਰਿਸ਼ਣ ਨੀਨੂ ਬੇਗਨੇ ਬਾਰੋ।' ਗੀਤ ਗਾਇਆ। ਮਹਿਬੂਬ ਦੀ ਸਿੱਖਿਆ ਪੱਧਤੀ ਅਨੁਸਾਰ ਅਤੇ ਮੂਲ ਪੱਧਤੀ ਮੁਤਾਬਿਕ 'ਕ੍ਰਿਸ਼ਣ' ਸ਼ਬਦ ਦਾ ਪੂਰਾ ਪ੍ਰਯੋਗ ਕੇਵਲ 'ਪੱਲਵੀ' 'ਚ ਹੁੰਦਾ ਹੈ, ਬਾਕੀਆਂ 'ਚ 'ਣਾ' ਰਹਿ ਜਾਂਦਾ ਹੈ। ਪੱਲਵੀ ਚੁੱਕਦਿਆਂ ਹੀ, ਇਹ ਸੋਚ ਕੇ ਕਿ ਗੀਤ ਮੈਨੂੰ ਹੀ ਸੰਬੋਧਿਤ ਕਰਦਾ ਹੈ, ਕਿੱਟੀ ਨੇ ਆਪਣਾ ਮੂੰਹ ਨੀਵਾਂ ਕਰ ਲਿਆ। ਸਹੇਲੀਆਂ ਨੇ ਉਸ ਦਾ ਮਤਲਬ ਲਾਇਆ ਅਤੇ ਖਿੜ-ਖਿੜਾ ਕੇ ਹੱਸ ਪਈਆਂ। ਰਤਨਾ ਅਭੋਲਤਾ 'ਚ ਪਹਿਲਾਂ ਗਾਉਂਦੀ ਗਈ। ਦੂਸਰਾ ਪਦ ਦੂਸਰੀ ਵਾਰ ਗਾਉਂਦਿਆਂ ਇਹ ਗੱਲ ਸਮਝ ਕੇ ਘਬਰਾ ਗਈ ਅਤੇ ਸ਼ਰਮ ਨਾਲ ਉਸ ਦਾ ਮੂੰਹ ਲਾਲ-ਸੂਹਾ ਹੋ ਗਿਆ ਅਤੇ ਉਹ ਕੰਬਦੀ ਹੋਈ ਅੱਗੇ ਵਧੀ, ਪਰ ਇਸ ਵਾਰ ਪੱਲਵੀ ਵੀ ਨਾ ਰਹਿ ਸਕੀ। 'ਕਰਿਸ਼ਣ' ਦਾ 'ਕੱਕਾ' ਵੀ ਪੂਰਾ ਨਾ ਬੋਲ ਸਕੀ ਅਤੇ ਹੱਸਦੀ ਹੋਈ ਨੇ ਮੂੰਹ ਫੇਰ ਲਿਆ। ਸਾਰਾ ਇਸਤਰੀ-ਸਮਾਜ ਹੱਸਦਿਆਂ-ਹੱਸਦਿਆਂ ਲੋਟ-ਪੋਟ ਹੋ ਗਿਆ।

ਉਸ ਵੇਲੇ ਕਿੱਟੀ ਸ਼ਰਮ ਨਾਲ ਅੱਖਾਂ ਚੁਰਾ ਕੇ ਬੈਠਕ ਦੇ ਦੂਸਰੇ ਕੋਨੇ ਵਲ ਵੇਖਣ ਲੱਗਾ। ਉਧਰ ਵੀ ਮੁਸਕਰਾਉਂਦਾ ਹੋਇਆ, ਅਥਾਹ ਖ਼ੁਸ਼ੀ ਨਾਲ ਹੰਝੂਆਂ-ਭਿੱਜਾ ਇਕ ਚਿਹਰਾ ਉਧਰ ਹੀ ਦੇਖਦਾ ਹੋਇਆ ਦਿਸਿਆ। ਉਹ ਸੀ ਚੰਪੱਕਾ!

ਨਾਸ਼ਤੇ ਲਈ ਬੈਠਣ 'ਤੇ ਗੋਦਾਵਰੀ ਨੇ, ਮਿਰਚ ਵਾਲੀਆਂ 'ਗੁਝੀਆਂ' ਅਤੇ ਦੂਸਰੀ ਤਰ੍ਹਾਂ ਦੀਆਂ 'ਗੁਝੀਆਂ' ਮਿਲਾ ਕੇ ਕਿੱਟੀ ਦੇ ਅੱਗੇ ਪਰੋਸੀਆਂ। ਹਾਸੇ-ਮਖ਼ੌਲ ਦੇ ਮੌਕੇ ਪੈਦਾ ਕਰਨ 'ਚ ਰਤਾ ਵੀ ਕੰਜੂਸੀ ਨਾ ਕਰਨ ਵਾਲੇ ਕਿੱਟੀ ਨੇ ਇਕ ਹੋਰ ਮੌਕਾ ਦਿਤਾ। ਉਹਨੂੰ ਲੱਗਾ "ਹਾਏ ਰੱਬਾ! ਕਿਉਂ ਮੈਂ ਇਹਨਾਂ ਕੁੜੀਆਂ 'ਚ ਆ ਫਸਿਆ।"

ਨਾਸ਼ਤੇ ਮਗਰੋਂ, ਰਾਘੱਪਾ ਕਿੱਟੀ ਨੂੰ ਇਹ ਆਖ ਕੇ ਕਿ "ਏਥੇ ਹੀ ਰੋਟੀ ਖਾ ਕੇ ਜਾਣਾ, ਮੈਂ ਹੁਣੇ ਆਇਆ।" ਪਾਨ-ਸੁਪਾਰੀ ਲੈ ਕੇ ਕਿਧਰੇ ਕੰਮ 'ਤੇ ਚਲਿਆ ਗਿਆ। ਇਸ ਹਾਲਤ 'ਚ ਆਪਣੀ ਸੁਰਤ-ਭੁੱਲਿਆ ਕਿੱਟੀ ਇਕਦਮ 'ਨਾਂਹ' ਨਾ ਕਰ ਸਕਣ ਦੇ ਕਾਰਨ ਚੁੱਪ ਰਿਹਾ। ਉਧਰ ਇਕ ਹੋਰ ਆਸ ਮਨ ਵਿਚ ਸੀ। 'ਸ਼ਾਇਦ ਰਤਨਾ ਦਿਸ ਪਏ।' ਰਤਨਾ ਫਿਰ ਸ਼ਰਮਾਉਂਦੀ ਹੋਈ, ਦੋ ਪਾਨ ਰੱਖ ਕੇ ਚਲੀ ਗਈ। ਉਹਨਾਂ ਵਿਚੋਂ ਕਿੱਟੀ ਨੇ ਵੱਡਾ ਪਾਨ ਚੁੱਕਿਆ। ਉਸ 'ਚ ਵੀ ਮਿਰਚ ਸੀ। ਇਸਤਰੀ-ਸਮਾਜ ਆਖ਼ਰੀ ਵਾਰ ਜੀ ਭਰ ਕੇ ਹੱਸਦਾ ਹੋਇਆ ਘਰੋ-ਘਰੀ ਚਲਿਆ ਗਿਆ। ਹੁਣ ਰਾਘੱਪਾ ਦੀ ਉਡੀਕ 'ਚ ਕਿੱਟੀ ਨੂੰ ਇਕੱਲਿਆਂ ਬੈਠਣਾ ਪਿਆ।

ਬੈਠਕ 'ਚ ਇਕ ਅਖ਼ਬਾਰ ਤੱਕ ਨਹੀਂ ਸੀ। ਅੱਧਾ ਘੰਟਾ ਇਕੱਲਿਆਂ ਰਹਿਣ 'ਤੇ ਕਿੱਟੀ ਦਾ ਚਾਅ ਅੱਧਾ ਉੱਤਰ ਗਿਆ। ਆਂਤਾਂ ਚੀਸ-ਚੀਸ ਕਰਨ ਲੱਗੀਆਂ। ਘਰ ਤੇ ਮਾਂ ਦੀ ਯਾਦ ਆਉਣ ਲੱਗੀ।

ਉਸ ਦਿਨ ਸਵੇਰੇ ਗੰਗੱਵਾ ਨੇ ਕਿੱਟੀ ਨੂੰ ਪੰਜ ਵਜੇ ਉਠਾਇਆ ਸੀ। ਪੰਦਰਾਂ ਵਰ੍ਹਿਆਂ ਤੋਂ ਸਾਂਭ ਕੇ ਰੱਖੀ ਇਤਰ ਦੀ ਸ਼ੀਸ਼ੀ ਵਿਚੋਂ ਦੋ ਬੂੰਦਾਂ, ਤੇਲ ਦੀ ਕਟੋਰੀ 'ਚ ਮਿਲਾ ਦਿੱਤੀਆਂ ਗਈਆਂ ਸਨ। ਉਸ ਦੀਵਾਲੀ ਦੇ ਦਿਨ ਘਰ 'ਚ ਕਿੱਟੀ ਦੀ ਆਰਤੀ ਉਤਰਵਾਣ ਦੀ, ਉਹਦੇ ਮਨ ਵਿਚ ਬੜੀ ਉਮੰਗ ਸੀ। ਸੁਆਮੀ ਰਾਏ ਦੇ ਪਰਲੋਕ ਸਿਧਾਰ ਜਾਣ ਵਾਲੇ ਵਰ੍ਹੇ, ਘਰ 'ਚ ਸੋਗ ਹੋਣ ਕਾਰਨ ਉਹਨੇ ਕਿੱਟੀ ਨੂੰ ਦੀਵਾਲੀ ਦੀ ਆਰਤੀ ਲਈ ਡੇਸਾਈ ਦੇ ਘਰ ਘੱਲ ਦਿਤਾ ਸੀ। ਉਹ ਪਰਪਾਟੀ ਹੁਣ ਤੱਕ ਚਲੀ ਆ ਰਹੀ ਸੀ। ਇਸ ਵਾਰ ਵੀ ਡੇਸਾਈ ਜੀ ਦੇ ਬੁਲਾਵੇ ਦਾ ਮਾਣ ਤਾਂ ਰੱਖਣਾ ਹੀ ਸੀ। 'ਨੌਕਰੀ ਲੱਗਦਿਆਂ ਹੀ ਇਹਨਾਂ ਨੂੰ ਘੁਮੰਡ ਹੋ ਗਿਆ,' ਉਹਨਾਂ ਨੂੰ ਅਜਿਹਾ ਆਖਣ ਦਾ ਮੌਕਾ ਨਹੀਂ ਦੇਣਾ ਚਾਹੀਦਾ, ਪਰ ਉਸ ਦੀ ਇਹ ਵੀ ਰੀਝ ਸੀ ਕਿ ਘਰ 'ਚ ਉਸ ਤੋਂ ਪਹਿਲਾਂ ਚੁੱਪ-ਚਾਪ ਆਰਤੀ ਹੋ ਜਾਵੇ। ਇਸੇ ਲਈ ਉਹਨੇ ਗੁਆਂਢ ਦੇ ਕਾਸ਼ੀ ਦੀ ਮਾਂ ਅਤੇ ਉਸਦੇ ਛੇਆਂ ਸਾਲਾਂ ਦੇ ਪੁੱਤਰ ਅਤੇ ਉਸ ਦੇ ਪਤੀ ਨੂੰ ਸਾਢੇ ਪੰਜ ਵਜੇ ਹੀ ਨਾਸ਼ਤੇ ਲਈ ਬੁਲਾ ਲਿਆ ਸੀ। ਉਹ ਆਏ। ਉਹਨਾਂ ਗੀਤ ਵੀ ਗਾਏ। ਤੇਲ ਅਤੇ ਸੰਧੂਰ ਵੀ ਲਾਇਆ ਅਤੇ ਕਿੱਟੀ ਦੀ ਆਰਤੀ ਕੀਤੀ। ਉਸ ਦਿਨ ਗੰਗੱਵਾ ਨੇ ਗ਼ਰੀਬ ਕਾਸ਼ੀ ਦੀ ਮਾਂ ਨੂੰ ਕਿੱਟੀ ਦੇ ਹੱਥੀਂ ਇਕ ਰੁਪਿਆ ਆਰਤੀ ਦੀ ਥਾਲੀ 'ਚ ਪੁਆਇਆ। ਪੰਦਰਾਂ ਵਰ੍ਹਿਆਂ ਬਾਅਦ, ਘਰ 'ਚ ਇਹ ਪਹਿਲੀ ਆਰਤੀ ਸੀ। ਗੰਗੱਵਾ ਦੀਆਂ ਅੱਖਾਂ 'ਚੋਂ ਅੱਥਰੂ ਵਗੀ ਜਾ ਰਹੇ ਸਨ। ਸਭਨਾਂ ਦੇ ਦਿਲ ਭਰ ਆਏ। ਨਾਸ਼ਤੇ ਵੇਲੇ ਕਾਸ਼ੀ ਦੀ ਮਾਂ ਨੇ ਬਹੁਤ ਹੀ ਤਸੱਲੀ ਦਿੱਤੀ ਪਰ ਗੰਗੱਵਾ ਆਪਣੇ ਆਪ ਨੂੰ ਰੋਕ ਨਾ ਸਕੀ ਅਤੇ ਰਸੋਈ ਦੀ ਚੌਖਟ ਫੜ ਕੇ ਜ਼ੋਰ-ਜ਼ੋਰ ਦੀ ਰੋ ਪਈ। ਉਸੇ ਵਾਂਗ ਹੀ ਦੁਖੀ ਕਾਸ਼ੀ ਦੀ ਮਾਂ ਵੀ ਪੱਲੇ ਦੀ ਓਟ ਲੈ ਕੇ ਰੋ ਪਈ। ਕਾਸ਼ੀ ਦੀ ਮਾਂ ਦਾ ਨੀਮ-ਪਾਗਲ ਪਤੀ 'ਰੋ ਨਾ ਮਾਂ' ਆਖ ਕੇ ਤਸੱਲੀ ਦੇਣ ਲੱਗਾ। ਕਿੱਟੀ ਦਾ ਵੀ ਦਿਲ ਭਰ ਆਇਆ ਪਰ ਉਹ ਹੰਝੂ ਰੋਕ ਕੇ ਚੁੱਪ ਹੀ ਰਹਿ ਗਿਆ।

ਇਸ ਦੇ ਪਿੱਛੋਂ ਡੇਸਾਈ ਜੀ ਦੇ ਘਰ ਸਦਾ ਵਾਂਗ ਆਰਤੀ ਹੋਈ। ਇਸ ਪ੍ਰਸੰਗ ਨੂੰ ਕਿੱਟੀ ਉਥੇ ਅੱਧਾ ਕੁ ਭੁੱਲ ਗਿਆ। ਸ਼ਾਮੀਂ ਰਾਘੱਪਾ ਦੇ ਘਰ ਧਮਾ ਚੌਕੜੀ 'ਚ ਇਕ ਦਮ ਹੀ ਭੁੱਲ ਗਿਆ। ਹੁਣ ਅੱਧਾ ਘੰਟਾ ਇਕੱਲਿਆਂ ਬੈਠਣ 'ਤੇ, ਸਵੇਰ ਦੀਆਂ ਸਾਰੀਆਂ ਗੱਲਾਂ ਕਿੱਟੀ ਦੀਆਂ ਅੱਖਾਂ ਅੱਗੇ ਨੱਚਣ ਲੱਗੀਆਂ। ਅਦਰ ਹੀ ਅੰਦਰ ਉਹਨੂੰ ਬੇਚੈਨੀ ਮਹਿਸੂਸ ਹੋਣ ਲੱਗੀ। ਘਰ 'ਚ ਵੀ ਤਿਉਹਾਰ ਹੈ। ਮਾਂ ਰਾਹ ਦੇਖ ਰਹੀ ਹੋਵੇਗੀ! ਰੋਟੀ ਬਣਾ ਕੇ ਬੈਠੀ ਹੋਵੇਗੀ! ਕਿੱਟੀ ਆਪਣੇ ਆਪ ਨੂੰ ਰੋਕ ਨਾ ਸਕਿਆ। ਉਹਨੂੰ ਲੱਗਾ, ਅੰਦਰ ਜਾ ਕੇ ਚੰਪੱਕਾ ਨੂੰ ਆਖ ਦੇਵੇ 'ਘਰ 'ਚ ਵੀ ਤਿਉਹਾਰ ਹੈ ਮੈਂ ਖਾਣਾ ਨਹੀਂ ਖਾ ਸਕਾਂਗਾ।' ਉਹ ਤੇਜ਼ੀ ਨਾਲ ਚੰਪੱਕਾ ਦੇ ਕਮਰੇ 'ਚ ਗਿਆ।

ਕਮਰੇ 'ਚ ਚੰਪੱਕਾ ਨਹੀਂ ਸੀ। ਰਤਨਾ ਇਕੱਲੀ ਹੀ ਇਕ ਵੱਡਾ ਸਾਰਾ ਸ਼ੀਸ਼ਾ ਕੰਧ ਨਾਲ ਟਿਕਾ ਕੇ, ਆਪਣੇ ਹਲਕੇ ਭੂਰੇ ਵਾਲਾਂ ਦੇ ਗੁੱਛਿਆਂ ਨੂੰ ਆਪਣੀਆਂ ਉਂਗਲੀਆਂ 'ਚ ਕਦੇ ਸੱਜੇ ਪਾਸੇ, ਕਦੇ ਖੱਬੇ ਪਾਸੇ ਘੁਮਾਉਂਦੀ, ਆਪਣੀ ਬਹੁ-ਵਿਧ ਸੁੰਦਰਤਾ 'ਚ ਲੀਨ ਖੁਦ ਹੀ ਆਨੰਦਿਤ ਹੁੰਦੀ — ਸ੍ਰਿਸ਼ਟੀਕਰਤਾ ਵਾਂਗ ਪ੍ਰਯੋਗ ਕਰਦੀ ਹੋਈ ਬੈਠੀ ਸੀ। ਉਸ ਦੇ ਹਲਕੇ ਭੂਰੇ ਸੰਘਣੇ ਵਾਲ ਅਤਿਅੰਤ ਆਕਰਸ਼ਿਕ ਸਨ। ਉਹਨੇ ਆਪਣੇ

ਆਪ ਨੂੰ ਇਕ ਵਾਰ ਮੁਸਕਰਾ ਕੇ ਤੱਕਿਆ ਅਤੇ ਇਕ ਵਾਰ ਤਿਰਛੀ ਨਜ਼ਰ ਨਾਲ ਵੇਖਿਆ ।

ਇਸ ਸੁੰਦਰਤਾ-ਸੇਵਾ ਨੂੰ ਵੇਖਣ ਦਾ ਧੀਰਜ ਕਿੱਟੀ 'ਚ ਨਹੀਂ ਸੀ, ਇਸ ਲਈ ਉਹਨੇ ਹਲਕਾ ਜਿਹਾ ਖੰਘੂਰਾ ਮਾਰਿਆ । ਰਤਨਾ ਨੇ ਪਿੱਛੇ ਮੁੜ ਕੇ ਤੱਕਿਆ ਅਤੇ ਹੜਬੜਾ ਕੇ, ਵਾਲਾਂ ਨੂੰ ਲਪੇਟ ਕੇ ਇਕ ਪਾਸੇ ਹੋ ਗਈ । ਕਿੱਟੀ ਨੇ ਹਿਚਕਿਚਾ ਕੇ ਆਖਿਆ —

"ਮੈਂ ਰੋਟੀ ਲਈ ਘਰ ਜਾਵਾਂਗਾ ।"

ਕਿੰਨੀ ਵੀ ਸ਼ਰਮਾਕਲ ਕੁੜੀ ਕਿਉਂ ਨਾ ਹੋਵੇ, ਰੋਟੀ ਲਈ ਜ਼ੋਰ ਪਾਏ ਬਿਨਾ ਕੌਣ ਚੁੱਪ ਰਹੇਗੀ ? "ਰੋਟੀ ਖਾ ਕੇ ਜਾਣਾ ।"

"ਬੜੇ ਅਧਿਕਾਰ ਨਾਲ ਬੋਲ ਰਹੀ ਏਂ ?" ਕਿੱਟੀ ਨੇ ਵਿਅੰਗ ਨਾਲ ਆਖਿਆ । ਪੰਦਰਾਂ ਵਰ੍ਹਿਆਂ ਦੀ ਉਸ ਅੱਲ੍ਹੜ ਕੁੜੀ ਨੂੰ ਇਹ ਵਿਅੰਗ ਸਮਝ ਨਾ ਆਇਆ ।

"ਸਾਡੇ ਆਪਣੇ ਘਰ 'ਚ ਹੀ ਸਾਨੂੰ ਖਾਣਾ ਖਾਣ ਲਈ ਕਹਿਣ ਦਾ ਹੱਕ ਨਹੀਂ ਕੀ ?" ਪਰ ਆਪਣੀ ਗੱਲ ਪੂਰੀ ਸਮਝਾਏ ਬਿਨਾ, ਕਿੱਟੀ ਨੂੰ ਚੈਨ ਨਾ ਆਇਆ । "ਤੇਰੀ ਸ਼ਾਦੀ ਮੇਰੇ ਨਾਲ ਹੋਣ ਵਾਲੀ ਐ, ਤੈਨੂੰ ਪਤੈ ?"

"ਇਹ ਸੱਭ ਉਹ ਲੋਕ ਜਾਨਣ ।" ਨੀਰਸ ਜਿਹੀ ਰਤਨਾ ਬੋਲੀ ।

"ਪਾਨ 'ਚ ਮਿਰਚ ਖਿਲਾਉਣ ਵਾਲੀ ਨਾਲ ਵਿਆਹ ਕਿਵੇਂ ਹੋਊ ?"

"ਮੈਂ ਨਹੀਂ ਪਾਈ । ਗੋਦਾਵਰੀ ਨੇ ਪਾਈ ਹੋਵੇਗੀ ! ਮੈਨੂੰ ਪਤਾ ਹੀ ਨਹੀਂ ਸੀ ।"

"ਕਿਸੇ ਨੇ ਵੀ ਪਾਈ ਹੋਵੇ । ਮੂੰਹ ਤਾਂ ਜਲ ਗਿਆ ।" ਆਖ ਕੇ ਕਿੱਟੀ ਉਹਦੇ ਸੂਹੇ ਹੋਠਾਂ ਵਲ ਵੇਖਣ ਲੱਗ ਪਿਆ ।

"ਇਸੇ ਲਈ ਤਾਂ ਖਾਣਾ ਖਾ ਕੇ ਜਾਣ ਲਈ ਕਹਿ ਰਹੀ ਹਾਂ 'ਕਰੀ ਕੜੁਬੋ'* ਬਣਾਇਆ ਹੈ ।"

"ਤੇਰੇ ਪਿਤਾ ਜੀ ਨੇ ਤਾਂ ਵਿਆਹ ਕਰਨ ਦੀ 'ਹਾਂ' ਕਰ ਦਿਤੀ ਹੈ, ਜੇ ਤੂੰ 'ਨਾਂਹ' ਕਰ ਦਿੱਤੀ ਤਾਂ ?"

ਰਤਨਾ ਨੂੰ ਹੁਣ ਉਸ ਗੱਲ ਦਾ ਵਿਅੰਗ ਸਮਝ ਆਇਆ । ਥੋੜ੍ਹਾ ਕੁ ਸੋਚ ਕੇ ਬੋਲੀ — "ਮੇਰੀ ਗੱਲ ਛੱਡੋ, ਤੁਹਾਡੇ ਮਾਤਾ ਜੀ ਕੀ ਆਖਦੇ ਹਨ, ਪਹਿਲਾਂ ਪੁੱਛ ਲਉ, ਉਹੀ ਮੁੱਖ ਹਨ ਤੁਹਾਡੇ ਲਈ ।"

ਮਾਂ ਦੀ ਗੱਲ ਏਥੇ ਉੱਠਣ ਦੀ, ਕਿੱਟੀ ਨੂੰ ਸੰਭਾਵਨਾ ਹੀ ਨਹੀਂ ਸੀ । ਉਹਦਾ ਮੂੰਹ ਉੱਤਰ ਗਿਆ । ਆਪਣੀਆਂ ਰਸੀਲੀਆਂ ਗੱਲਾਂ ਨੂੰ ਨੀਰਸ ਬਣਾ ਕੇ ਗੱਦ ਦੀ ਪੱਧਰ 'ਤੇ ਲੈ ਆਉਣ ਵਾਲੀ ਉਸ ਕਾਵਿ-ਪ੍ਰਤਿਭਾ ਦੀਆਂ ਗੱਲਾਂ ਦੀ ਤਹਿ ਤੱਕ ਉਹ ਪਹੁੰਚ ਨਾ ਸਕਿਆ ।

ਚੰਗੇ ਭਾਗਾਂ ਨਾਲ ਚੰਪੱਕਾ ਹਿਚਕੀਆਂ ਲੈਂਦੀ ਉਥੇ ਪੁੱਜੀ, ਤਾਂ ਇਹ ਗੱਲ-ਬਾਤ

* ਚਾਉਲਾਂ ਦੇ ਆਟੇ ਦਾ, ਤਿਲਾਂ ਨਾਲ ਭਰਿਆ ਇਕ ਮਿੱਠਾ ਪਕਵਾਨ ।

ਉਥੇ ਹੀ ਰੁਕ ਗਈ। ਕਿੱਟੀ ਚੰਪੱਕਾ ਨੂੰ ਆਖਣ ਲੱਗਾ, "ਅੱਜ ਤਿਉਹਾਰ ਹੈ, ਘਰ ਹੀ ਜਾਵਾਂਗਾ, ਖਾਣੇ ਲਈ।"

"ਕਿਉਂ ? ਇਹ ਘਰ ਨਹੀਂ ?" ਚੰਪਕਾ ਨੇ ਪੁੱਛਿਆ।

"ਹਾਂ, ਹੈ। ਅਜਿਹੀ ਗੱਲ ਨਹੀਂ। ਮਾਂ ਉਡੀਕ ਰਹੀ ਹੋਵੇਗੀ। ਫਿਰ ਆਵਾਂਗਾ।"

"ਨਹੀਂ, ਖਾਣਾ ਬਣ ਗਿਐ, ਉਹਨਾਂ ਦੇ ਆਉਂਦਿਆਂ ਹੀ ਲੱਗ ਜਾਏਗਾ।"

ਇੰਨੇ ਨੂੰ ਰਾਘੱਪਾ ਵੀ ਆ ਪਹੁੰਚਿਆ। ਉਹਦੇ ਨਾਲ ਚੰਪਕਾ ਨੇ ਕਿੱਟੀ ਦੀ ਗੱਲ ਕੀਤੀ। ਕਿੱਟੀ ਨੂੰ ਬੋਲਣ ਦਾ ਮੌਕਾ ਨਾ ਦੇ ਕੇ ਰਾਘੱਪਾ 'ਛੀ... ! ਛੀ... ! ਕਿੱਟਣੇ ਨਾ ਮੈਂ ਪਰਾਇਆ ਹਾਂ, ਨਾ ਤੇਰੀ ਮਾਂ। ਤੇਰੀ ਮਾਂ ਤੇ ਮੇਰੇ 'ਚ ਫ਼ਰਕ ਹੀ ਕੀ ਹੈ ? ਦੋਵੇਂ ਘਰ ਤੇਰੇ ਹਨ। ਕਦੇ-ਕਦਾਈਂ ਤਾਂ ਆਉਨਾ ਏਂ, ਖਾਣਾ ਖਾ ਕੇ ਹੀ ਜਾਈਂ। ਕਈ ਵਾਰੀ ਚਾਹ 'ਤੇ ਬੁਲਾਇਆ, ਪਰ ਤੂੰ ਉਸ ਲਈ ਵੀ ਨਾ ਆਇਆ। ਫਿਰ ਕਦੋਂ ਆਏਂਗਾ। ਕੀ ਭਰੋਸਾ ! ਚੱਲ ਬੈਠ !"

ਕਿੱਟੀ ਕੋਈ ਹੋਰ ਚਾਰਾ ਨਾ ਦੇਖ ਕੇ ਖਾਣੇ ਲਈ ਬੈਠ ਗਿਆ। ਰਾਘੱਪਾ ਨੇ ਰੋਟੀ ਖਾਂਦਿਆਂ ਕਈ ਮਜ਼ੇਦਾਰ ਗੱਪਾਂ ਸੁਣਾਈਆਂ। ਕਿੱਟੀ ਨੂੰ ਉਹਨਾਂ 'ਚ ਕੋਈ ਸੁਆਦ ਨਾ ਆਇਆ। ਰੋਟੀ ਖ਼ਤਮ ਹੁੰਦਿਆਂ ਹੀ, ਤੇਜ਼ੀ ਨਾਲ ਘਰ ਵਲ ਚਲ ਪਿਆ।

ਉਸਦੇ ਘਰੋਂ ਜਾਂਦਿਆਂ ਹੀ ਰਾਘੱਪਾ ਪਤਨੀ ਵਲ ਮੂੰਹ ਕਰ ਕੇ ਮੁਸਕਰਾਂਦਾ ਹੋਇਆ ਬੋਲਿਆ, "ਅੱਜ ਮੇਰੀ ਚੋਟ ਜਾ ਕੇ ਗੰਗਾ ਤੱਕ ਪੁੰਜੇਗੀ।" ਇਹ ਸੁਣ ਕੇ ਪਤਨੀ ਉੱਜ ਦੀ ਉੱਜ ਚੁੱਪ ਰਹੀ।

ਕਿੱਟੀ ਦੇ ਘਰ ਪੁੱਜਦਿਆਂ-ਪੁੱਜਦਿਆਂ ਇਕ ਵੱਜ ਗਿਆ ਸੀ। ਗੰਗੱਵਾ ਵੀ ਕੜ੍ਹਬੋ ਤਿਆਰ ਕਰ ਕੇ ਰਾਹ ਦੇਖਦੀ, ਕਈ ਵਾਰ ਘਰ ਦੇ ਲਾਗਲੇ ਚੌਕ ਤੱਕ ਜਾ-ਜਾ ਕੇ, ਥੱਕ-ਟੁੱਟ ਕੇ ਬੈਠੀ ਸੀ। ਕਿੱਟੀ ਦੇ ਹਾਲ-ਹਾਲ ਕਰ ਕੇ ਆਉਂਦਿਆਂ ਹੀ, ਉਹ ਬੋਲੀ, "ਇੰਨੀ ਦੇਰ ! ਕਿੱਟਣੇ ਰੋਟੀ ਠੰਡੀ ਹੋ ਕੇ, ਸੁੱਕ ਕੇ ਲੱਕੜ ਹੋ ਗਈ।"

"ਨਹੀਂ। ਮੈਂ ਤਾਂ ਖਾਣਾ ਖਾ ਆਇਆ। ਇਕ ਮਿੱਤਰ ਨੇ ਖਹਿੜਾ ਹੀ ਨਾ ਛੱਡਿਆ। ਜ਼ਬਰਦਸਤੀ ਖਾਣਾ ਖੁਆ ਕੇ ਆਉਣ ਦਿੱਤਾ। ਤੂੰ ਖਾ ਲੈ ਮਾਂ।"

ਇਸ 'ਤੇ ਗੰਗੱਵਾ ਦੁੱਖ ਨਾਲ ਬੋਲੀ, "ਮੈਂ ਇੰਨਾ ਕੁਝ ਬਣਾ ਕੇ ਰਖਿਆ ਸੀ ਕਿ ਕਿੱਟਣਾ ਆਉਂਦਾ ਹੋਵੇਗਾ। 'ਹੁਣੇ ਆਇਆ...ਹੁਣੇ ਆਇਆ ...' ਸੋਚ ਕੇ ਰਾਹ ਦੇਖਦੀ ਰਹੀ, ਤੂੰ ਖਾਣਾ ਖਾ ਕੇ ਆਇਆ ਏਂ ?... ਕਿਉਂ ਕਿਹਨੇ ਖਾਣੇ 'ਤੇ ਬੁਲਾਇਆ ਸੀ ? ਉਹਨਾਂ ਨੂੰ ਕੀ ਇਹ ਪਤਾ ਨਹੀਂ ਕਿ ਦੂਜਿਆਂ ਦੇ ਘਰ 'ਚ ਵੀ ਤਿਉਹਾਰ ਹੈ। ਬੜੇ ਚੰਗੇ ਨੇ ਤੇਰੇ ਦੋਸਤ (ਕੁਝ ਖ਼ਿਆਲ ਆਉਂਦਿਆਂ ਹੀ) ਕਿੱਟੀ ਸੱਚ ਬੋਲ ? ਕਿੱਥੇ ਗਿਆ ਸੈਂ ? ਰਾਘੂ ਦੇ ਘਰ ਗਿਆ ਸੀ ਨਾ ?"

ਹੁਣ ਤੱਕ ਮਾਂ ਲਈ ਜੋ ਹਮਦਰਦੀ ਸੀ, ਉਹ ਆਖ਼ਰੀ ਗੱਲ 'ਤੇ ਜਾਂਦੀ ਰਹੀ।

ਰੁੱਖੀ ਜਿਹੀ ਆਵਾਜ਼ 'ਚ ਬੋਲਿਆ "ਹਾਂ"।

"ਚੰਗਾ ! ਜੋ ਹੁੰਦਾ ਹੈ, ਹੋਣ ਦਿਉ। ਔਰਤ ਦਾ ਜਨਮ ਹੀ ਰੱਬ ਨੇ ਰੋਣ ਲਈ ਬਣਾਇਆ ਹੈ। ਚੰਗਾ, ਭੁਗਤਾਂਗੀ।" ਆਖ ਕੇ ਅੰਦਰ ਜਾ ਕੇ ਬਿਨਾ ਕੁਝ ਆਖੇ

ਚਾਉਲ ਪਰੋਸੇ । ਤੇਜ਼ ਪੀੜ ਨਾਲ ਸਿਰ ਘੁੰਮ ਰਿਹਾ ਸੀ । ਦੋ ਗਰਾਹੀਆਂ ਨਿਗਲਣ ਲਈ ਚਾਰ ਗਿਲਾਸ ਪਾਣੀ ਪੀਣਾ ਪਿਆ । ਹੋਰ ਦੋ ਗਰਾਹੀਆਂ ਖਾਂਦਿਆਂ-ਖਾਂਦਿਆਂ ਉਠ ਕੇ ਮੋਰੀ 'ਤੇ ਉਲਟੀ ਕਰ ਦਿੱਤੀ । ਖਾਧਾ-ਪੀਤਾ ਸਭ ਨਿਕਲ ਗਿਆ । ਸਾਰਾ ਮੂੰਹ ਕੌੜਾ ਹੋ ਗਿਆ ।

ਮਾਂ ਦੇ ਵਿਚਾਰ-ਰਹਿਤ ਦੁੱਖ ਤੋਂ ਚਿੜਿਆ ਹੋਇਆ ਕਿੱਟੀ, ਮਾਂ ਦੇ ਰੋਟੀ ਵਿੱਚੇ ਹੀ ਛੱਡ ਕੇ ਉੱਠਣ ਨਾਲ ਦੁਖੀ ਹੋਇਆ । ਹੁਣ ਤੱਕ ਉਹਨੇ ਚੁੱਪ ਧਾਰੀ ਹੋਈ ਸੀ, ਪਰ ਹੁਣ ਉੱਠ ਕੇ ਅੰਦਰ ਆਇਆ ਅਤੇ ਜ਼ੋਰ ਪਾ ਕੇ ਆਖਣ ਲੱਗਾ, "ਮਾਂ, ਤੂੰ ਤਾਂ ਇੱਕੋ ਵਾਰ ਹੀ ਖਾਨੀ ਏਂ । ਖਾ ਲੈ ਨਾ । ਰਾਤ ਨੂੰ ਖਾਏਂਗੀ ਨਹੀਂ ।"*

ਕਿੱਟੀ ਦੇ ਮੂੰਹੋਂ ਅਜਿਹੀ ਗੱਲ ਦੋ ਵਰ੍ਹਿਆਂ 'ਚ ਪਹਿਲੀ ਵਾਰ ਨਿੱਕਲੀ ਸੀ । ਇੰਨੇ 'ਚ ਹੀ ਉਹਦਾ ਦਿਲ ਪੰਘਰ ਉੱਠਿਆ ।

"ਇਹ ਕਿਵੇਂ ਹੋ ਸਕਦੈ ਭਰਾਵਾ ! ਅਸੀਂ ਤਾਂ ਇੱਕੋ ਵਾਰ ਹੀ ਖਾਣਾ ਹੁੰਦਾ ਹੈ । ਭੁੱਖ ਲੱਗੀ ਤਾਂ ਰਾਤ ਨੂੰ ਮੁੱਠ ਕੁ 'ਚੂੜਾ' ਖਾ ਲਵਾਂਗੀ ।" ਆਖ ਕੇ ਜੂਠੇ ਭਾਂਡੇ ਮਾਂਜਣ ਉੱਠ ਬੈਠੀ ।

ਸੁਆਹ ਦੇ ਸੇਕ 'ਚ ਰਖਿਆ ਕੜੂਥੇ ਨਾਲ ਭਰਿਆ ਪਿੱਤਲ ਦਾ ਡੱਬਾ ਉਹਨੂੰ ਚਿੜਾ ਰਿਹਾ ਸੀ ।

## 15. ਡੇਸਾਈ ਜੀ ਦਾ ਹੀਲਾ

ਗੰਗੱਵਾ ਨੇ ਇਸ ਵਾਰ ਡੇਸਾਈ ਜੀ ਨੂੰ ਇਕ ਬੜੀ ਵੱਡੀ ਜ਼ਿੰਮੇਵਾਰੀ ਸੌਂਪ ਦਿਤੀ । ਉਹਨੇ ਜੋ ਕੁਝ ਹੋਇਆ ਸੀ, ਮੁੱਢ ਤੋਂ ਅਖ਼ੀਰ ਤੱਕ ਆਖ ਸੁਣਾਇਆ । ਤਿਉਹਾਰ ਵਾਲੇ ਦਿਨ ਕਿੱਟੀ ਨੂੰ ਉਸਦੇ ਆਪਣੇ ਘਰ 'ਚ, ਭੋਜਨ ਨਾ ਕਰਨ ਦੇਣ ਕਰ ਕੇ ਰਾਘੱਪਾ ਨੇ ਉਹਨੂੰ ਇਕ ਗੁੱਝੀ ਸੱਟ ਮਾਰੀ ਸੀ । ਪਰ ਜੋ ਹੋਇਆ, ਚੰਗਾ ਹੀ ਹੋਇਆ । ਉਸ ਨਾਲ ਵੇਲੇ ਸਿਰ ਚਿਤਾਵਨੀ ਮਿਲ ਗਈ । ਉਹਨੇ ਸੋਚਿਆ ਕਿ ਗੱਲ ਹਥੋਂ ਨਿਕਲ ਜਾਣ ਤੋਂ ਪਹਿਲਾਂ, ਕਿੱਟੀ ਲਈ ਕਿਸੇ ਹੋਰ ਥਾਂ ਕੁੜੀ ਲਭ ਲੈਣੀ ਚਾਹੀਦੀ ਹੈ ।

"ਮੈਂ ਸੋਚ ਰਹੀ ਸਾਂ ਕਿ ਨੌਕਰੀ ਲਗਿਆਂ ਅਜੇ ਚਾਰ ਦਿਨ ਹੋਏ ਹਨ, ਜ਼ਰਾ ਟਿਕ ਜਾਵੇ ਤਾਂ ਵਿਆਹ ਕਰੀਏ । ਪਰ ਗੋਪੱਣਾ, ਹੁਣ ਰੰਗ-ਢੰਗ ਦੇਖਣ ਤੋਂ ਇਉਂ ਲਗਦਾ ਹੈ ਕਿ ਰਾਘੂ ਦੀ ਯੋਜਨਾ ਕਾਮਯਾਬ ਹੁੰਦੀ ਜਾ ਰਹੀ ਹੈ । ਉਹ ਕੁਝ ਖਿਲਾ-ਪਿਲਾ ਵੀ ਸਕਦਾ ਹੈ । ਭਰਾਵਾ, ਸੱਚ ਤਾਂ ਇਹ ਹੈ ਕਿ ਮੈਨੂੰ ਡਰ ਲਗਦਾ ਹੈ । ਮੈਂ

---

* ਦੱਖਣ 'ਚ ਵਿਧਵਾ ਇਸਤਰੀਆਂ ਇੱਕੋ ਵੇਲੇ ਹੀ ਖਾਣਾ ਖਾਂਦੀਆਂ ਹਨ ।

ਸੋਚ ਰਹੀ ਸਾਂ ਕਿ ਕਿੱਟੀ ਮੇਰਾ ਆਪਣਾ ਮੁੰਡਾ ਹੈ...ਪਰ ਹੁਣ ਜਾਣ ਈ ਦਿਉ। ਹੁਣ ਕਿਸੇ ਨਾ ਕਿਸੇ ਤਰ੍ਹਾਂ ਉਹਦੇ ਲਈ ਇਕ ਕੁੜੀ ਦੀ ਢੂੰਡ ਕਰੋ। ਕੁਝ ਵੀ ਹੋਵੇ, ਇਕ ਵਾਰ ਗੱਲ ਕਰ ਕੇ ਹਾਲਤ ਠੀਕ ਹੋਣ 'ਤੇ ਵਿਆਹ ਕਰ ਦਿਆਂਗੇ।"

ਡੇਸਾਈ ਜੀ ਕੋਲ ਕਿੱਟੀ ਲਈ ਬੇਸ਼ੁਮਾਰ ਰਿਸ਼ਤੇ ਆਏ ਸਨ। ਪਰ ਗੰਗੱਵਾ ਨੇ ਗੱਲ ਹੀ ਅਗੇ ਨਹੀਂ ਸੀ ਤੋਰੀ। ਇਸੇ ਲਈ ਉਹ ਚੁਪ ਸਨ। ਉਹਨਾਂ ਰਿਸ਼ਤਿਆਂ 'ਚੋਂ ਉਹਨਾਂ ਦੇ ਇਕ ਗ਼ਰੀਬ ਦੋਸਤ ਦੁੰਦੂਰੁ ਸ਼ਿੱਵਪਾ ਦੀ ਪੰਦਰਾਂ ਵਰ੍ਹਿਆਂ ਦੀ ਧੀ ਉਹਨਾਂ ਨੂੰ ਜਚੀ ਸੀ। ਥੋੜ੍ਹੀ ਜਿਹੀ ਕਾਲੀ ਹੋਣ 'ਤੇ ਵੀ ਕੁੜੀ ਦੇ ਨੈਣ-ਨਕਸ਼ ਸੁਹਣੇ ਤੇ ਸਿਹਤ ਵੀ ਚੰਗੀ ਸੀ। ਕੁੜੀ ਘਰ ਦੇ ਕੰਮਕਾਰ 'ਚ ਹੁਸ਼ਿਆਰ ਸੀ। ਗੰਗੱਵਾ ਨੂੰ ਸੁਖ ਦੇਣ ਵਾਲੀ ਕੁੜੀ ਸੀ। ਡੇਸਾਈ ਜੀ ਨੇ ਉਹਨੂੰ ਦੇਖਦਿਆਂ ਹੀ ਸੋਚਿਆ ਸੀ ਕਿ ਜੇ ਹੋ ਸਕੇ, ਤਾਂ ਰਿਸ਼ਤਾ ਕਰਾ ਹੀ ਦੇਣਾ ਚਾਹੀਦੈ। ਇਸ ਨਾਲ ਗ਼ਰੀਬ ਦੋਸਤ ਦਾ ਵੀ ਉਪਕਾਰ ਹੋ ਜਾਏਗਾ। ਡੇਸਾਈ ਜੀ ਨੇ ਗੰਗੱਵਾ ਨੂੰ ਸ਼ਿੱਵਪਾ ਦੀ ਧੀ ਬਾਰੇ ਵਿਸਥਾਰ ਨਾਲ ਦਸਿਆ। ਇਹ ਸੁਣ ਕੇ ਗੰਗੱਵਾ ਦੀਆਂ ਲਾਰਾਂ ਵਗਣ ਲੱਗੀਆਂ। ਪਰ ਦੂੰਦੂਰੂ ਸ਼ਿੱਵਪਾ ਕੱਟੜ ਅਤੇ ਮਿਹਨਤੀ ਬ੍ਰਾਹਮਣ ਸੀ। ਗ਼ਰੀਬ ਹੋਣ 'ਤੇ ਵੀ ਦਲਿਦਰੀ ਨਹੀਂ ਸੀ। ਨਾਲ ਹੀ ਉਹ ਉਦਾਰ ਚਿੱਤ ਬੰਦਾ ਸੀ। ਘਰ 'ਚ ਅਗਨੀ ਹੋਤਰ (ਵੈਦਿਕ ਮੰਤਰਾਂ ਨਾਲ ਅਗਨੀ 'ਚ ਆਹੂਤੀ ਦੇਣ ਦੀ ਕਿਰਿਆ) ਕਰਦਾ ਅਤੇ ਖ਼ੁਦ ਵੇਦਾਂਤੀ ਵੀ ਸੀ। ਗੰਗੱਵਾ ਇਹ ਸਭ ਕੁਝ ਸੁਣ ਕੇ ਬਹੁਤ ਖ਼ੁਸ਼ ਹੋਈ। ਡੇਸਾਈ ਜੀ ਦੇ ਪਾਸ ਰਖੀ ਜਨਮ-ਪੱਤਰੀ ਮਿਲਾਉਣ 'ਤੇ ਠੀਕ ਜਚ ਗਈ।

ਗੰਗੱਵਾ ਨੇ ਸਾਹਮਣੇ ਖੜੀ ਹੋ ਕੇ ਡੇਸਾਈ ਜੀ ਕੋਲੋਂ ਦੂੰਦੂਰੂ ਸ਼ਿੱਵਪਾ ਨੂੰ ਕੁੜੀ ਦਿਖਾਉਣ ਲਈ ਟੱਬਰ ਸਮੇਤ ਆਉਣ ਲਈ ਪੱਤਰ ਲਿਖਵਾਇਆ।

ਐਤਵਾਰ ਦੇ ਦਿਨ ਸਵੇਰ ਤੋਂ ਹੀ ਗੰਗੱਵਾ ਡੇਸਾਈ ਜੀ ਦੇ ਘਰ ਕਈ ਚੱਕਰ ਕੱਟ ਆਈ। ਇਸ ਤੋਂ ਅਨਜਾਣ ਕਿੱਟੀ ਨੂੰ ਇਹ ਰੱਹਸ ਸਮਝ ਨਾ ਆਇਆ। ਪਰ ਦਸ ਵਜੇ ਦੇ ਕਰੀਬ ਡੇਸਾਈ ਜੀ ਦੇ ਘਰੋਂ ਕਿੱਟੀ ਨੂੰ ਸੱਦਾ ਆਇਆ। ਡੇਸਾਈ ਦੇ ਘਰੋਂ ਸੱਦਾ ਆਉਣ 'ਤੇ, ਸਦਾ ਉੱਛਲ ਕੇ ਕਿੱਟੀ ਕੋਲ ਆਉਣ ਵਾਲੀ ਮਾਂ, ਅਜ ਅਨਜਾਣ ਜਿਹੀ ਰਸੋਈ 'ਚ ਜਾ ਕੇ ਕੁਝ ਚੁਕ ਥੱਲ ਕਰਨ ਲੱਗੀ। ਡੇਸਾਈ ਜੀ ਦੇ ਘਰ ਆਉਣ-ਜਾਣ, ਕਿੱਟੀ ਤੋਂ ਕੁਝ ਛੁੱਟ ਜਿਹਾ ਹੀ ਗਿਆ ਸੀ। ਇਹਨੀਂ ਦਿਨੀਂ ਉਹਨਾਂ ਦੇ ਬੁਲਾਵੇ ਤੋਂ ਬਿਨਾ ਉਹ ਉਹਨਾਂ ਦੇ ਘਰ ਗਿਆ ਹੀ ਨਹੀਂ ਸੀ। ਦੀਵਾਲੀ ਵਾਲੇ ਦਿਨ ਵੀ, ਹਰ ਸਾਲ ਵਾਂਗੂ ਉਹ ਆਰਤੀ ਲਈ ਉਹਨਾਂ ਦੇ ਘਰ ਗਿਆ ਤਾਂ ਸੀ, ਪਰ ਡੇਸਾਈ ਜੀ ਨੇ ਉਸ ਨਾਲ ਕੋਈ ਖ਼ਾਸ ਗੱਲ ਨਹੀਂ ਸੀ ਕੀਤੀ। ਬਸੰਤਰਾਉ ਦੀ ਗੱਲ ਨਾ ਉਡ ਜਾਵੇ, ਇਸ ਡਰੋਂ ਇਹਨੀਂ ਦਿਨੀਂ ਡੇਸਾਈ ਜੀ ਦੂਜਿਆਂ ਨਾਲ ਘੱਟ ਹੀ ਗੱਲ ਕੀਤਾ ਕਰਦੇ ਸਨ। 'ਇਸ ਵੇਲੇ ਉਹਨਾਂ ਕਿਉਂ ਬੁਲਾਇਆ', ਇਹ ਸੋਚਦਾ ਹੋਇਆ ਕਿੱਟੀ ਚੱਪਲ ਪਹਿਨ ਕੇ ਨੰਗੇ ਸਿਰ ਹੀ ਉਹਨਾਂ ਦੇ ਘਰ ਵਲ ਚੱਲ ਪਿਆ। ਇਚਰ ਨੂੰ ਗੰਗੱਵਾ ਰਸੋਈ 'ਚੋਂ ਭੱਜ ਕੇ ਬਾਹਰ ਆਈ ਅਤੇ ਆਖਣ ਲੱਗੀ, "ਕਿਉਂ ਕਿੱਟੀ, ਡੇਸਾਈ ਜੀ ਨੂੰ ਮਿਲਣ ਲਈ ਟੋਪੀ ਪਾ ਕੇ ਕਿਉਂ ਨਹੀਂ ਜਾਂਦਾ ?"

ਸ਼ਿਵੱਪਾ ਦਾ ਪੂਜਾ-ਪਾਠ ਅਜੇ ਨਿਬੜਿਆ ਨਹੀਂ ਸੀ। ਬੈਠਕ 'ਚ ਡੇਸਾਈ ਜੀ

ਨੇ ਇਕੱਲਿਆਂ ਹੀ ਕਿੱਟੀ ਦਾ ਗੰਭੀਰਤਾ ਨਾਲ ਆਦਰ ਪੂਰਵਕ ਸੁਆਗਤ ਕੀਤਾ। ਇਧਰ-ਉਧਰ ਦੀਆਂ ਗੱਲਾਂ ਕਰ ਕੇ, ਬਾਅਦ 'ਚ ਅਸਲ ਵਿਸ਼ੇ 'ਤੇ ਆ ਗਏ। "ਦੁੰਦੁਰੂ ਸ਼ਿਵੱਪਾ ਨਾਂ ਦਾ ਮੇਰਾ ਇਕ ਪੁਰਾਣਾ ਮਿੱਤਰ ਹੈ। ਚੰਗੇ ਖ਼ਾਨਦਾਨ ਦਾ। ਕੁੜੀ ਵੀ ਚੰਗੀ ਹੈ। ਉਸਦਾ ਰਿਸ਼ਤਾ ਤੈਨੂੰ ਕਰਾਉਣ ਦੀ ਰੀਝ, ਮੈਨੂੰ ਵੀ ਬਹੁਤ ਦਿਨਾਂ ਤੋਂ...ਹੈ।..."

ਕਿੱਟੀ ਵਿਚੋਂ ਹੀ ਬੋਲ ਪਿਆ, "ਹਾਲੇ ਮੇਰਾ ਵਿਆਹ ਕਰਾਉਣ ਦਾ ਵਿਚਾਰ ਹੀ ਨਹੀਂ।"

"ਤੁਸਾਂ ਲੋਕਾਂ ਦਾ ਤਾਂ ਕਦੇ ਹੁੰਦਾ ਹੀ ਨਹੀਂ। ਵਿਆਹ ਬਾਰੇ ਤੁਸਾਂ ਲੋਕਾਂ ਨੂੰ ਸੋਚਣਾ ਵੀ ਨਹੀਂ ਚਾਹੀਦੈ। ਇਹ ਵੱਡਿਆਂ ਦਾ ਕੰਮ ਐ। ਕੁੜੀ ਦੇਖ ਕੇ ਪਸੰਦ ਕਰਨ ਦਾ ਕੰਮ ਤੁਸਾਂ ਦਾ ਹੁੰਦਾ ਹੈ।"

"ਪਰ ਗੋਪੱਣਾ ਜੀ! ਜਦ ਤੱਕ ਨੌਕਰੀ ਪੱਕੀ ਨਾ ਹੋ ਜਾਵੇ, ਤਦ ਤੱਕ ਸ਼ਾਦੀ ਨਾ ਕਰਨ ਦਾ ਮੇਰਾ ਵਿਚਾਰ...।"

"ਹਾਂ, ਇਹ ਤਾਂ ਠੀਕ ਹੈ। ਸ਼ਾਦੀ ਕਰਨੀ ਹੋਵੇ, ਤਾਂ ਸਾਰੀਆਂ ਗੱਲਾਂ ਸੋਚਣੀਆਂ ਹੀ ਪੈਂਦੀਆਂ ਹਨ। ਪਰ ਕੁੜੀ ਦੇਖ ਕੇ ਗੱਲ ਪੱਕੀ ਕਰ ਛੱਡਣ 'ਚ ਕੀ ਹਰਜ਼ ਹੈ। ਨੌਕਰੀ ਤਾਂ ਥੋੜ੍ਹੇ ਚਿਰ 'ਚ ਪੱਕੀ ਹੋ ਹੀ ਜਾਵੇਗੀ।"

"ਹਾਲੇ ਦੇਖਣ ਦਾ ਫ਼ਾਇਦਾ ?"

ਕਿੱਟੀ ਨੇ ਪਹਿਲੀ ਵਾਰ ਡੇਸਾਈ ਜੀ ਨਾਲ, ਇਸ ਤਰ੍ਹਾਂ ਗੱਲਾਂ ਕੀਤੀਆਂ ਸਨ। ਉਸਦੇ ਵਿਚਾਰ ਇੰਨੇ ਦ੍ਰਿੜ੍ਹ ਵੀ ਹੋ ਸਕਦੇ ਹਨ, ਇਸ ਦਾ ਅਨੁਭਵ ਅਜੇ ਤੱਕ ਡੇਸਾਈ ਜੀ ਨੂੰ ਨਹੀਂ ਸੀ। ਉਹ ਥੋੜ੍ਹੇ ਗੁੱਸੇ ਨਾਲ ਬੋਲੇ — ਤੂੰ ਨਹੀਂ ਚਾਹੁੰਦਾ, ਤਾਂ ਨਾ ਦੇਖ! ਮੈਂ ਸੋਚਿਆ ਸੀ ਕਿ ਵਿਚਾਰਾ ਬ੍ਰਾਹਮਣ ਗੱਡੀ ਦਾ ਕਿਰਾਇਆ ਖ਼ਰਚ ਕੇ ਆਇਐ। ਦੇਖਣ ਦੀ ਗੱਲ ਹੋ ਜਾਂਦੀ, ਤਾਂ ਇਕ ਕੰਮ ਨਿਬੜ ਜਾਂਦਾ। ਹੁਣ ਅੱਗੇ ਤੁਸਾਂ ਲੋਕਾਂ ਦੀ ਮਰਜ਼ੀ।"

ਡੇਸਾਈ ਜੀ ਦੇ ਅਸੰਤੋਸ਼ ਦੇ ਸਾਹਮਣੇ ਕਿੱਟੀ ਨੂੰ ਮੂੰਹ ਖੋਲ੍ਹਣ ਦਾ ਸਾਹਸ ਨਾ ਹੋਇਆ ਪਰ ਫਿਰ ਵੀ ਆਪਣੇ ਆਪ 'ਚ ਬੁੜਬੁੜਾਂਦਾ-ਜਿਹਾ ਬੋਲਿਆ, "ਤੁਸੀਂ ਆਖਦੇ ਹੋ, ਤਾਂ ਦੇਖ ਲਵਾਂਗਾ।"

'ਫਿਲਹਾਲ ਕੰਮ ਚੱਲਣ ਦਿਉ' ਇਹ ਸੋਚ ਕੇ ਡੇਸਾਈ ਨੇ ਸੁੱਖ ਦਾ ਸਾਹ ਲਿਆ।

ਇੰਨੇ ਨੂੰ ਪੂਜਾ-ਪਾਠ ਸਮਾਪਤ ਕਰ ਕੇ ਵਿਭੂਤ-ਮਲੀ ਸ਼ਿਵੱਪਾ ਨੰਗੇ ਸਰੀਰ ਬਾਹਰ ਆ ਕੇ ਬੈਠਕ 'ਚ, ਬਿਨਾ ਦਰੀ ਵਾਲੇ ਕੋਨੇ 'ਚ ਪੈਰਾਂ-ਭਾਰ ਕੰਧ ਨਾਲ ਪਿੱਠ ਟਿਕਾ ਕੇ ਬੈਠ ਗਿਆ। ਡੇਸਾਈ ਜੀ ਨੇ ਪਾਨਦਾਨ 'ਚੋਂ ਦੋ ਪਾਨ, ਸੁਪਾਰੀ ਅਤੇ ਤਬਾਕੂ ਦੀਆਂ ਡੱਬੀਆਂ ਉਹਨਾਂ ਦੇ ਕੋਨੇ ਵਲ ਖਿਸਕਾ ਦਿੱਤੀਆਂ, ਜਿੱਥੋਂ ਉਹ ਛੂਤ-ਛਾਤ ਤੋਂ ਡਰੇ ਬੈਠੇ ਸਨ। ਹੱਥ 'ਚ ਪੂਜਾ ਦੀ ਅੰਗੂਠੀ, ਮੱਥੇ 'ਤੇ ਤਿਲਕ, ਗਲ 'ਚ ਰੁਦਰਾਕਸ਼ ਦੀ ਮਾਲਾ, ਗੱਠਿਆ ਹੋਇਆ ਠਿੰਗਣਾ ਸਰੀਰ। ਇਹ ਸਭ ਦੇਖ ਕੇ ਕਿੱਟੀ ਦੇ ਮਨ 'ਚ ਉਹਨਾਂ ਲਈ ਆਦਰ-ਭਾਵ ਤਾਂ ਆਇਆ, ਪਰ ਉਹਨਾਂ ਨੂੰ ਸਹੁਰੇ ਦੇ ਤੌਰ 'ਤੇ ਸਵੀਕਾਰ ਕਰਨ ਲਈ, ਉਹਨਾਂ 'ਚ ਕਈ ਖਾਮੀਆਂ ਦਿਖਾਈ ਦਿੱਤੀਆਂ। ਇਸ

ਤਿਲਕ-ਧਾਰੀ ਦੀ ਤਹਿਸੀਲਦਾਰ ਨਾਲ ਜਾਣ-ਪਛਾਣ ਮੁਮਕਿਨ ਨਹੀਂ। ਬਹੁਤ ਹੋਇਆ ਤਾਂ ਉਹਨਾਂ ਦੇ ਕੁਲਦੇਵਤਾ ਤੱਕ ਉਹਨਾਂ ਦੀ ਵਾਕਫੀ ਹੋਵੇਗੀ। ਇਸ ਬੋਦੀ ਅਤੇ ਲੰਗੋਟੀ ਵਾਲੇ ਕਾਲ-ਕਲੂਟੇ ਨਾਲ ਰਾਹ 'ਚ ਨਿੱਕਲਣਾ ਔਖਾ ਹੋਏਗਾ।...ਇਹੀ ਅਜਿਹੇ ਹਨ ਤਾਂ ਇਹਨਾਂ ਦੀ ਧੀ ਕਿਹੋ ਜਿਹੀ ਹੋਵੇਗੀ ? ਇਹ ਕਿੱਥੇ ਅਤੇ ਮਾਨਚੈੱਸਟਰ ਦੀ ਧੋਤੀ-ਪਹਿਨਣ ਵਾਲੇ ਗੋਰੇ ਰੰਗ ਦੇ ਛੇ-ਫੁੱਟੇ ਰਾਘੱਪਾ ਕਿੱਥੇ ? ਇਤਆਦਿ।

ਡੇਸਾਈ ਜੀ ਨੇ ਸੰਖੇਪ-ਜਿਹੀ ਜਾਣ-ਪਛਾਣ ਕਰਾ ਦਿਤੀ। ਸ਼ਿਵੱਪਾ ਨੂੰ ਇਧਰ-ਉਧਰ ਦੀਆਂ ਚੋਪੜੀਆਂ-ਚੋਪੜੀਆਂ ਗੱਲਾਂ 'ਚ ਦਿਲਚਸਪੀ ਨਹੀਂ ਸੀ। ਸਿੱਧਾ ਆਪਣੇ ਵਿਸ਼ੇ 'ਤੇ ਆ ਗਿਆ। ਉਹ ਬੋਲਿਆ, "ਦੇਖੋ, ਹੁਣੇ ਕਿਸੇ ਨੂੰ ਖਾਣਾ ਖਿਲਾਉਣ ਲਈ ਆਖੋ ਤਾਂ ਉਹ ਇੱਕਲੀ ਹੀ ਤਿਆਰ ਕਰ ਦੇਵੇਗੀ। ਇਹ ਇਕ ਗੱਲ ਮੈਂ ਬੜੇ ਅਭਿਮਾਨ ਨਾਲ ਆਖ ਸਕਦਾ ਹਾਂ। ਬਾਕੀ ਤੁਸੀਂ ਲੋਕ ਜਾਣੋ।" ਅਤੇ ਕੁਝ ਆਖੇ ਬਗੈਰ ਹੀ ਤਾਲੀ ਵਜਾ ਕੇ "ਕਰਿਸ਼ਨਾ, ਇਧਰ ਤਾਂ ਆ ਬੇਟੀ।" ਪੁਕਾਰਿਆ।

ਆਪਣੀ ਮਾਂ ਅਤੇ ਭੈਣਾਂ-ਭਰਾਵਾਂ ਦੇ ਪਿੱਛੇ-ਪਿੱਛੇ ਕਰਿਸ਼ਨਾ ਆਈ। ਸ਼ਿੱਵਪਾ ਨੂੰ ਇਕ ਹੋਰ ਗੱਲ 'ਤੇ ਬੜਾ ਮਾਣ ਸੀ। ਉਹ ਆਖਣ ਲੱਗਾ, "ਦੇਖੋ, ਸਾਡੇ ਘਰ ਦੇ ਸੱਭੇ ਲੋਕ ਕਾਲੇ ਹਨ, ਮੈਂ ਸਭਨਾਂ ਦੇ ਨਾਂ ਉਹਨਾਂ ਦੇ ਮੁਤਾਬਿਕ ਹੀ ਰੱਖੇ ਹਨ। ਅਹਿ ਕਰਿਸ਼ਨਾ ਹੈ, ਉਸ ਤੋਂ ਛੋਟਾ ਕਾਲਿੰਗ ਹੈ। ਉਸ ਤੋਂ ਛੋਟੀ ਸ਼ਿਆਮਲਾ ਹੈ ਅਤੇ ਅਹਿ ਕੁੱਛੜ ਦਾ ਬੱਚਾ ਘਨਸ਼ਾਮ ਹੈ। ਕਰਿਸ਼ਨਾ ਹੀ ਇਹਨਾਂ ਸਾਰਿਆਂ 'ਚੋਂ ਥੋੜ੍ਹੀ ਘੱਟ ਕਾਲੀ ਹੈ।" ਉਸੇ ਤਰਤੀਬ ਨਾਲ ਸ਼ਿੱਵਪਾ ਦੇ ਬੱਚੇ ਦਰੀ 'ਤੇ ਬੈਠ ਗਏ। ਘਨਸ਼ਾਮ ਵੀ ਆਪਣਾ ਨਾਂ ਸੁਣਦਿਆਂ ਹੀ, ਮਾਂ ਦੀ ਗੋਦੀ 'ਚੋਂ ਪਿਤਾ ਕੋਲ ਜਾਣ ਲਈ ਹੱਥ ਉਲਾਰਨ ਲੱਗਾ। ਪਰ ਪਿਤਾ ਦੇ ਛੂਤ-ਛਾਤ ਦੇ ਡਰ ਨਾਲ ਸ਼ਿਆਮਲਾ ਨੇ ਉਹਨੂੰ ਚੁੱਕ ਲਿਆ। ਇਸਤਰੀਆਂ ਦਾ ਇਕ ਨਿੱਕਾ-ਜਿਹਾ ਝੁੰਡ ਦਰਵਾਜ਼ੇ ਦੇ ਪਿੱਛਿਉਂ ਝਾਕ ਰਿਹਾ ਸੀ। ਉਹਨਾਂ ਦੀ ਆਗੂ ਸੀ ਵੇਣੂਬਾਈ। ਕਰਿਸ਼ਨਾ ਕੁਮਾਰੀ ਵੀ ਇਕ ਕੰਧ ਕੋਲ ਪੈਰਾਂ-ਭਾਰ ਮੂੰਹ ਨੀਵਾਂ ਕੀਤੀ ਬੈਠੀ ਸੀ।

ਵੇਣੂਬਾਈ ਆਪਣੇ ਥਾਂ ਤੋਂ ਹੀ ਬੋਲੀ, "ਦੇਖ ਭਰਾ, ਤੂੰ ਤਾਂ ਕਰਿਸ਼ਨ ਏਂ, ਇਹ ਕਰਿਸ਼ਨਾ ਹੈ, ਸਾਨੂੰ ਸਾਰਿਆਂ ਨੂੰ ਇਹ ਜੋੜੀ ਬਹੁਤ ਪਸੰਦ ਆਈ ਹੈ। ਤੇਰੀ ਮਾਂ ਸਵੇਰੇ ਹੀ ਦੇਖ ਕੇ ਖ਼ੁਸ਼ੀ-ਖ਼ੁਸ਼ੀ ਗਈ ਹੈ।" ਇਸ 'ਤੇ ਕਿੱਟੀ ਨੇ ਕੋਈ ਉੱਤਰ ਨਾ ਦਿੱਤਾ।

ਸੱਭ ਪਾਸੇ ਚੁੱਪ ਛਾ ਗਈ। ਡੇਸਾਈ ਜੀ ਨੇ ਹੀ ਇਕ-ਦੋ ਪ੍ਰਸ਼ਨ ਪੁੱਛਣ ਦੀ ਰਸਮ ਅਦਾ ਕੀਤੀ।

'ਤੇਰਾ ਕੀ ਨਾਂ ਏ, ਕਿੰਨਵੀਂ ਤੱਕ ਪੜ੍ਹੀ ਏਂ, ਗਾਣਾ ਆਉਂਦਾ ਏ' ਇਤਆਦਿ। ਉਹਨੇ ਇਕ ਭਜਨ ਗਾ ਕੇ ਸੁਣਾਇਆ। ਆਵਾਜ਼ ਬਹੁਤੀ ਮਿੱਠੀ ਨਾ ਹੋਣ 'ਤੇ ਵੀ ਸੁਰ-ਬੱਧ ਸੀ। ਡੇਸਾਈ ਜੀ ਨੇ ਹੋਰ ਅੱਗੇ ਨਾ ਪੁੱਛ ਕੇ ਕਰਿਸ਼ਨਾ ਨੂੰ ਅੰਦਰ ਘੱਲ ਦਿਤਾ। ਸਭਨਾਂ ਸੋਚਿਆ, ਕੰਮ ਠੀਕ ਹੀ ਹੋ ਗਿਆ। ਸ਼ਿੱਵਪਾ ਨੇ ਅੱਗੇ ਦੀ ਗੱਲ ਕਿੱਟੀ ਨੂੰ ਸੁਣਾ ਕੇ ਡੇਸਾਈ ਜੀ ਨੂੰ ਆਖੀ, "ਦੇਖੋ ਆਪਣੀ ਪੁੱਜਤ ਮੁਤਾਬਿਕ

ਸਭ ਕੁੱਝ ਕਰਾਂਗਾ ਅਤੇ ਇਕ ਹਜ਼ਾਰ ਰੁਪਏ ਵਰ-ਦੱਖਣਾ 'ਚ ਦਿਆਂਗਾ...।"

"ਠੀਕ ਹੈ, ਪਰ ਮੇਰਾ ਵਿਚਾਰ ਹਾਲੇ ਵਿਆਹ ਕਰਾਉਣ ਦਾ ਨਹੀਂ।" ਕਿੱਟੀ ਨੇ ਇਹ ਵਾਕ ਇੰਨੀ ਹੌਲੀ ਆਖਿਆ ਕਿ ਕੇਵਲ ਡੇਸਾਈ ਜੀ ਹੀ ਸੁਣ ਸਕੇ। ਇਸ ਮਾਹੌਲ 'ਚ ਗੱਲ ਅੱਗੇ ਚਲਾਉਣੀ, ਉਹਨਾਂ ਨੂੰ ਉਚਿੱਤ ਨਾ ਲੱਗੀ। ਦਰਵਾਜ਼ੇ ਕੋਲ ਖੜੀ ਗੰਗੱਵਾ ਨੂੰ ਇਸ਼ਾਰਾ ਕਰ ਕੇ ਨਾਸ਼ਤਾ ਪਰੋਸਵਾ ਕੇ ਉਸ ਦਿਨ ਦਾ ਪ੍ਰੋਗਰਾਮ ਖ਼ਤਮ ਕੀਤਾ। ਇਸ ਤੋਂ ਬਾਅਦ ਕਿੱਟੀ ਨੂੰ ਘਰ ਜਾਣ ਦੀ ਇਜਾਜ਼ਤ ਮਿਲ ਗਈ।

ਕਿੱਟੀ ਗਿੜਗਿੜਾਉਂਦਾ ਹੋਇਆ ਘਰ ਆਉਂਦਿਆਂ ਹੀ ਜੰਦਰਾ ਖੋਲ੍ਹ ਕੇ ਆਪਣੀ ਕੁਰਸੀ 'ਤੇ ਬੈਠ ਗਿਆ। ਉਹਨੂੰ ਲੱਗਾ ਕਿ ਇਹ ਸੱਭ ਉਸ ਦੀ ਮਾਂ ਅਤੇ ਡੇਸਾਈ ਜੀ ਦੀ ਰਲ-ਮਿਲ ਕੇ ਕੀਤੀ ਸਾਜ਼-ਬਾਜ਼ ਹੈ। ਮਾਂ ਤਾਂ ਹੋਈ ਮੂਰਖ, ਪਰ ਕੀ ਡੇਸਾਈ ਜੀ ਨੂੰ ਵੀ ਗੱਲ ਸਮਝ 'ਚ ਨਹੀਂ ਆਉਂਦੀ। ਉਹਨਾਂ ਕਦੇ ਇਕ ਵਾਰ ਉਪਕਾਰ ਕਰ ਦਿੱਤਾ, ਤਾਂ ਕੀ ਮੈਨੂੰ ਵਿਆਹ ਦੇ ਮਾਮਲੇ 'ਚ ਵੀ ਚੁੱਪ ਰਹਿਣਾ ਪਏਗਾ? ਝੱਟ-ਪੱਟ ਸੋਚ-ਵਿਚਾਰ ਕਰ ਕੇ ਇਕ ਖ਼ਤ ਲਿਖ ਕੇ ਡੇਸਾਈ ਜੀ ਨੂੰ ਭੇਜਣ ਦਾ ਮਨ ਬਣਾਇਆ। ਕਾਸ਼ੀ ਦੀ ਮਾਂ ਦੀ ਧੀ ਦੇ ਹੱਥ 'ਚ ਦੇ ਕੇ, ਡੇਸਾਈ ਜੀ ਦੇ ਹੱਥ 'ਚ ਹੀ ਦੇਣ ਦਾ ਆਖ ਕੇ, ਉਹਨੂੰ ਘੱਲ ਦਿੱਤਾ।

ਸ੍ਰੀਮਾਨ,

ਆਦਰਨੀ ਗੋਪੱਣਾ ਜੀ ਦੀ ਸੇਵਾ 'ਚ ਕਰਿਸ਼ਨ ਜੀ ਦਾ ਹੱਥ ਜੋੜ ਕੇ ਨਮਸਕਾਰ। ਤੁਸੀਂ ਮੇਰਾ ਵਿਆਹ ਕਰਾਉਣ ਦਾ ਜੋ ਵਿਚਾਰ ਪ੍ਰਗਟ ਕੀਤਾ ਹੈ, ਉਸ ਲਈ ਮੈਂ ਅਤਿਅੰਤ ਅਹਿਸਾਨਮੰਦ ਹਾਂ। ਪਰ ਮੈਨੂੰ ਅਫ਼ਸੋਸ ਹੈ ਕਿ ਤੁਹਾਡਾ ਉੱਦਮ ਵਿਅਰਥ ਜਾਏਗਾ। ਇਸ ਲਈ ਮਿਹਰਬਾਨੀ ਕਰ ਕੇ ਤੁਸੀਂ ਅੱਗੇ ਲਈ ਆਪਣਾ ਯਤਨ ਫ਼ਿਲਹਾਲ ਬੰਦ ਕਰ ਦਿਉ। ਜਦੋਂ ਮੇਰੇ ਮਨ 'ਚ ਵਿਆਹ ਕਰਾਉਣ ਦੀ ਇੱਛਾ ਹੋਵੇਗੀ, ਉਦੋਂ ਮੈਂ ਤੁਹਾਨੂੰ ਦੱਸਾਂਗਾ।

ਤੁਹਾਡਾ ਨਿਮਰ ਬਾਲਕ,
ਕਰਿਸ਼ਨ ਜੀ

ਖ਼ਾਸ ਸੂਚਨਾ—ਇਸ ਬਾਰੇ 'ਚ, ਮੈਂ ਤੁਹਾਨੂੰ ਖ਼ੁਦ ਮਿਲਾਂਗਾ।

ਕਰਿਸ਼ਨ ਜੀ

ਖ਼ਤ ਦੇਖ ਕੇ ਡੇਸਾਈ ਜੀ ਨੇ, ਆਪਣੇ ਆਪ ਨੂੰ ਅਪਮਾਨਿਤ ਮਹਿਸੂਸ ਕੀਤਾ। ਉਹ ਖ਼ਤ ਕਿਸੇ ਨੂੰ ਵੀ ਨਾ ਦਿਖਾ ਕੇ, ਆਪਣੀ ਤਿਜੌਰੀ 'ਚ ਸਾਂਭ ਕੇ ਰੱਖ ਲਿਆ, ਮਾਨੋ ਕੁੱਝ ਹੋਇਆ ਹੀ ਨਾ ਹੋਵੇ। ਇਕੱਲੇ ਸ਼ਿੱਵਪਾ ਨੂੰ ਦੋ ਦਿਨ ਘਰ 'ਚ ਠਹਿਰਾ ਕੇ ਉਸ ਤੋਂ ਗ੍ਰਿਹਿ-ਸ਼ਾਂਤੀ ਕਰਾਈ। ਪਿੰਡ ਜਾਣ ਵੇਲੇ ਸ਼ਿੱਵਪਾ ਨੇ ਕੁੱਝ ਸੰਦੇਹ ਨਾਲ ਵਿਆਹ ਦੀ ਗੱਲ ਮੁੜ ਤੋਰੀ, ਤਾਂ ਡੇਸਾਈ ਜੀ ਬੋਲੇ, "ਜੀ, ਛੱਡੋ ਵੀ, ਇਸ ਬਹਾਨੇ ਤੁਸੀਂ ਇਕ ਵਾਰ ਮੇਰੇ ਘਰ ਤਾਂ ਆ ਗਏ, ਇਹੀ ਸੰਤੋਖ ਦੀ ਗੱਲ ਹੈ। ਉਂਜ

ਬੁਲਾਉਂਦਾ ਤਾਂ ਕੀ ਤੁਸੀਂ ਆਉਂਦੇ ? ਆਪਣਾ ਪੂਜਾ-ਪਾਠ ਛੱਡ ਕੇ ?" ਇੰਨੀਆਂ ਹੀ ਉੱਪਰੋਂ-ਉਪਰੋਂ ਗੱਲਾਂ ਆਖ ਕੇ ਘੱਲ ਦਿੱਤਾ। ਉਹਨਾਂ ਗੰਗੱਵਾ ਨਾਲ ਵੀ ਇਸ ਬਾਰੇ ਬਹੁਤੀ ਗੱਲ ਨਾ ਕੀਤੀ।

ਗੰਗੱਵਾ ਨੇ ਕਿੱਟੀ ਨੂੰ ਦੋ-ਤਿੰਨ ਦਿਨ ਘਰ 'ਚ ਖ਼ੂਬ ਤੰਗ ਕੀਤਾ। 'ਇਸ ਤਰ੍ਹਾਂ ਚਾਰ ਸਾਲ ਹੋਰ ਬੀਤ ਗਏ, ਤਾਂ ਤੈਨੂੰ ਕੋਈ ਕੁੜੀ ਨਹੀਂ ਮਿਲੇਗੀ।' ਆਖ ਕੇ ਉਹਨੇ ਉਸ ਨੂੰ ਡਰਾਉਣ ਦੀ ਕੋਸ਼ਿਸ਼ ਕੀਤੀ। ਇਸ ਕਿੜ-ਕਿੜ ਤੋਂ ਬਚਣ ਲਈ ਕਿੱਟੀ ਰਾਤੀਂ ਦੇਰ ਨਾਲ ਘਰ ਆਉਣ ਲੱਗਾ। ਸਾਰਿਆਂ ਦੀਆਂ ਗੱਲਾਂ ਦਾ ਉਹਦੇ ਕੋਲ ਉਹੀ ਦੋ-ਟੁੱਕ ਜਵਾਬ ਸੀ—"ਹਾਲੇ ਮੇਰਾ ਵਿਆਹ ਦਾ ਵਿਚਾਰ ਨਹੀਂ, ਨੌਕਰੀ ਪੱਕੀ ਹੋ ਜਾਏ ਤਾਂ ਦੇਖਾਂਗਾ।"

## 16. ਡੇਸਾਈ ਜੀ ਦਾ ਮੁੜ ਜਤਨ

ਕਿੱਟੀ ਬਹੁਤ ਪਰੇਸ਼ਾਨ ਰਹਿਣ ਲੱਗਾ। ਰਾਘੱਪਾ ਨੇ ਇਕ ਵਾਰ ਮਾਂ ਦੇ ਸਾਹਮਣੇ ਵਿਆਹ ਦੀ ਗੱਲ ਤੋਰਨ ਤੋਂ ਬਾਅਦ, ਮੁੜ ਗੱਲ ਚਲਾਈ ਹੀ ਨਾ, ਪਰ ਅਪ੍ਰਤੱਖ ਜਾਲ ਉਹਦੇ ਚੌਹੀਂ ਪਾਸੀਂ ਫੈਲਾ ਦਿੱਤੇ ਸਨ। ਕਿੱਟੀ ਜਦ ਕਦੇ ਭੁੱਲੇ-ਚੁੱਕੇ ਰਾਘੱਪਾ ਦੀ ਗਲੀ 'ਚੋਂ ਲੰਘਦਾ, ਤਾਂ ਆਂਢ-ਗੁਆਂਢ ਦੀਆਂ ਤੀਵੀਆਂ ਉਸ ਵਲ ਉਂਗਲੀ ਕਰ ਕੇ ਆਖਦੀਆਂ, "ਇਹ ਰਤਨਾ ਦਾ ਵਰ ਹੈ।" ਦੀਵਾਲੀ 'ਤੇ ਇੰਨਾ ਕੁੱਝ ਹੋਣ 'ਤੇ ਵੀ ਖ਼ੁਦ ਰਾਘੱਪਾ ਨੇ ਇਕ ਲਫ਼ਜ਼ ਵੀ ਨਹੀਂ ਸੀ ਆਖਿਆ। ਦਿਨ ਬੀਤਣ ਲੱਗੇ। ਰਾਘੱਪਾ ਤਹਿਸੀਲਦਾਰ ਨਾਲ ਜਾਣ-ਪਛਾਣ, ਜ਼ਿਲ੍ਹੇਦਾਰ ਨਾਲ ਦੋਸਤੀ, ਜਾਗੀਰਦਾਰ ਸਾਹਿਬ ਦੇ ਗੋਦ ਲੈਣ ਦੀ ਗੱਲ, ਇਹਨਾਂ ਦੀਆਂ ਹੀ ਡੀਗਾਂ ਮਾਰਦਾ, ਰਤਨਾ ਦੀ ਗੱਲ ਹੀ ਨਾ ਕਰਦਾ। ਰਤਨਾ ਨੇ ਵੀ ਦੀਵਾਲੀ ਦੇ ਉਸ ਪ੍ਰਸੰਗ ਪਿੱਛੋਂ, ਕਿਸ਼ੋਰ-ਅਵਸਥਾ ਨੂੰ ਪਾਰ ਕਰ ਲੈਣ ਕਰਕੇ ਜਾਂ ਮਾਂ ਦੇ ਹੁਕਮ ਕਾਰਨ, ਕਿੱਟੀ ਦੇ ਸਾਹਮਣੇ ਮੁੜ ਖੜ੍ਹੇ ਹੋ ਕੇ ਗੱਲ ਨਹੀਂ ਸੀ ਕੀਤੀ। ਇਸ ਪ੍ਰਕਾਰ ਪ੍ਰੇਮ ਦੇ ਅਲੋਪ ਹੋ ਜਾਣ ਕਰਕੇ ਕਿੱਟੀ ਦੁੱਖੀ ਹੋ ਗਿਆ। ਰਤਨਾ ਦਿਨੋ-ਦਿਨ ਸੁਹਣੀ ਹੁੰਦੀ ਜਾ ਰਹੀ ਸੀ। ਅੱਜ ਦੀ ਰਤਨਾ, ਕੱਲ੍ਹ ਹੋਰ ਦੀ ਹੋਰ ਦਿਸਦੀ। ਕੇਵਲ ਪਹਿਨ-ਪਹਿਰਾਵੇ ਤੋਂ ਹੀ ਨਹੀਂ, ਸਰੀਰ ਦੇ ਹਰੇਕ ਅੰਗ ਤੋਂ। ਉਸ ਦਿਨ ਕਿੱਟੀ ਨਾਲ ਗੱਲ ਕਰਨ ਵੇਲੇ ਜੋ ਸਾਹਸ ਸੀ, ਉਹ ਹਵਾ 'ਚ ਉਡ ਗਿਆ ਸੀ। ਉਹ ਉਸਨੂੰ ਦੇਖਦਿਆਂ ਹੀ, ਸੰਗ ਦੀ ਮਾਰੀ ਪਰਦੇ ਪਿਛੇ ਲੁਕ ਜਾਂਦੀ। ਇਸ 'ਚ ਹੀ ਕਿੱਟੀ ਨੂੰ ਬਹੁਤ ਸਾਰੀਆਂ ਛੋਟੀਆਂ-ਮੋਟੀਆਂ ਤਬਦੀਲੀਆਂ ਨਜ਼ਰ ਆਈਆਂ। ਉਸਦੇ ਹੋਠਾਂ 'ਤੇ ਪਹਿਲਾਂ ਜਿਹੜੀ ਬਚਪਨ ਦੀ ਸਫ਼ੇਦੀ ਸੀ, ਉਹ ਹੁਣ ਪੱਕੇ ਫਲ ਦੇ ਰਸੀਲੇਪਨ-ਜਿਹੀ ਦਿੱਸਣ ਲੱਗ ਪਈ ਸੀ। ਅੱਖਾਂ 'ਚ ਇਕ ਨਵੀਂ ਚਮਕ ਆ ਗਈ ਸੀ। ਗਲ੍ਹਾਂ ਤੇ,

ਧੌਣ ਤੇ ਹਾਥੀ-ਦੰਦ ਵਰਗੀ ਸਫ਼ੇਦੀ ਆ ਗਈ ਸੀ। ਅੱਖਾਂ ਤੋਂ ਦੂਰ ਰਹਿਣ 'ਤੇ ਵੀ ਉਹ ਕਿੱਟੀ ਦੇ ਮਨ 'ਚ ਸਪਸ਼ਟ ਦਿੱਸਣ ਲੱਗ ਪਈ ਸੀ। ਬਹੁਤ ਦਿਨਾਂ ਤੋਂ ਕਿੱਟੀ ਦਾ ਬੇਚੈਨ ਦਿਲ ਬਹਾਨੇ ਲੱਭ ਰਿਹਾ ਸੀ, ਪਰ ਉਹਨਾਂ ਨੂੰ ਅਮਲੀ ਰੂਪ ਦੇਣ ਦਾ ਸਾਹਸ ਉਸ ਵਿਚ ਨਹੀਂ ਸੀ। ਡੇਸਾਈ ਜੀ ਦੇ ਘਰ 'ਚ ਕੁੜੀ ਦਿਖਾਉਣ ਦੀ ਜਿਹੜੀ ਘਟਨਾ ਹੋਈ ਸੀ, ਉਸ ਨਾਲ ਉਹਨੂੰ ਇਕ ਬਹਾਨਾ ਮਿਲ ਗਿਆ। ਇਕ ਵਾਰ ਰਾਹ 'ਚ ਮੁਲਾਕਾਤ ਹੋਣ 'ਤੇ ਕਿੱਟੀ ਨੇ ਰਾਘੱਪਾ ਨੂੰ ਆਖਿਆ —

"ਡੇਸਾਈ ਜੀ ਇਕ ਕੁੜੀ ਨਾਲ ਵਿਆਹ 'ਤੇ ਜ਼ੋਰ ਦੇ ਰਹੇ ਹਨ।"

"ਕਿਹੜਾ ਡੇਸਾਈ ?" ਰਾਘੱਪਾ ਨੇ ਮੁੱਖ ਪ੍ਰਸ਼ਨ ਨੂੰ ਇਕ ਪਾਸੇ ਕਰਦਿਆਂ ਪੁੱਛਿਆ।

"ਸਾਡੇ ਘਰ ਦੇ ਕੋਲ ਵਾਲੇ ਬਹਾਦਰ ਡੇਸਾਈ ਜੀ, ਸਫ਼ੇਦੀ ਵਾਲੇ ਘਰ ਦੇ ਮਾਲਿਕ।"

"ਤਾਂ ਇਹ ਗੱਲ ਹੈ...?"

ਉਹ ਮੌਨ ਰਿਹਾ। ਫਿਰ ਬੋਲਿਆ —

"ਅਜੇ ਮੇਰਾ ਵਿਆਹ ਦਾ ਵਿਚਾਰ ਨਹੀਂ। ਇਹ ਮੈਂ ਉਨ੍ਹਾਂ ਨੂੰ ਆਖ ਦਿੱਤਾ ਹੈ।"

"ਤਾਂ ਫਿਰ ਕਦੋਂ ਕਰਨ ਦਾ ਵਿਚਾਰ ਹੈ ?"

"ਨਹੀਂ, ਨਹੀਂ, ਉਹਨਾਂ ਨੂੰ ਇਵੇਂ ਹੀ ਆਖਿਆ ਹੈ।" ਕਿੱਟੀ ਨੇ ਸੰਗਦਿਆਂ ਆਖਿਆ।

"ਤਾਂ ਮੈਂ...।" ਪਤਾ ਨਹੀਂ ਰਾਘੱਪਾ ਅੱਗੇ ਕੀ ਕਹਿਣਾ ਚਾਹੁੰਦਾ ਸੀ, ਪਰ ਆਪਣੇ ਉੱਪਰ ਸੰਜਮ ਰਖਣ ਵਾਲੇ ਕਿੱਟੀ ਨੂੰ, ਮਨੋ ਇਸ ਅੱਧੀ ਕੁ ਗੱਲ ਨੇ, ਗੱਲ ਕਰਨ ਦਾ ਅਵਸਰ ਦੇ ਦਿੱਤਾ।

"ਨਹੀਂ, ਨਹੀਂ, ਤੁਹਾਨੂੰ ਫ਼ਿਕਰ ਕਰਨ ਦਾ ਕੋਈ ਕਾਰਨ ਨਹੀਂ। ਮੈਂ ਸੋਚ ਲਿਆ ਹੈ ਕਿ ਜੇ ਉਹ ਦੋਬਾਰਾ ਜ਼ੋਰ ਦੇਣ, ਤਾਂ ਆਖ ਦਿਆਂਗਾ ਕਿ ਤੁਹਾਡੀ ਧੀ ਦੇ ਇਲਾਵਾ ਕਿਸੇ ਹੋਰ ਨਾਲ ਸ਼ਾਦੀ ਨਹੀਂ ਕਰਾਂਗਾ। ਪਰ ਉਹਨਾਂ ਨੂੰ ਬਜ਼ੁਰਗ ਸਮਝ ਕੇ ਖ਼ਾਮੋਸ਼ ਰਹਿ ਗਿਆ।"

ਰਾਘੱਪਾ ਇੰਨੇ ਦਿਨ ਤੋਂ ਇਹਨਾਂ ਗੱਲਾਂ ਦੀ ਹੀ ਉਡੀਕ ਕਰ ਰਿਹਾ ਸੀ। ਅੱਜ ਉਹਦੇ ਕੀਤੇ ਉਪਾਅ ਨੂੰ ਕਰੂਬਲ ਫੁੱਟ ਪਈ। ਉਹਦੇ ਮੁਖੜੇ 'ਤੇ ਖ਼ੁਸ਼ੀ ਦੀ ਮੁਸਕਾਨ ਨੱਚ ਉੱਠੀ।

ਰਾਘੱਪਾ ਨੇ ਪੁੱਛਿਆ, "ਇਹ ਗੱਲ ਪੱਕੀ ਹੈ ਨਾ ?"

"ਕਿਉਂ, ਤੁਹਾਨੂੰ ਸ਼ੱਕ ਸੀ ?"

"ਨਹੀਂ, ਗੰਗੱਵਾ ਦਾ ਇਸ ਬਾਰੇ ਕੀ ਵਿਚਾਰ ਹੈ ?"

"ਇਸ ਬਾਰੇ ਵੀ ਮੈਂ ਸੋਚ ਲਿਆ ਹੈ। ਮਾਂ ਡੇਸਾਈ ਜੀ ਦੀ ਗੱਲ ਨਹੀਂ ਟਾਲਦੀ। ਖ਼ਾਸ ਗੱਲ ਨਹੀਂ ਕੱਟਦੀ। ਖ਼ਾਸ ਗੱਲ ਡੇਸਾਈ ਜੀ ਨੂੰ ਮਨਾਉਣ ਦੀ ਹੈ। ਜੇ ਉਹਨਾਂ ਮੰਨ ਲਿਆ, ਤਾਂ ਮਾਂ ਨੇ ਵੀ ਮੰਨ ਲਿਆ ਸਮਝੋ।"

ਰਾਘੱਪਾ ਨੇ ਕੁੱਝ ਚਿਰ ਤੱਕ ਗੰਭੀਰਤਾ ਨਾਲ ਸੋਚਿਆ। ਬਾਅਦ 'ਚ ਉਸ ਪਾਸੋਂ ਡੇਸਾਈ ਜੀ ਦਾ ਥਹੁ-ਪਤਾ, ਸੁਭਾਅ, ਉਹਨਾਂ ਦੇ ਮਿੱਤਰ ਆਦਿ ਦੇ ਬਾਰੇ 'ਚ ਪੂਰੀਆਂ-ਪੂਰੀਆਂ ਗੱਲਾਂ ਜਾਣ ਕੇ, ਉਹ ਅੱਗੇ ਦੇ ਕੰਮ ਲਈ ਤਿਆਰ ਹੋਇਆ।

ਰਾਘੱਪਾ ਦੀ ਅਗਲੀ ਸਮੱਸਿਆ ਬਹੁਤ ਨਾਜ਼ੁਕ ਸੀ। ਉਸ ਨਾਲ ਡੇਸਾਈ ਜੀ ਦੀ ਸਿੱਧੀ ਜਾਣ-ਪਛਾਣ ਨਹੀਂ ਸੀ। ਡੇਸਾਈ ਜੀ ਦੇ ਜਾਣ-ਪਛਾਣ ਵਾਲੇ ਕਿਸੇ ਬੰਦੇ ਨੂੰ ਲੈ ਜਾਇਆ ਜਾ ਸਕਦਾ ਹੈ। ਇਕੱਲਾ ਵੀ ਜਾ ਸਕਦਾ ਸੀ, ਪਰ ਉਹਨੂੰ ਇਸ ਗੱਲ ਦਾ ਵੀ ਡਰ ਸੀ ਕਿ ਗੰਗੱਵਾ ਨੇ ਉਹਦੇ ਬਾਰੇ 'ਚ ਉਹਨਾਂ ਨੂੰ ਕਾਫ਼ੀ ਕੁੱਝ ਆਖਿਆ ਹੋਵੇਗਾ। ਜੇ ਕਿਸੇ ਨੂੰ ਨਾਲ ਲਿਜਾਵੇ, ਤਾਂ ਸੰਭਵ ਹੈ ਕਿ ਗੰਗੱਵਾ ਨਾਲ ਹੋਈਆਂ ਸਾਰੀਆਂ ਪੁਰਾਣੀਆਂ ਗੱਲਾਂ ਸਾਹਮਣੇ ਆ ਜਾਣਗੀਆਂ। ਉਸਦੀ ਇੱਜ਼ਤ ਮਿੱਟੀ 'ਚ ਮਿਲ ਜਾਵੇਗੀ। ਇਸ ਪ੍ਰਕਾਰ ਬਹੁਤ ਸੋਚ-ਵਿਚਾਰ ਤੋਂ ਮਗਰੋਂ ਉਹਨੇ ਇਕੱਲਿਆਂ ਹੀ ਜਾਣ ਦਾ ਨਿਸ਼ਚਾ ਕੀਤਾ। ਕਿੱਟੀ ਦੇ ਆਫ਼ਿਸ ਦੇ ਸਮੇਂ ਦਾ ਧਿਆਨ ਰਖ ਕੇ ਇਕ ਦਿਨ ਦੁਪਹਿਰ ਨੂੰ ਤਿੰਨ ਕੁ ਵਜੇ ਦੇ ਕਰੀਬ ਉਹਨੇ ਡੇਸਾਈ ਜੀ ਦਾ ਦਰਵਾਜ਼ਾ ਜਾ ਖਟਖਟਾਇਆ।

ਡੇਸਾਈ ਜੀ ਲਗ-ਭਗ ਉਸੇ ਵੇਲੇ ਸੁੱਤੇ ਉੱਠ ਕੇ, ਹੱਥ-ਮੂੰਹ ਧੋ ਕੇ, ਦੋਬਾਰਾ ਅਖ਼ਬਾਰ ਦੇਖਣ ਲੱਗੇ ਸਨ। ਉਹਨਾਂ ਉੱਠ ਕੇ ਦਰਵਾਜ਼ਾ ਖੋਲ੍ਹਿਆ ਅਤੇ ਆਖਿਆ, "ਆਓ, ਤੁਸੀਂ ਕੌਣ ਹੋ ?" ਰਾਘੱਪਾ ਨੇ ਕੋਈ ਜਵਾਬ ਦਿੱਤੇ ਬਿਨਾਂ, ਉਹਨਾਂ ਨੂੰ ਡੰਡੌਤ ਨਮਸਕਾਰ ਕੀਤਾ। ਇਹ ਸੱਭ ਨਾਟਕੀ-ਜਿਹਾ ਲੱਗਣ 'ਤੇ ਵੀ, ਉਹਨਾਂ ਨੂੰ ਪੈਰ ਛੁਹਾਣ ਦਾ ਬਹੁਤ ਅਨੁਭਵ ਸੀ। ਪਿੰਡ ਦੇ ਕਿਸਾਨ ਹੀ ਨਹੀਂ, ਨੌਕਰੀ ਲਈ ਮਦਦ ਅਤੇ ਕਰਜ਼ ਮੰਗਣ ਲਈ ਆਉਣ ਵਾਲੇ ਸਾਊ ਭਾਗਹੀਣ ਵੀ ਉਹਨਾਂ ਨੂੰ ਅਕਸਰ ਡੰਡੌਤ ਕਰਿਆ ਕਰਦੇ ਸਨ। ਉਹਨਾਂ ਇਕਦਮ ਝੁਕ ਕੇ ਰਾਘੱਪਾ ਨੂੰ ਉੱਪਰ ਉਠਾਉਂਦੇ ਹੋਏ ਆਖਿਆ, "ਭਈ, ਇਸ ਤਰ੍ਹਾਂ ਹਰ ਇਕ ਦੇ ਪੈਂਰੀ ਨਹੀਂ ਪਿਆ ਕਰਦੇ।" ਅਤੇ ਉਸਨੂੰ ਆਪਣੇ ਕਮਰੇ 'ਚ ਲੈ ਗਏ। ਰਾਘੱਪਾ ਹਾਉਕੇ ਜਿਹੇ ਲੈਣ ਦਾ ਨਾਟਕ ਕਰਦਿਆਂ ਆਖਣ ਲੱਗਾ—

"ਰਾਏ ਸਾਹਿਬ, ਮੈਨੂੰ ਸੰਕਟ 'ਚੋਂ ਕੱਢਣ ਦੀ ਸ਼ਕਤੀ ਕੇਵਲ ਤੁਹਾਡੇ 'ਚ ਹੀ ਹੈ, ਇਸੇ ਲਈ ਤੁਹਾਡੀ ਸ਼ਰਨ ਆਇਆ ਹਾਂ।"

"ਮੇਰਾ ਨਾਂ ਬਿੰਦਗੋਲ ਰਾਘੱਪਾ ਹੈ। ਤੁਹਾਡੀ ਗੁਆਂਢਣ ਗੰਗੱਵਾ ਮੇਰੀ ਭੈਣ ਹੈ। (ਡੇਸਾਈ ਦਾ ਬੱਚਗਾਨਾ ਮੂੰਹ ਦੇਖ ਕੇ ਅਣ-ਵੇਖਿਆ ਕਰਦੇ ਹੋਏ ਰਾਘੱਪਾ ਨੇ ਆਪਣੀ ਗੱਲ ਜਾਰੀ ਰਖੀ) ਮੇਰਾ ਉਹਦਾ ਰੁਸੇਵਾਂ ਹੋਇਆਂ ਦਸ ਵਰ੍ਹੇ ਬੀਤ ਗਏ ਹਨ, ਪਰ ਰੱਬ ਦਾ ਖੇਲ ਦੇਖੋ, ਮੈਨੂੰ ਆਪਣੀ ਭੈਣ ਨਾਲ ਮੁੜ ਮਿਲਣ ਲਈ, ਤੁਹਾਡੇ ਵਰਗੇ ਵੱਡਿਆਂ ਦੇ ਪੈਰ ਫੜ੍ਹਨ ਦਾ ਮੌਕਾ ਮਿਲਿਆ ਹੈ। ਜਦ ਤੱਕ ਬਿੰਦਗੋਲ 'ਚ ਸਾਂ, ਤਦ ਤੱਕ ਕਦੇ ਸੁਪਨੇ 'ਚ ਵੀ ਨਹੀਂ ਸੀ ਸੋਚਿਆ ਕਿ ਅਜਿਹੀ ਸਥਿਤੀ ਆਵੇਗੀ। ਪਿੰਡ ਛੱਡ, ਬੱਚਿਆਂ ਨੂੰ ਦੋ ਅੱਖਰ ਸਿਖਾਉਣ ਲਈ ਏਥੇ ਲਿਆਇਆ, ਤਾਂ ਅਹਿ ਸਿਰ ਤੇ ਆ ਪਿਆ।" ਇਹ ਆਖ ਕੇ ਉਹਨੇ ਲੰਮਾ ਸਾਹ ਲਿਆ।

ਡੇਸਾਈ ਜੀ ਦੀਆਂ ਅੱਖਾਂ ਤੋਂ ਪਰਦਾ ਹਟਿਆ। ਉਹ ਸਮਝ ਗਏ ਕਿ ਗੱਲ ਕੀ ਹੈ। ਸਾਧਾਰਨ ਜਿਹੀ ਦੁਨਿਆਵੀ ਗੱਲ ਲਈ, ਇੰਨੇ ਨਾਟਕ ਦੀ ਲੋੜ ਨਹੀਂ ਸੀ। ਆਖ਼ਰੀ ਨਤੀਜੇ ਨੂੰ ਧਿਆਨ 'ਚ ਰਖ ਕੇ, ਜਿੱਥੋਂ ਤੱਕ ਹੋ ਸਕੇ, ਉਹ ਸੱਭ ਕੁੱਝ ਸੁਣਨ ਲਈ ਤਿਆਰ ਹੋ ਗਏ। ਇਸੇ ਕਰ ਕੇ ਇਸ ਨਾਟਕ ਨੂੰ ਸਹਿ ਗਏ।

"ਕਿਉਂ ? ਹੁਣ ਹੋਇਆ ਕੀ ?"

"ਏਥੇ ਆਉਣ ਮਗਰੋਂ, ਅਚਾਨਕ ਮੇਰੀ ਆਪਣੇ ਕਿੱਟਣਾ ਨਾਲ ਮੁਲਾਕਾਤ ਹੋ ਗਈ। ਖ਼ੂਨ ਦਾ ਰਿਸ਼ਤਾ ਹੈ। ਕਿੰਨਾ ਵੀ ਕਿਉਂ ਨਾ ਹੋਵੇ, ਮਨ ਕਿਵੇਂ ਮੰਨ ਸਕਦਾ ਹੈ, ਦੇਖੋ। ਗੰਗੱਵਾ ਤਾਂ ਤੀਵੀਂ ਹੈ, ਆਪਣੀ ਆਕੜ ਛੱਡਦੀ ਨਹੀਂ। ਮੁੰਡੇ ਨਾਲ ਤਾਂ ਘੱਟੋ-ਘੱਟ ਪਹਿਲਾਂ ਵਰਗਾ ਰਿਸ਼ਤਾ ਚਲੇ, ਇਹ ਸੋਚ ਕੇ ਕਿੱਟਣਾ ਨੂੰ ਤਿੰਨ-ਚਾਰ ਵਾਰ ਨਾਸ਼ਤੇ ਲਈ ਘਰ ਲੈ ਗਿਆ। ਇਹ ਪਤਾ ਸੀ ਕਿ ਗੰਗੱਵਾ ਗੁੱਸੇ ਹੋਏਗੀ, ਫਿਰ ਵੀ ਲੈ ਹੀ ਗਿਆ; ਕਿਉਂਕਿ ਮੇਰੇ ਨਿਪੁੱਤੇ ਦੇ ਘਰ ਕੋਈ ਮੁੰਡਾ ਨਹੀਂ। ਕਿੱਟਣਾ ਨੂੰ ਦੇਖਦਿਆਂ ਹੀ ਮਨ 'ਚ ਕੁੱਝ-ਕੁੱਝ ਹੋਣ ਲੱਗਦਾ ਹੈ। ਪਰ ਕਰਨ ਕੁੱਝ ਗਿਆ ਸੀ, ਹੋ ਕੁੱਝ ਗਿਆ। ਕੀ ਹੋ ਗਿਆ, ਹੁਣ ਦੱਸਣ ਦਾ ਕੋਈ ਫ਼ਾਇਦਾ ਨਹੀਂ। ਗੰਗੱਵਾ ਭਲਾ ਕਿਉਂ ਛੱਡ ਦਏਗੀ ? ਪਰ ਤੁਹਾਡੇ ਵਰਗੇ ਮਹਾਂ ਪੁਰਸ਼ ਤਾਂ ਆਖਣਗੇ ਕਿ ਜੋ ਵੀ ਹੋਇਆ, ਚੰਗਾ ਹੀ ਹੋਇਆ। ਇਹ ਕਿੱਟਣਾ ਮੇਰੀ ਵੱਡੀ ਲੜਕੀ ਰਤਨਾ ਨਾਲ ਵਿਆਹ ਕਰਾਉਣ ਲਈ ਪਿੱਛੇ ਪਿਆ ਹੈ।...ਇਹ ਗੱਲ ਨਹੀਂ ਕਿ ਉਹਨੂੰ ਕੁੜੀ ਦੇਣ ਦੀ ਮੇਰੀ ਰੀਝ ਨਹੀਂ ਸੀ, ਡੇਸਾਈ ਜੀ। ਪਰ ਮੈਨੂੰ ਸੁਪਨੇ 'ਚ ਵੀ ਗੁਮਾਨ ਨਹੀਂ ਸੀ ਕਿ ਕਿੱਟਣਾ ਅਜਿਹੀ ਜ਼ਿੱਦ ਫੜ ਲਏਗਾ। ਇਹ ਤਾਂ ਹੋਈ ਕਿੱਟਣਾ ਦੀ ਗੱਲ। ਇਧਰ ਇਹ ਗੱਲ ਬਾਹਰ ਗਲੀ-ਮੁਹੱਲੇ 'ਚ ਫੈਲ ਗਈ ਹੈ ਅਤੇ ਮੇਰੀ ਰਤਨਾ ਨੂੰ ਉਸਦੀਆਂ ਸਹੇਲੀਆਂ 'ਇਹ ਤੇਰਾ ਪਤੀ ਹੈ' ਆਖ ਕੇ ਛੇੜਦੀਆਂ ਹਨ। ਇਹ ਗੱਲ ਵਾਰ-ਵਾਰ ਉਹਦੇ ਦਿਮਾਗ਼ 'ਚ ਨੂਸ ਦਿੱਤੀ ਗਈ ਹੈ।

ਉਂਜ ਦੇਖਿਆ ਜਾਵੇ, ਤਾਂ ਸੱਭ ਲੋਕਾਂ ਨੂੰ ਬੜੀ ਖ਼ੁਸ਼ੀ ਨਾਲ ਇਸ ਵਿਆਹ ਦੀ ਗੱਲ ਮੰਨ ਲੈਣੀ ਚਾਹੀਦੀ ਹੈ। ਖ਼ੂਨ ਦਾ ਰਿਸ਼ਤਾ ਹੈ, ਰਾਉ ਸਾਹਬ। ਪਰ ਗੰਗੱਵਾ ਨੂੰ ਮੇਰੇ ਬਾਰੇ ਸ਼ੱਕ ਹੈ। ਕਿਉਂ ? ਮੈਨੂੰ ਕੁਝ ਵੀ ਪਤਾ ਨਹੀਂ। ਸਾਡੀ ਗੰਗੱਵਾ ਉਂਜ ਇੰਨੀ ਕਠੋਰ ਨਹੀਂ, ਰਾਉ ਸਾਹਬ। ਉਹ ਕਿੰਨੇ ਉਦਾਰ ਮਨ ਵਾਲੀ ਹੈ, ਇਹ ਗੱਲ ਮੈਥੋਂ ਛੁਪੀ ਹੋਈ ਨਹੀਂ। ਮੇਰੇ ਵਿਆਹ 'ਚ ਬੜੇ ਚਾਅ ਨਾਲ ਖਾਣ-ਪੀਣ ਦਾ ਪ੍ਰਬੰਧ ਕੀਤਾ। ਬ੍ਰਾਹਮਣਾਂ ਨੂੰ ਦੱਖਣਾ ਦੇਣ ਵੇਲੇ ਖ਼ੁਦ ਉਹਨੇ ਆਪਣੇ ਹੱਥ ਨਾਲ ਦੋ-ਦੋ ਰੁਪਏ ਅਤੇ ਦੱਖਣਾ ਹਰ ਇਕ ਨੂੰ ਦਿੱਤੀ।...ਪਰ ਕਿਸਮਤ ਹੀ ਖ਼ਰਾਬ ਹੈ, ਉਸਦੀ ਵੀ ਅਤੇ ਸਾਡੀ ਵੀ। ਉਹਦੇ ਬੁਰੇ ਦਿਨ ਆ ਜਾਣ ਮਗਰੋਂ, ਉਹਨੂੰ ਸਭਨਾਂ 'ਤੇ ਇਕ ਪ੍ਰਕਾਰ ਦਾ ਅਜੀਬ ਸ਼ੱਕ ਜਿਹਾ ਹੋਣ ਲੱਗ ਪਿਆ ਹੈ ਕਿ ਇਹਨਾਂ ਲੋਕਾਂ ਦੇ ਕਾਰਨ ਹੀ ਮੇਰਾ ਘਰ ਵਿਗੜ ਗਿਆ। ਇਹਨੂੰ ਮੈਂ ਉਹਦੀ ਗ਼ਲਤੀ ਨਹੀਂ ਸਮਝਦਾ। ਵੱਡੀਆਂ-ਵੱਡੀਆਂ ਮੁੱਛਾਂ ਵਾਲਿਆਂ ਤੱਕ ਪੈਸਾ ਗੁਆ ਕੇ ਪਾਗ਼ਲ ਹੋ ਜਾਂਦੇ ਹਨ! ਉਹ ਤਾਂ ਹੋਈ ਵਿਚਾਰੀ ਬੇਸਹਾਰਾ ਔਰਤ ਜ਼ਾਤ। ਛੇਆਂ ਮਹੀਨਿਆਂ 'ਚ ਹੀ ਪੈਸਾ ਗਿਆ, ਸੰਪਤੀ ਗਈ, ਪਤੀ ਗਿਆ ਤਾਂ ਉਹਦੀ ਕੀ

ਗ਼ਲਤੀ ਹੈ ? ਤੁਹਾਡੇ ਵਰਗੇ ਵੱਡੇ ਲੋਕ ਉਹਨੂੰ ਤਸੱਲੀ ਦੇਣ ਲਈ ਉਹਦੇ ਕੋਲ ਹਨ । ਰਿਸ਼ਤੇਦਾਰ ਤਾਂ ਉਹਨੂੰ ਜਚੇ ਨਹੀਂ । ਖ਼ੈਰ ਤਕਦੀਰ ਅੱਗੇ ਕਿਸ ਦੀ ਚੱਲਦੀ ਹੈ ?

ਹੁਣ ਮੇਰਾ ਹੀ ਹਾਲ ਦੇਖ ਲਉ । ਇਧਰ ਕਿੱਟੀ ਮੇਰੀ ਜਾਨ ਖਾ ਰਿਹਾ ਸੀ । ਉਪਰੋਂ ਉਹਨੇ ਦੱਸਿਆ ਕਿ ਤੁਸੀਂ ਉਹਨੂੰ ਇਕ ਕੁੜੀ ਦਿਖਾਈ । ਇਹ ਠੀਕ ਹੈ ਕਿ ਤੁਹਾਡੇ ਵਰਗੇ ਬਜ਼ੁਰਗ ਉਹਦੀ ਭਲਾਈ ਲਈ ਸੋਚਦੇ ਹਨ । ਇਹੀ ਸੋਚ ਕੇ ਆਪਣੀ ਸੱਕੀ ਭੈਣ ਪਾਸ ਨਹੀਂ ਗਿਆ, ਤੁਹਾਡੇ ਕੋਲ ਆਇਆ ਹਾਂ । ਉਧਰ ਉਹ ਪਾਗਲ ਲੜਕੀ ਰਤਨਾ...ਹੁਣ ਤੱਕ ਤਾਂ ਠੀਕ ਹੈ, ਪਰ ਅੱਜ-ਕੱਲ੍ਹ ਦੀਆਂ ਕੁੜੀਆਂ ਡਰਾਮੇ-ਸਿਨਮਾ ਦੇਖ-ਦੇਖ ਕੇ ਨਮੂਨਾ ਬਣੀਆਂ ਰਹਿੰਦੀਆਂ ਹਨ । ਕੱਲ੍ਹ ਜੇ ਗੰਗੱਵਾ ਦੇ ਕਾਰਨ ਜਾਂ ਹੋਰ ਕਿਸੇ ਕਾਰਨ ਉਹ ਵਿਆਹ ਕਰਾਉਣੋਂ ਇਨਕਾਰ ਕਰ ਦਏ, ਤਾਂ ਰਤਨਾ ਆਪਣੀਆਂ ਸਹੇਲੀਆਂ 'ਚ ਕਿਵੇਂ ਦਿਨ ਗੁਜ਼ਾਰੇਗੀ ! ਚਹੁੰ-ਬੰਦਿਆਂ ਨੂੰ ਕਿਵੇਂ ਮੂੰਹ ਦਿਖਾ ਸਕੇਗੀ !...ਉਪਰੋਂ ਇਸਤਰੀ ਦਾ ਕੋਮਲ ਮਨ, ਅੱਲ੍ਹੜ ਉਮਰ, ਉਤਾਵਲਾ ਸੁਭਾਅ, ਬੜੀ ਆਫ਼ਤ ਹੈ । ਅਜਿਹਾ ਨਾਜ਼ੁਕ ਮੌਕਾ ਆ ਪਿਆ ਹੈ ਕਿ ਰੱਬ ਹੀ ਬਚਾਏ...।

ਰਾਉ ਸਾਹਿਬ ! ਇਹ ਗੱਲ ਵੀ ਕੋਈ ਖ਼ਾਸ ਮਹੱਤਵ ਦੀ ਨਹੀਂ । ਇਹਨਾਂ ਸਭਨਾਂ ਨੂੰ ਮੈਂ ਕਿਸੇ ਨਾ ਕਿਸੇ ਤਰ੍ਹਾਂ ਨਿਭਾ ਲਵਾਂਗਾ । ਖ਼ਾਸ ਗੱਲ ਇਹ ਹੈ ਕਿ ਤੁਸੀਂ ਇਕ ਵਾਰ ਦੇਖ ਲਉ...ਵੈਸੇ ਕਿੱਟੀ ਦੀ ਜ਼ਿੰਮੇਵਾਰੀ ਤੁਸੀਂ ਲਈ ਹੈ, ਇਸ ਲਈ ਆਪਣੀ ਬੇਟੀ ਇਕ ਵਾਰ ਤੁਹਾਨੂੰ ਦਿਖਾਵਾਂਗਾ । ਤੁਸੀਂ ਜਿਵੇਂ ਚਾਹੋ, ਉਹਦੀ ਜਾਂਚ-ਪਰਖ ਕਰੋ । ਆਪਣੀ ਤਸੱਲੀ ਹੋਣ 'ਤੇ ਹੀ ਤੁਸੀਂ ਇਸ ਰਿਸ਼ਤੇ ਲਈ 'ਹਾਂ' ਕਰੋ । ਇਕ ਗੱਲ ਹੋਰ ਵੀ ਹੈ । ਖ਼ੂਨ ਦਾ ਰਿਸ਼ਤਾ ਖ਼ੂਨ ਦਾ ਹੀ ਹੈ । ਗੰਗੱਵਾ ਚਾਹੇ ਮੇਰੇ ਲਈ ਜਿੰਨਾ ਮਰਜ਼ੀ ਵੀ ਜ਼ਹਿਰ ਉਗਲੇ, ਪਰ ਕਿੱਟੀ ਨੂੰ ਵੇਖਦਿਆਂ ਹੀ ਮੇਰਾ ਦਿਲ ਭਰ ਆਉਂਦਾ ਹੈ । ਮੇਰੀਆਂ ਆਂਦਰਾਂ ਨੂੰ ਖਿੱਚ ਪੈਣ ਲੱਗਦੀ ਹੈ ।...ਮੇਰੀ ਰਤਨਾ ਤਾਂ ਰਤਨ ਸਮਾਨ ਹੈ, ਇਹ ਗੱਲ ਨਹੀਂ ਕਿ ਮੈਂ ਹੀ...।"

ਉਸ ਵੇਲੇ ਰਾਘੱਪਾ ਦੀ ਨਜ਼ਰ ਦਰਵਾਜ਼ੇ ਕੋਲ ਖੜੀ, ਸਾਰੀਆਂ ਗੱਲਾਂ ਸੁਣ ਰਹੀ ਵੇਣੂਬਾਈ 'ਤੇ ਪਈ । ਰਾਘੱਪਾ ਨੇ ਛਿਣ-ਭੰਗਰ ਲਈ ਗੱਲ ਰੋਕ ਕੇ ਇਕ ਵਾਰ ਇਧਰ-ਉਧਰ ਵੇਖਿਆ । ਫਿਰ ਆਪਣੀ ਗੱਲ ਜਾਰੀ ਰੱਖੀ । ਵੇਣੂਬਾਈ ਆਪਣੇ ਪਤੀ ਨੂੰ ਉਸ ਗਾਲੜੀ ਦੀਆਂ ਗੱਲਾਂ ਮੂੰਹ-ਅੱਡੀ ਸੁਣਦਿਆਂ ਸਹਿ ਨਾ ਸਕੀ । ਉਹ ਵਿਚੋਂ ਹੀ ਬੋਲ ਪਈ — "ਸਾਨੂੰ ਕੀ ਹੈ ਜੀ, ਛੱਡੋ ਪਰ੍ਹੇ, ਕਿੱਟੀ ਕਿਸੇ ਨਾਲ ਵੀ ਵਿਆਹ ਕਰਾਏ, ਅਸੀਂ ਕੀ ਲੈਣਾ-ਦੇਣਾ ਹੈ । ਪਰ ਵਿਚਾਰੀ ਗੰਗੱਵਾ ਨੇ ਬੜਾ ਦੁੱਖ ਦੇਖਿਆ ਹੈ । ਪੁੱਤ ਦੇ ਨਾ 'ਤੇ ਤਾਂ ਜਾਨ ਦਿੰਦੀ ਹੈ । ਉਹਨੇ ਜਿਹੜੇ ਦੁੱਖ ਝੱਲੇ ਹਨ, ਉਹ ਅਸੀਂ ਆਪਣੀ ਅੱਖੀਂ ਡਿੱਠੇ ਹਨ । ਇੰਨਾ ਸਾਹਸ ਕਰ ਕੇ, ਇਥੋਂ ਤੱਕ ਅਪੜਾਇਆ ਹੈ । ਉਹ ਨੂੰ ਥੋੜ੍ਹਾ-ਬਹੁਤ ਸੁੱਖ ਮਿਲੇ, ਇਹੀ ਸਾਡੀ ਰੀਝ ਹੈ ।"

ਇਹ ਗੱਲ ਡੇਸਾਈ ਜੀ ਦੇ ਮਨ ਨੂੰ ਠੀਕ ਲੱਗੀ । ਜਿੱਥੋਂ ਤੱਕ ਹੋ ਸਕੇ, ਉਸ ਕੰਮ 'ਚ ਹੱਥ ਨਾ ਪਾਉਣ ਦੇ ਖਿਆਲ ਨਾਲ ਵੇਣੂਬਾਈ ਦਾ ਅੰਤਿਮ ਸ਼ਬਦ 'ਸਾਡੀ ਰੀਝ'

ਉਹਨਾਂ ਨੂੰ ਚੰਗਾ ਨਾ ਲੱਗਾ। ਉਹ ਬੋਲੇ, "ਸਾਡੀ ਨਾ ਕੋਈ ਰੀਝ ਹੈ, ਨਾ ਸੁਆਰਥ।"

"ਉਂਜ ਕੋਈ ਪੁੱਛੇ, ਗੰਗੱਵਾ ਸਾਡੀ ਕੀ ਲੱਗਦੀ ਹੈ ਅਤੇ ਕਰਿਸ਼ਨ ਵੀ ਕੀ ਲੱਗਦਾ ਹੈ? ਫਿਰ ਇਸ ਮਾਮਲੇ 'ਚ ਅਸੀਂ ਪਹਿਲਾਂ ਹੱਥ ਹੀ ਨਹੀਂ ਪਾਉਣਾ ਚਾਹੁੰਦੇ। ਤੁਸੀਂ ਗੰਗੱਵਾ ਨੂੰ ਮਿਲ ਕੇ ਉਹਨੂੰ ਮਨਾ ਲਉ। ਚਾਹੋ ਤਾਂ ਵਿਆਹ 'ਚ ਅਸੀਂ ਅਸ਼ੀਰਵਾਦ ਦੇਣ, ਜ਼ਰੂਰ ਆ ਜਾਵਾਂਗੇ।"

"ਰਾਉ ਸਾਹਬ! ਅਸਲ 'ਚ ਉਸ ਮੁੰਡੇ ਦਾ ਭਲਾ ਕਰਨ ਵਾਲੇ ਤੁਸੀਂ ਹੀ ਹੋ। ਜੇ ਤੁਸੀਂ ਨਾ ਹੁੰਦੇ, ਤਾਂ ਵਿਚਾਰੀ ਗ਼ਰੀਬ ਗੰਗੱਵਾ ਕੀ ਕਰ ਸਕਦੀ ਸੀ?" ਡੇਸਾਈ ਜੀ ਵਿਚੋਂ ਉੱਠ ਕੇ ਬਾਹਰ ਚਲੇ ਗਏ। ਰਾਘੱਪਾ ਨੇ ਵੇਣੂਬਾਈ ਨਾਲ ਗੱਲ ਜਾਰੀ ਰੱਖੀ। "ਤੁਸਾਂ ਲੋਕਾਂ ਉਸ ਮੁੰਡੇ ਲਈ ਕੀ-ਕੀ ਕੀਤਾ ਹੈ, ਇਹ ਉਹ ਆਪ ਹੀ ਦੱਸ ਚੁੱਕਿਆ ਹੈ। ਹੋਰ ਲੋਕ ਵੀ ਆਖਦੇ ਹਨ। ਸਾਰੀ ਦੁਨੀਆਂ ਹੀ ਆਖਦੀ ਹੈ। ਉਹ ਮੁੰਡਾ ਤਾਂ ਤੁਹਾਡੇ 'ਤੇ ਹੀ ਭਰੋਸਾ ਰੱਖ ਰਿਹਾ ਹੈ।" ਡੇਸਾਈ ਜੀ ਹੁਣ ਆਪਣੇ-ਆਪ ਨੂੰ ਰੋਕ ਨਾ ਸਕੇ। ਉੱਠ ਕੇ ਉਹਨਾਂ ਤਿਜੌਰੀ ਖੋਲ੍ਹੀ ਅਤੇ ਕਿੱਟੀ ਦਾ ਘੱਲਿਆ ਖ਼ਤ ਬਾਹਰ ਕੱਢ ਕੇ, ਰਾਘੱਪਾ ਦੀ ਗੱਲ ਖ਼ਤਮ ਹੁੰਦਿਆਂ ਹੀ ਉਹਦੇ ਨੱਕ ਅੱਗੇ ਧਰ ਦਿੱਤਾ।

ਚਿੱਠੀ ਦੇਖ ਕੇ ਰਾਘੱਪਾ ਰਤਾ ਕੁ ਹਿਚਕਚਾਇਆ, ਪਰ ਫ਼ੁਟ ਨੋਟ ਦੇਖ ਕੇ ਉਹਨੂੰ ਇਕ ਸਹਾਰਾ ਮਿਲਿਆ। ਉਹ ਫਿਰ ਬੋਲਿਆ, "ਹਾਂ, ਹਾਂ। ਕਿੱਟਣਾ ਕਹਿ ਰਿਹਾ ਸੀ, ਡੇਸਾਈ ਜੀ ਮੇਰੇ ਲਈ ਲੜਕੀ ਦੇਖਣ ਦਾ ਕਸ਼ਟ ਕਰ ਰਹੇ ਹਨ, ਪਰ ਮੇਰਾ ਮਨ ਰਤਨਾ ਵਲ ਖਿੱਚ ਰਿਹਾ ਹੈ। ਉਹਨਾਂ ਨਾਲ ਇਹ ਬਹਾਨੇ ਦਾ ਸਾਹਸ ਨਹੀਂ। ਫਿਰ ਸਾਹਸ ਕਰ ਕੇ ਉਹਨਾਂ ਪਾਸੋਂ ਇਸ ਵਿਸ਼ੇ 'ਚ ਅਸ਼ੀਰਵਾਦ ਲੈ ਹੀ ਲਵਾਂਗਾ।" ਤੁਹਾਡੇ ਲਈ ਇੰਨਾ ਆਦਰ ਤੇ ਡਰ, ਦੋਵੇਂ ਹੀ ਹਨ ਉਹਦੇ 'ਚ।

ਬੱਚਿਆਂ ਵਾਂਗ ਵਰਚਾਉਣ ਦੇ ਇਸ ਢੰਗ ਤੋਂ ਡੇਸਾਈ ਜੀ ਜਾਣੂ ਸਨ। ਪਰ ਨਤੀਜੇ ਵਲ ਧਿਆਨ ਦੇ ਕੇ, ਉਹਨਾਂ ਆਪਣੇ ਗ਼ੁੱਸੇ ਨੂੰ ਪੀ ਲਿਆ।

ਉਹ ਬੋਲੇ : "ਇਸ ਪੱਤਰ ਦਾ ਮਤਲਬ ਕੁੱਝ ਵੀ ਹੋਵੇ..., ਪਰ ਗੰਗੱਵਾ ਸੁਖੀ ਹੋਵੇ, ਇਹੀ ਸਭਨਾਂ ਵਾਂਗ ਮੈਂ ਵੀ ਚਾਹੁੰਦਾ ਹਾਂ।"

"ਕਿਉਂ ਨਾ ਹੋਵੇਗੀ, ਰਾਉ ਸਾਹਬ। ਰੱਬ ਮੈਥੋਂ ਝੂਠ ਨਾ ਬੁਲਾਏ। ਮੈਂ ਗੰਗੱਵਾ ਨਾਲ ਕਿਹੋ-ਜਿਹਾ ਵਤੀਰਾ ਰੱਖਾਂਗਾ, ਇਹ ਤੁਸੀਂ ਲੋਕ ਦੇਖੋਗੇ। ਉਹਦੇ ਉਪਕਾਰਾਂ ਦਾ ਭਾਰ ਮੇਰੇ 'ਤੇ ਬਹੁਤ ਹੈ। ਕੀ ਕੀਤਾ ਜਾਵੇ, ਕੋਈ ਰਾਹ ਨਾ ਹੋਣ ਕਰਕੇ ਚੁੱਪ ਹਾਂ। ਇਹ ਗੱਲ ਸਿਰਫ਼ ਤੁਹਾਨੂੰ ਆਖਦਾ ਹਾਂ...ਮੇਰੀਆਂ ਸਿਰਫ ਦੋ ਲੜਕੀਆਂ ਹਨ। ਵੱਡੀ ਕਿੱਟੀ ਨੂੰ ਦੇ ਕੇ, ਗੰਗੱਵਾ ਨੂੰ ਨੇੜੇ ਲਿਆਉਣਾ ਚਾਹੁੰਦਾ ਹਾਂ। ਇਹ ਮੇਰਾ ਪਹਿਲਾ ਇਰਾਦਾ ਹੈ। ਦੂਸਰੀ ਨੂੰ ਵੱਡੀ ਹੋਣ 'ਚ ਅਜੇ ਪੰਜ-ਛੇ ਵਰ੍ਹੇ ਹਨ। ਉਸਦਾ, ਦੋ-ਚਾਰ ਹਜ਼ਾਰ ਖ਼ਰਚ ਕੇ ਕਿਧਰੇ ਚੰਗੀ ਥਾਂ ਵਿਆਹ ਕਰ ਦੇਣ ਦਾ ਮੇਰਾ ਦੂਸਰਾ ਇਰਾਦਾ ਹੈ।...ਇਹ ਸੱਚ ਹੈ ਗੰਗੱਵਾ ਦਾ ਇੱਕੋ ਇਕ ਮੁੰਡਾ ਹੈ, ਪਰ ਮੁਤਬੰਨਾ ਹੋ ਸਕਦਾ ਹੈ। ਬਹੁਤ ਸਾਰੇ ਲੋਕਾਂ ਦਾ, ਮੈਂ ਮੁੰਡਾ ਗੋਦ ਲੈਣ ਦਾ ਕੰਮ ਕਰਾਇਆ ਹੈ। ਮੈਂ ਰੱਬ ਨੂੰ ਗਵਾਹ ਜਾਣ ਕੇ ਆਖ ਰਿਹਾ ਹਾਂ, ਜ਼ਰਾ ਵੀ ਧੋਖਾ ਨਹੀਂ ਦਿਆਂਗਾ। ਆਪਣੇ ਹੀ ਖ਼ੂਨ ਨੂੰ ਮੈਂ ਕਿਵੇਂ ਧੋਖਾ ਦੇ ਸਕਦਾ ਹਾਂ?...ਮੇਰੀ ਹਜ਼ਾਰ ਰੁਪਏ ਸਾਲ ਦੀ

ਆਮਦਨੀ ਹੈ। ਇਹਨਾਂ ਵਿਆਹਾਂ 'ਚ ਥੋੜ੍ਹੀ-ਬਹੁਤ ਜ਼ਮੀਨ ਹੱਥ 'ਚੋਂ ਚਲੀ ਵੀ ਜਾਵੇ, ਤਾਂ ਘੱਟੋ-ਘੱਟ ਸੱਤ-ਅੱਠ ਸੌ ਦੀ ਆਮਦਨੀ ਤਾਂ ਫਿਰ ਵੀ ਰਹੇਗੀ ਹੀ। ਇੰਨਾ ਕੁਝ ਕਿੱਟਣਾ ਦੇ ਸਪੁਰਦ ਕਰ ਕੇ ਰੱਬ ਦਾ ਨਾਂ ਲੈ ਕੇ ਚਾਰ ਦਿਨ ਜੀਵੀਏ ਅਤੇ ਕਿੱਟਣਾ ਦੇ ਬੱਚਿਆਂ ਨੂੰ ਖਿਲਾ ਕੇ, ਅੱਖਾਂ ਮੀਟ ਲਈਏ, ਇਹੀ ਮੇਰੀ ਤੇ ਮੇਰੀ ਘਰ ਵਾਲੀ ਦੀ ਇੱਛਾ ਹੈ।...ਚੰਗੇ ਸੁਭਾਅ ਦਾ ਮੁੰਡਾ ਹੈ। ਆਪਣਾ ਹੀ ਤਾਂ ਹੈ ਨਾ। ਮਰਨ 'ਤੇ ਉਹਦੇ ਹੱਥੋਂ ਸਾਨੂੰ ਮੁਕਤੀ ਮਿਲੇਗੀ, ਇਸ ਗੱਲ ਦਾ ਸਾਨੂੰ ਭਰੋਸਾ ਹੈ। ਇਹ ਮੇਰੀਆਂ ਅੰਦਰੂਨੀ ਗੱਲਾਂ ਹਨ। ਤੁਹਾਡੇ ਸਾਹਮਣੇ ਦਿਲ ਖੋਲ੍ਹ ਕੇ ਆਖ ਦਿੱਤੀਆਂ ਹਨ। ਇਹ ਛੁਰੀ ਹੈ ਅਤੇ ਉਧਰ ਖ਼ਰਬੂਜ਼ਾ। ਤੁਸੀਂ ਜੋ ਚਾਹੋ ਕਰੋ, ਸੱਭ ਤੁਹਾਡੇ ਹੱਥ 'ਚ ਹੈ।" ਦੋਹੀਂ ਪਾਸੀਂ ਚੁੱਪ ਛਾ ਗਈ। ਇਹ ਦੇਖ ਕੇ ਰਾਘੱਪਾ ਅੰਤਿਮ ਰੁਕਾਵਟ ਨੂੰ ਹਟਾ ਦੇਣ ਲਈ ਤਿਆਰ ਹੋ ਗਿਆ।

"ਹੁਣ ਜੇ ਤੁਸੀਂ ਇਹ ਆਖੋ ਕਿ ਇਹ ਸਾਰੀਆਂ ਗੱਲਾਂ ਤੂੰ ਹੀ ਆਪਣੀ ਭੈਣ ਨੂੰ ਆਖੇਂ, ਤਾਂ ਮੈਂ ਇਹੀ ਉੱਤਰ ਦਿਆਂਗਾ...ਇਹ ਕਹਿਣ ਦੀ ਥਾਂ ਤੁਸੀਂ ਇਹੀ ਕਿਉਂ ਨਹੀਂ ਕਹਿ ਦਿੰਦੇ ਕਿ ਰਾਘੱਪਾ, ਤੂੰ ਭਲਾ ਆਦਮੀ ਨਹੀਂ ਏਂ, ਤੇਰੀ ਧੀ ਸਾਨੂੰ ਪਸੰਦ ਨਹੀਂ, ਤੇਰਾ ਕੋਈ ਸ਼ਰਾਧ ਕਰਨ ਵਾਲਾ ਨਾ ਹੋਵੇ! ਇਹ ਸੱਭ ਆਖ ਕੇ ਮੈਨੂੰ ਘਰੋਂ ਬਾਹਰ ਕਰੋ। ਇਸ 'ਚ ਵੀ ਮੈਂ ਖ਼ੁਸ਼ ਹਾਂ, ਪਰ ਤੁਸੀਂ ਆਖੋ ਕਿ ਜਾ ਕੇ ਆਪਣੀ ਭੈਣ ਨੂੰ ਸਮਝਾ ਲੈ, ਤਾਂ ਅਹਿ ਮੈਥੋਂ ਨਹੀਂ ਹੋਵੇਗਾ। ਉਹ ਤੁਹਾਡੇ ਵਰਗੇ ਵੱਡਿਆਂ ਦਾ ਕੰਮ ਹੈ। ਕਿਉਂ ਭੈਣਾਂ-ਭਰਾਵਾਂ 'ਚ ਝਗੜੇ ਨਹੀਂ ਹੁੰਦੇ ਕੀ? ਅਤੇ ਤੁਹਾਡੇ ਵਰਗੇ ਬਜ਼ੁਰਗ ਵਿਚ ਪੈ ਕੇ, ਉਹਨਾਂ ਨੂੰ ਨਿਬੇੜਦੇ ਨਹੀਂ?...ਇੰਨੇ ਆਦਮੀਆਂ ਦਾ ਭਲਾ ਕਰਨ ਵਾਲਾ, ਜੇ ਮੈਨੂੰ ਖ਼ਾਲੀ ਹੱਥ ਘੱਲੇ, ਤਾਂ ਮੈਂ ਇਸ ਨੂੰ ਆਪਣੇ ਦੁਰਭਾਗ ਹੀ ਆਖਾਂਗਾ।"

ਰਾਘੱਪਾ ਦੀਆਂ ਦਲੀਲਾਂ ਦੇ ਚੱਕਰ 'ਚ ਪੈ ਕੇ, ਡੇਸਾਈ ਜੀ ਸਟਪਟਾ ਉੱਠੇ। ਉਹਨਾਂ ਨੂੰ ਲੱਗਾ, ਜਿਵੇਂ ਉਹਨਾਂ ਦੇ ਇਮਤਿਹਾਨ ਦਾ ਵਕਤ ਆ ਗਿਆ ਹੈ। ਦੁੰਦੂਰੂ ਸ਼ਿੱਵਪਾ ਦੀ ਕੁੜੀ ਹੁੰਦੀ, ਤਾਂ ਗੱਲ ਹੀ ਕੁਝ ਹੋਰ ਹੁੰਦੀ! ਹੁਣ ਇਕ ਧਿਰ ਵਲ ਫ਼ੈਸਲਾ ਦੇਣਾ ਹੀ ਹੋਵੇਗਾ। ਇਸ 'ਚ ਨਜ਼ਰ ਕਿੱਟੀ ਦੀ ਭਲਾਈ 'ਤੇ ਰੱਖਣੀ ਹੋਵੇਗੀ। ਜੇ ਕਿੱਟੀ ਨੇ ਮੂਰਖਤਾ ਕੀਤੀ ਹੈ, ਤਾਂ ਮੈਨੂੰ ਆਪਣਾ ਵਿਵੇਕ ਨਹੀਂ ਗੁਆਉਣਾ ਚਾਹੀਦਾ। ਇਹ ਕੰਮ ਮੈਥੋਂ ਹੋ ਸਕੇਗਾ! ਲੋਕ ਕਿਉਂ ਆ ਕੇ ਮੇਰੀ ਜਾਨ ਖਾਂਦੇ ਹਨ? ਮੇਰੀਆਂ ਆਪਣੀਆਂ ਹੀ ਮੁਸੀਬਤਾਂ ਕਾਫ਼ੀ ਹਨ। ਇਹ ਸੋਚ ਕੇ ਮਨ-ਹੀ-ਮਨ ਝੁੰਜਲਾਉਂਦੇ ਹੋਏ, ਉਹ ਆਖ਼ਰੀ ਕੰਮ ਲਈ ਤਿਆਰ ਹੋਏ। ਗੰਗੱਵਾ ਨੂੰ ਬੁਲਾਉਣ ਲਈ ਭਰਮਾ ਨੂੰ ਭੇਜ ਦਿਤਾ।

## 17. ਗੰਗੱਵਾ–ਰਾਘੱਪਾ

ਭਰਮਾ ਤੋਂ ਜੋ ਖ਼ਬਰ ਮਿਲੀ, ਉਸ ਤੋਂ ਇਹ ਅਨੁਮਾਨ ਲਾ ਕੇ, ਕਿ ਰਾਘੱਪਾ ਹੀ ਆਇਆ ਹੋਵੇਗਾ, ਗੰਗੱਵਾ ਤੇਜ਼ੀ ਨਾਲ ਚਲ ਕੇ, ਸਿੱਧੀ ਡੇਸਾਈ ਜੀ ਦੇ ਕਮਰੇ ਕੋਲ ਆਈ ਅਤੇ ਬਾਹਰ ਹੀ ਕੰਧ ਨਾਲ ਢੋ ਲਾ ਕੇ ਬੈਠ ਗਈ। ਵੇਣੂਬਾਈ ਨੇ ਆਖਿਆ, "ਗੰਗੱਵਾ, ਅੰਦਰ ਆ ਜਾਉ।" ਉਹ ਉਥੇ ਹੀ ਬੈਠੀ ਰਹੀ। ਤਦ ਰਾਘੱਪਾ ਨੇ ਹੀ ਮੂੰਹ ਖੋਲ੍ਹਿਆ, "ਗੰਗੱਵਾ ਅੰਦਰ ਆਉ। ਬਾਹਰ ਕਿਉਂ ਬਹਿ ਗਈ ਏਂ, ਜੁਆਨ ਕੁੜੀਆਂ ਵਾਂਗ ?"

"ਮੈਂ ਏਥੇ ਹੀ ਠੀਕ ਹਾਂ, ਭਰਾਵਾ। ਜਿਸ ਨੂੰ ਜਿੱਥੇ ਰਹਿਣਾ ਚਾਹੀਦਾ ਹੈ, ਉਹ ਉਥੇ ਹੀ ਰਹੇ, ਤਾਂ ਠੀਕ ਰਹਿੰਦਾ ਹੈ।" ਰਾਘੱਪਾ ਦੀਆਂ ਚਾਲਾਕੀ-ਭਰੀਆਂ ਗੱਲਾਂ ਗੰਗੱਵਾ ਦੀਆਂ ਸਿੱਧੀਆਂ ਸੱਟਾਂ ਤੋਂ ਹਾਰ ਜਾਂਦੀਆਂ ਸਨ। ਦੁਨੀਆਂ ਨੂੰ ਜਿੱਤਣ ਵਾਲੇ ਰਾਘੱਪਾ ਨੂੰ, ਪਤਾ ਨਹੀਂ ਕਿਉਂ ਭੈਣ ਪਾਸੋਂ ਕੁਝ ਡਰ-ਜਿਹਾ ਲੱਗਦਾ ਸੀ। ਹੁਣ ਤਾਂ ਜਿਵੇਂ ਖਾਈ 'ਚ ਖੜੇ ਹੋ ਕੇ ਲੜਨ ਵਾਲੇ ਸਿਪਾਹੀ ਨਾਲੋਂ ਟਿੱਲੇ ਦੀ ਓਟ 'ਚ ਖੜੇ ਸਿਪਾਹੀ ਦਾ ਵਾਰ ਵਧੇਰੇ ਘਾਤਕ ਹੁੰਦਾ ਹੈ, ਉਸੇ ਤਰ੍ਹਾਂ ਗੰਗੱਵਾ ਦਾ ਵਾਰ, ਮਾਨੋ ਕੰਧ ਦੇ ਉਹਲੇ ਹੋਣ ਨਾਲ ਵਧੇਰੇ ਡੂੰਘਾ ਲੱਗਾ। ਡੇਸਾਈ ਜੀ ਦੀ ਗੱਲ ਨੂੰ ਠੁਕਰਾ ਕੇ ਉਹ ਜਿੱਥੇ ਸੀ, ਉਥੇ ਹੀ ਬੈਠੀ ਰਹੀ। ਸਾਹਮਣੇ ਆ ਕੇ ਬੈਠਣ ਨੂੰ ਵੀ ਤਿਆਰ ਨਾ ਹੋਈ। ਉਹਨੂੰ ਇਕ ਹੋਰ ਵੀ ਡਰ ਸੀ। ਛੋਟੇ ਭਰਾ ਦੇ ਸਾਹਮਣੇ ਬੈਠਣ 'ਤੇ, ਜੇ ਕਿਧਰੇ ਉਹਨੂੰ ਦੇਖ ਕੇ ਮਨ ਪੰਘਰ ਉੱਠਿਆ, ਤਾਂ ਕੀ ਹੋਵੇਗਾ ? ਉਹਦੀਆਂ ਰੰਗਲੀਆਂ ਗੱਲਾਂ ਦੇ ਜਾਲ 'ਚ ਹੁਣ ਉਹ ਨਹੀਂ ਫਸੇਗੀ। ਇਹੀ ਨਿਸ਼ਚਾ ਕਰ ਕੇ, ਉਹ ਘਰੋਂ ਆਈ ਸੀ। ਇਸ ਲਈ ਉਹਨੂੰ ਕੰਧ ਦੀ ਓਟ ਹੀ ਠੀਕ ਲੱਗੀ।

ਡੇਸਾਈ ਜੀ ਨੇ ਰਸਮੀ ਮਤਾ ਰਖਿਆ, "ਗੰਗੱਵਾ, ਤੇਰੇ ਛੋਟੇ ਭਰਾ ਨਾਲ ਸਾਡੀ ਪੂਰੀ ਤਰ੍ਹਾਂ ਜਾਣ-ਪਛਾਣ ਤਾਂ ਨਹੀਂ, ਪਰ ਇਸ ਇਕ ਘੰਟੇ 'ਚ ਅਸੀਂ ਇਧਰ-ਉਧਰ ਦੀਆਂ ਅਤੇ ਘਰ-ਬਾਰ ਦੀਆਂ ਬਹੁਤ ਸਾਰੀਆਂ ਗੱਲਾਂ ਕੀਤੀਆਂ ਹਨ। ਉਹਨਾਂ ਦਾ ਵਿਚਾਰ ਹੈ ਕਿ ਉਹਨਾਂ ਦੀ ਧੀ ਕਰਿਸ਼ਨ ਨੂੰ ਵਿਆਹੀ ਜਾਵੇ। ਪਰਸੋਂ ਸ਼ਿਵੱਪਾ ਦੀ ਧੀ ਕਰਿਸ਼ਨ ਨੂੰ ਦਿਖਾਈ ਸੀ। ਉਹ ਗੱਲ ਸੁਣ ਕੇ, ਇਹ ਏਥੇ ਆਏ ਹਨ। ਅਸੀਂ ਤੇਰੀ ਰਾਏ ਜਾਣੇ ਬਿਨਾ, ਕੁਝ ਨਹੀਂ ਕਹਿ ਸਕਦੇ। ਇਸੇ ਲਈ ਬੁਲਾਇਆ ਹੈ।"

ਰਾਘੱਪਾ ਵਿਚੋਂ ਹੀ ਬੋਲ ਉੱਠਿਆ, "ਛੀ : ਛੀ : ਬਿਨਾ ਗੰਗੱਵਾ ਦੇ ਅਸ਼ੀਰਵਾਦ ਦੇ, ਇਹ ਕਿਵੇਂ ਸੰਭਵ ਹੋ ਸਕਦਾ ਹੈ !"

ਗੰਗੱਵਾ ਤਿੱਖੀ ਹੋ ਕੇ ਬੋਲੀ, "ਮੇਰੇ ਅਸ਼ੀਰਵਾਦ ਦੀ ਕੀ ਲੋੜ ਹੈ। ਤੁਸੀਂ ਤਾਂ ਆਪਣਾ ਵਰ-ਹੱਥ ਉਸ 'ਤੇ ਰੱਖ ਹੀ ਦਿੱਤਾ ਹੈ।"

"ਉਹ ਗੱਲ ਛੱਡ ਗੰਗੱਵਾ। ਚਾਹੇ ਜੋ ਵੀ ਹੋਵੇ, ਤੁਸੀਂ ਲੋਕ ਸੱਕੇ ਭੈਣ-ਭਰਾ ਹੋ। ਅੱਜ ਲੜੋਗੇ, ਕੱਲ੍ਹ ਫਿਰ ਇਕ ਹੋ ਕੇ ਸਾਨੂੰ ਹੀ ਆਖੋਗੇ...। ਹੁਣ ਤੁਸੀਂ ਆਪਣੇ ਗੁੱਸੇ-

ਗਿਲੇ ਭੁੱਲ-ਭਲਾ ਜਾਉ। ਅਸਲ ਗੱਲ 'ਤੇ ਆਉ। ਤੂੰ ਲੜਕੀ ਦੇਖਣਾ ਚਾਹੁੰਦੀ ਏਂ ਕੀ ?"

"ਗੋਪੱਣਾ, ਫ਼ਜ਼ੂਲ ਗੱਲਾਂ ਕਿਉਂ ਕਰਦੇ ਹੋ ? ਮੈਂ ਨਾ ਉਸ ਕੁੜੀ ਨੂੰ ਦੇਖਣਾ ਚਾਹੁੰਦੀ ਹਾਂ, ਨਾ ਉਸਦੇ ਪਿਉ ਨੂੰ। ਅਤੇ ਉਹਨੂੰ ਵੀ ਨਹੀਂ। ਇਹਨਾਂ ਲੋਕਾਂ ਨੂੰ ਦੇਖ-ਦੇਖ ਤਾਂ, ਮੈਂ ਥੱਕ ਗਈ ਹਾਂ। ਸੋਚਦੀ ਹਾਂ, ਕਦ ਮੇਰੀਆਂ ਅੱਖਾਂ ਬੰਦ ਹੋਣ।"

ਡੇਸਾਈ ਜੀ ਨੇ ਮੂੰਹ ਨੀਵਾਂ ਕਰ ਲਿਆ। ਮੇਰੇ ਬੋਲਣ ਦਾ ਵੇਲਾ ਆ ਗਿਆ ਹੈ, ਇਹ ਸੋਚ ਕੇ ਰਾਘੱਪਾ ਉੱਠ ਖਲੋਤਾ ਅਤੇ ਸਾਫ਼ਾ ਠੀਕ ਕਰਦਾ ਹੋਇਆ ਬੋਲਿਆ—

'ਗੰਗੱਵਾ ਜੋ ਹੋ ਗਿਆ, ਸੋ ਹੋ ਗਿਆ। ਬੀਤੀਆਂ ਗੱਲਾਂ ਭੁੱਲ ਜਾ ਅਤੇ ਮੈਨੂੰ ਆਪਣਾ ਛੋਟਾ ਭਰਾ ਸਮਝ ਕੇ ਜ਼ਰਾ ਮੇਰੀ ਵਲ ਵੇਖ। ਕਿੰਨੇ ਦਿਨ ਗੁੱਸਾ ਕਰੇਂਗੀ ? ਐਵੇਂ ਇਹ ਵੈਰ ਕਿਉਂ ? ਪੱਥਰ ਵੀ ਪਿਘਲ ਜਾਂਦਾ ਹੈ, ਦੇਖੋ।"

"ਹਾਂ ਭਰਾ ਰਾਘੂ, ਮੇਰਾ ਹੀ ਦਿਲ ਪੱਥਰ ਹੈ। ਤੇਰੀ ਦੌਲਤ ਦੇਖ ਕੇ, ਤੇਰੀ ਸ਼ਾਨ ਦੇਖ ਕੇ, ਤੇਰੀਆਂ ਰੰਡੀਆਂ ਨੂੰ ਦੇਖ ਕੇ, ਮੇਰਾ ਮਨ ਪੰਘਰਿਆ ਹੀ ਨਹੀਂ। ਮੈਂ ਇਨਾ ਚਿਰ ਦੁੱਖ ਝੱਲ ਕੇ, ਕਿੱਟੀ ਨੂੰ ਪਾਲਿਆ-ਪੋਸਿਆ, ਇੰਨਾ ਵੱਡਾ ਕੀਤਾ। ਮੈਂ ਇਕੱਲੀ ਨੇ, ਨਾ ਕੋਈ ਅੱਗੇ, ਨਾ ਕੋਈ ਪਿੱਛੇ। ਕਿਸੇ ਦੇ ਪੈਰ ਫੜੇ, ਕਿਸੇ ਦੀ ਨੌਕਰੀ ਕੀਤੀ, ਕਿਸੇ ਨੂੰ ਸੰਕੋਚ 'ਚ ਪਾਇਆ ਅਤੇ ਕਿਸੇ 'ਤੇ ਜ਼ੋਰ ਪਾ ਕੇ ਕੀ-ਕੀ ਨਹੀਂ ਕੀਤਾ। ਉਦੋਂ ਕਦੇ ਤੈਨੂੰ ਮੇਰੀ ਯਾਦ ਆਈ ? ਭਰਾ ਵਾਲੀ ਕੋਈ ਗੱਲ ਕੀਤੀ ਤੂੰ ? ਕਦੇ ਪੁੱਛਿਆ, ਕਿਉਂ ਭੈਣ, ਕਿਵੇਂ ਏਂ ? ਤੇਰੇ ਘਰ 'ਚ ਖਾਣ-ਪੀਣ ਨੂੰ ਕੁਝ ਹੈ ਕਿ ਨਹੀਂ ? ਇਕ ਇਕ ਦਿਨ ਵੀ...। ਹੁਣ ਉਹਦੀ ਨੌਕਰੀ ਲੱਗਣ ਮਗਰੋਂ, ਮੇਰੀ ਯਾਦ ਆਈ ਹੈ। ਉਦੋਂ ਤੇਰੇ ਦਿਲ 'ਚ ਦਇਆ ਨਹੀਂ ਸੀ ?"

'ਗੰਗੱਵਾ, ਤੂੰ ਸ਼ਿਕਾਰੀ ਕੁੱਤੇ ਵਾਂਗ ਸਾਨੂੰ ਘਰ ਦੇ ਨੇੜੇ ਤਾਂ ਫਟਕਣ ਨਹੀਂ ਦਿੱਤਾ। ਜੂਠੀਆਂ ਪੱਤਲਾਂ ਤੱਕ ਨੂੰ ਤਾਂ ਦੇਖਣ ਨਹੀਂ ਦਿੱਤਾ। ਤੂੰ ਸਾਨੂੰ ਅਛੂਤਾਂ ਵਾਂਗ ਦੂਰ ਰਖਿਆ...।"

"ਭਰਾਵਾ, ਤੁਸੀਂ ਕਿਉਂ ਅਛੂਤ ਬਣੋ, ਅਛੂਤ ਤਾਂ ਅਸੀਂ ਹਾਂ, ਜਿਹਨਾਂ ਆਪਣਾ ਪੈਸਾ ਗੁਆ ਦਿੱਤਾ। ਪੈਸਾ ਹੁੰਦਾ ਹੈ ਤਾਂ ਸਾਰੇ ਆਪਣੇ ਹੁੰਦੇ ਹਨ, ਪੈਸਾ ਨਹੀਂ ਰਹਿੰਦਾ, ਤਾਂ ਕੋਈ ਕੋਲ ਨਹੀਂ ਲੱਗਦਾ। ਇਹੀ ਦੁਨੀਆਂ ਦੀ ਰੀਤ ਹੈ।"

"ਮੈਨੂੰ ਦੂਜਿਆਂ ਦਾ ਪੈਸਾ ਵੱਢ ਖਾਣ ਨੂੰ ਆਉਂਦਾ ਹੈ, ਤੂੰ ਚਾਹੇ ਮੰਨੇ ਨਾ ਮੰਨੇ। ਮੇਰਾ ਅਸੂਲ ਹੈ।"

ਗੱਲ ਸੁਣਦਿਆਂ ਹੀ ਗੰਗੱਵਾ ਤਿਲਮਿਲਾ ਉੱਠੀ। ਹੁਣ ਤੱਕ ਗੱਲ ਇਕ ਦੂਸਰੇ 'ਤੇ ਦੋਸ਼ ਥੱਪਣ ਤੱਕ ਸੀਮਿਤ ਸੀ। ਹੁਣ ਗੰਗੱਵਾ ਇਕਦਮ ਗੁੱਸੇ ਨਾਲ ਸਖ਼ਤ ਹੋ ਗਈ ਅਤੇ ਕੰਧ ਦੇ ਕੋਲੋਂ ਉੱਠ ਕੇ, ਦਰਵਾਜ਼ੇ 'ਚ ਬੈਠ ਕੇ ਚਿੱਲਾ ਪਈ —

"ਦੂਜਿਆਂ ਦਾ ਪੈਸਾ ! ਤੇਰੇ ਕੋਲ ਪੈਸਾ ਸੀ ਹੀ ਕਦੋਂ ? ਮੈਨੂੰ ਪਤਾ ਨਹੀਂ ਕੀ...? ਸਾਰੇ ਖੇਤ ਗਿਰਵੀ ਪਏ ਸਨ। ਸਾਡੇ ਬਰਬਾਦ ਹੋ ਜਾਣ ਤੋਂ ਬਾਅਦ, ਤੇਰੀਆਂ ਜ਼ਮੀਨਾਂ ਤੇਰੇ ਹੱਥ ਆਈਆਂ। ਚੱਲ, ਛੱਡ ਵੀ ਇਹ ਫੜਾਂ।"

"ਗੰਗੱਵਾ ਅਜਿਹੀਆਂ ਗੱਲਾਂ ਕਿਉਂ ਕਰਦੀ ਏਂ ? ਤੁਹਾਡਾ ਪੈਸਾ ਕੀ ਅਸੀਂ

ਚੁਰਾ ਲਿਆ ਜਾਂ ਲੁੱਟ ਲਿਆ ? ਇਕ-ਇਕ ਗੱਲ ਨੂੰ ਲੇ । 'ਤੁਹਾਡੀ ਬਰਬਾਦੀ ਤੇ ਮੈਨੂੰ ਦੁੱਖ ਨਹੀਂ ਹੋਇਆ', ਤੂੰ ਇਹੀ ਆਖਣਾ ਚਾਹੁੰਦੀ ਏਂ ਨਾ ?"

"ਮੈਨੂੰ ਬਰਬਾਦ ਕਰਨ ਵਾਲਾ ਤੂੰ ਹੀ ਹੈਂ । ਸਾਡੇ ਕੋਲੋਂ ਜ਼ਮਾਨਤ ਦੁਆਉਣ ਵਾਲਾ ਤੂੰ ਹੀ ਹੈਂ । ਉਸ ਹਰਾਮਖ਼ੋਰ ਵੇਂਕਾ ਨੂੰ ਘਰੋਂ ਭਜਾਉਣ ਵਾਲਾ ਵੀ ਤੂੰ ਹੀ ਹੈਂ । ਉਸ ਵੇਲੇ ਕੀ ਤੈਨੂੰ ਪਤਾ ਸੀ ਕਿ ਭੈਣ ਦੇ ਗੱਲ 'ਚ ਹੀ ਫਾਂਸੀ ਪਏਗੀ ? ਤੇਰੇ ਕਾਰਨ ਹੀ ਮੇਰੇ ਘਰ ਦਾ ਸੋਨਾ ਮਿੱਟੀ 'ਚ ਮਿਲ ਗਿਆ । ਮੇਰੇ ਪਤੀ ਨੂੰ ਤੂੰ ਹੀ ਨਿਗਲ ਗਿਆ । ਭਰਾਵਾ ! ਦੁਨੀਆਂ 'ਚ ਹਿੱਸੇਦਾਰ ਤਾਂ ਰਹਿੰਦੇ ਹਨ, ਪਰ ਤੇਰੇ ਵਰਗੇ ਆਦਮੀ ਦੀਵਾ ਲੈ ਕੇ ਢੂੰਡਣ 'ਤੇ ਵੀ ਨਹੀਂ ਮਿਲਣਗੇ ।"

"ਜ਼ਰਾ ਠਹਿਰੋ, ਗੰਗੱਵਾ । ਪਤਾ ਨਹੀਂ ਹੁਣ ਫਿਰ ਕਦੇ ਅਸੀਂ ਮਿਲੀਏ ਜਾਂ ਨਾ ਮਿਲੀਏ । ਮੈਨੂੰ ਵੀ ਅਜਿਹੀਆਂ ਗੱਲਾਂ ਸੁਣਦਿਆਂ-ਸੁਣਦਿਆਂ ਬਹੁਤ ਮੁਦਤ ਹੋ ਗਈ ਹੈ । ਹੁਣ ਡੇਸਾਈ ਜੀ ਵੀ ਸਾਖੀ ਹੈਨ । ਤੇਰੀ ਹਰ ਗੱਲ ਦਾ ਮੇਰੇ ਪਾਸ ਜਵਾਬ ਹੈ । ਇਕ ਵਾਰ ਦੋਹਾਂ ਦੇ ਦਿਲ ਦੀਆਂ ਗੱਲਾਂ ਸਾਫ਼-ਸਾਫ਼ ਸਾਹਮਣੇ ਆ ਜਾਣ । ਇਹਨਾਂ ਨੂੰ ਮਨ 'ਚ ਜਮ੍ਹਾਂ ਕਰ ਕੇ ਸੜਾਉਣ ਦੀ ਜ਼ਰੂਰਤ ਨਹੀਂ । ਪਹਿਲੀ ਗੱਲ ਗੰਗੱਵਾ ! ਕੀ ਵੇਂੱਕਾਟੀ ਦੀ ਜ਼ਮਾਨਤ ਦੇਣ ਤੋਂ ਇਨਕਾਰ ਕੀਤਾ ਸੀ ? ਮੈਂ ਆਪਣੇ-ਆਪ ਨੂੰ ਪਿੱਛੇ ਰੱਖ ਕੇ ਸੁਆਮੀ ਰਾਏ ਨੂੰ ਅੱਗੇ ਕੀਤਾ ਸੀ ਕੀ ? ਨਹੀਂ, ਜੋ ਅੱਗੇ ਹੋਇਆ, ਉਹ ਪਰਮਾਤਮਾ ਦੇ ਹੱਥ ਦੀ ਗੱਲ ਸੀ । ਇਸ 'ਚ ਮੇਰੀ ਕੀ ਗ਼ਲਤੀ ਹੈ ? ਮੈਂ ਜ਼ਮਾਨਤ ਦੇਣ ਲਈ ਖ਼ੁਦ ਅੱਗੇ ਹੋਇਆ ਸਾਂ, ਪਰ ਵਕੀਲ ਨੇ ਕਿਹਾ ਤੇਰੇ ਖੇਤ ਗਿਰਵੀ ਪਏ ਹਨ, ਤੂੰ ਜ਼ਮਾਨਤ ਨਹੀਂ ਦੇ ਸਕਦਾ ।" ਇਸ 'ਤੇ ਸੁਆਮੀ ਰਾਏ ਇਕ ਬਹਾਦਰ ਵਾਂਗ ਬੋਲੇ, "ਤੂੰ ਕਿਉਂ ਚਿੰਤਾ ਕਰਦਾ ਏਂ ? ਮੈਂ ਜ਼ਮਾਨਤ ਦਿੰਦਾ ਹਾਂ, ਉਹ ਗੱਲ ਤੈਨੂੰ ਯਾਦ ਨਹੀਂ ? ਟੱਬਰ ਦੀ ਪਰਤਿਸ਼ਠਾ ਲਈ, ਉਸ ਪਾਗਲ ਦੀ ਜ਼ਮਾਨਤ ਦੇਣ ਲਈ ਅੱਗੇ ਆਇਆ ਉਹ ਭਲਾ ਲੋਕ । ਉਹ ਤਾਂ ਸਵੇਰੇ ਉੱਠ ਕੇ ਨਾਂ ਲੈਣ-ਯੋਗ ਹੈ । ਉਹ ਹੁੰਦੇ ਤਾਂ ਤੂੰ ਭਾਵੇਂ ਲੱਖਾਂ ਦਾ ਨੁਕਸਾਨ ਉਠਾਉਂਦੀ, ਪਰ ਸਾਡੇ ਉੱਤੇ ਇਸ ਤਰ੍ਹਾਂ ਜ਼ਹਿਰ ਨਾ ਉਗਲਦੀ । ਹੁਣ ਜਾਣ ਦਿਉ ਹੋ ਚੁੱਕੀਆਂ ਗੱਲਾਂ ਦਾ ਕੀ ਲਾਭ ? ਮੈਂ ਤਾਂ ਭਗਵਾਨ ਨੂੰ ਹੀ ਕੋਸਦਾ ਹਾਂ । ਮੇਰੀ ਕਿਸਮਤ ਹੀ ਮਾੜੀ ਸੀ ।"

"ਭਰਾਵਾ, ਇਹ ਔਰਤਾਂ ਵਰਗੀਆਂ ਗੱਲਾਂ ਛੱਡ...ਇਸੇ ਤਰ੍ਹਾਂ ਦੀਆਂ ਗੱਲਾਂ ਨਾਲ ਤੂੰ ਕਿੰਨਿਆਂ ਨੂੰ ਨਿਗਲ ਗਿਐਂ ਅਤੇ ਡਕਾਰ ਤੱਕ ਵੀ ਨਹੀਂ ਲਿਆ । ਸਾਰਾ ਪਿੰਡ ਇਹ ਗੱਲ ਆਖਦਾ ਹੈ, ਮੈਂ ਕੀ ਆਖਾਂ ? ਅਜਿਹੀਆਂ ਗੱਲਾਂ 'ਚ ਮੈਂ ਆਉਣ ਵਾਲੀ ਨਹੀਂ ਹਾਂ ।"

"ਜ਼ਰਾ ਠਹਿਰ, ਮੇਰੀ ਗੱਲ ਪੂਰੀ ਹੋਣ ਦੇ । ਅੱਜ ਸਾਫ਼-ਸਾਫ਼ ਗੱਲਾਂ ਹੋ ਜਾਣ । ਜੋ ਕੁਝ ਮੈਂ ਆਖਣਾ ਹੈ, ਉਹ ਸੱਭ ਤੈਨੂੰ ਸੁਣਾ ਹੀ ਦਿਆਂ । ਬਾਅਦ ਵਿਚ ਤੂੰ ਚਾਹੇਂ ਤਾਂ ਮੈਨੂੰ ਭਰਾ ਆਖੀਂ, ਚਾਹੇ ਛੱਡ ਦਈਂ । ਤੈਨੂੰ ਇਹ ਭਰਮ ਹੈ ਕਿ ਤੁਸਾਂ ਲੋਕਾਂ ਨੂੰ ਡੋਬਣ ਲਈ ਮੈਂ ਵੇਂੱਕਾਟੀ ਨੂੰ ਛੱਡ ਦਈਂ । ਉਹਨੂੰ ਭਜਾ ਕੇ ਮੈਨੂੰ ਕੀ ਮਿਲਣਾ ਸੀ ?...ਮੈਂ ਉਹਨੂੰ ਕਿਉਂ ਭਜਾਉਣਾ ਸੀ, ਉਹ ਤਾਂ ਅੱਧਾ ਪਾਗਲ ਸੀ । ਪਤਾ ਨਹੀਂ ਕਿਸ ਦੇ ਪਾਪ ਨਾਲ ਉਹ ਪਾਗਲ ਹੋਇਆ । ਇਹ ਸੱਚ ਹੈ ਕਿ ਉਸ ਰਾਤ ਉਹ ਮੇਰੇ ਘਰ 'ਚ ਸੁੱਤਾ

ਸੀ, ਪਰ ਇਸ ਦਾ ਮਤਲਬ ਇਹ ਨਹੀਂ ਕਿ ਮੈਂ ਚੌਵੀ ਘੰਟੇ ਉਸ ਦੀ ਨਿਗਰਾਨੀ ਕਰਦਾ। ਜਾਂ ਉਸ ਦੀ ਬਾਂਹ 'ਚ, ਰੱਸੀ ਪਾ ਕੇ ਖੰਬੇ ਨਾਲ ਬੰਨ੍ਹ ਕੇ ਰੱਖਦਾ ?...ਰਾਤ ਦੇ ਦਸ ਵੱਜੇ ਸਨ। ਥੋੜ੍ਹਾ-ਜਿਹਾ ਖਾਣਾ ਖਾਧਾ। ਫਿਰ ਬੋਲਿਆ, "ਥੋੜ੍ਹਾ-ਕੁ ਘੁੰਮ ਆਉਂਦਾ ਹਾਂ।' ਫਿਰ ਪਰਤਿਆ ਹੀ ਨਹੀਂ, ਚਲਿਆ ਹੀ ਗਿਆ। ਅੱਗੇ ਕੀ ਹੋਇਆ, ਮਾਲੂਮ ਹੈ ? ਉਹਨੂੰ ਢੂੰਡਣ ਲਈ ਸੁਆਮੀ ਰਾਏ ਨੇ ਸੌ ਰੁਪਏ ਦੇ ਕੇ ਪੂਨੇ ਭੇਜਿਆ। ਤੇਰੇ ਪਤੀ ਦੇਵ ਨੂੰ ਤਾਂ ਇਹ ਸੰਸਾ ਨਹੀਂ ਸੀ ਕਿ ਵੈਂਕਾਟੀ ਨੂੰ ਮੈਂ ਭਜਾਇਆ ਹੈ। ਤੇਰੇ ਦਿਮਾਗ਼ 'ਚ ਇਹ ਗੱਲ ਕਿਉਂ ? ਮੇਰੀ ਸਮਝ 'ਚ ਕੁਝ ਨਹੀਂ ਆਉਣਾ। ਸੁਆਮੀਰਾਏ ਨੇ ਤੇਰੇ ਭਰਾ ਦਾ ਮਾਣ ਰਖਿਆ। ਉਂਜ ਆਖਿਆ ਜਾਵੇ ਤਾਂ ਵੈਂਕਟੀ ਮੇਰਾ ਵੀ ਭਰਾ ਹੈ ਅਤੇ ਤੇਰਾ ਵੀ। ਜੇ ਮੈਂ ਆਖਾਂ ਕਿ ਸੁਆਮੀਰਾਏ ਨੇ ਤੇਰਾ ਭਰਾ ਹੋਣ ਦੇ ਨਾਤੇ ਹੀ ਜ਼ਮਾਨਤ ਦਿੱਤੀ, ਤਾਂ ? ਕੀ ਸੁਆਮੀਰਾਏ ਮੇਰਾ ਦੁਸ਼ਮਣ ਸੀ ? ਮੇਰੀਆਂ ਅੱਖਾਂ ਦੇ ਸਾਹਮਣੇ ਹੀ ਸੁਆਮੀਰਾਏ ਨੇ ਜ਼ਮਾਨਤ ਦੇ ਕਾਗ਼ਜ਼ਾਂ 'ਤੇ ਦਸਤਖ਼ਤ ਕੀਤੇ। ਤਾਂ ਕੀ ਮੈਨੂੰ ਇਹ ਪਤਾ ਨਹੀਂ ਸੀ ਕਿ ਵੈਂਕਟੀ ਨੂੰ ਭਜਾਣ ਨਾਲ ਉਹ ਫਸ ਜਾਏਗਾ ? ...ਜੇ ਉਹਨੂੰ ਕੁਝ ਹੋਇਆ, ਤਾਂ ਮੇਰੀ ਭੈਣ ਦੇ ਪਰਾਣ ਚਲੇ ਜਾਣਗੇ, ਇਹ ਮੈਨੂੰ ਪਤਾ ਨਹੀਂ ਸੀ ?"

ਗੰਗੱਵਾ ਇਹਨਾਂ ਗੱਲਾਂ ਨੂੰ ਇੰਨੇ ਵਿਸਥਾਰ ਨਾਲ ਨਹੀਂ ਸੀ ਜਾਣਦੀ। ਉਸਦੇ ਜੀਵਨ ਦੀਆਂ ਯਾਦਾਂ 'ਚ ਇਹ ਅੰਸ਼ ਬਹੁਤ ਹੀ ਦੁੱਖ-ਭਰਿਆ ਸੀ। ਵੈਂਕਾਟੀ ਦੇ ਭੱਜ ਜਾਣ ਤੋਂ ਪਿੱਛੋਂ, ਉਸਨੂੰ ਲੱਭਣ ਲਈ ਲੋਕ ਕਈਆਂ ਥਾਵਾਂ 'ਤੇ ਘੁੰਮ ਆਏ। ਉਹ ਨਾ ਮਿਲਿਆ ਤਾਂ ਇਕ ਮਹੀਨੇ 'ਚ ਹੀ ਲੋਕੀਂ ਰਾਘੱਪਾ 'ਤੇ ਸ਼ੱਕ ਕਰਨ ਲੱਗ ਪਏ। ਰਾਘੱਪਾ ਦੇ ਬਾਰੇ ਘਰੋਂ-ਬਾਹਰ ਅਨੇਕਾਂ ਗੱਲਾਂ ਆਖੀਆਂ ਜਾਂਦੀਆਂ ਸਨ। ਪਰ ਘਰ 'ਚ ਏਕਾ ਸੀ, ਇਸ ਲਈ ਉਹਨਾਂ ਸਭਨਾਂ ਗੱਲਾਂ ਦੀ ਗੂੰਜ ਘਰ 'ਚ ਨਾ ਸੁਣੀਦੀ। ਘਰ ਉੱਜੜ ਗਿਆ, ਤਾਂ ਦੂਈ-ਦੁਵੈਸ਼ 'ਤੇ ਸੰਸਿਆਂ ਦਾ ਵਾਤਾਵਰਨ ਪੈਦਾ ਹੋਇਆ। ਲੋਕਾਂ ਦੀਆਂ ਗੱਲਾਂ ਗੰਗੱਵਾ ਦੇ ਕੰਨਾਂ ਤੱਕ ਪੁੱਜੀਆਂ। ਬਹੁਤ ਸਾਰੀਆਂ ਗੱਲਾਂ ਸੁਣ ਕੇ ਗੰਗੱਵਾ ਦੇ ਮਨ 'ਚ ਇਹ ਗੱਲ ਬੈਠ ਗਈ ਕਿ ਵੈਂਕਾਟੀ ਨੂੰ ਭਜਾਉਣ ਵਾਲਾ ਉਹੀ ਹੈ ਅਤੇ ਇਸ ਗੱਲ 'ਤੇ ਉਹਨੇ ਬਗ਼ੈਰ ਕਿਸੇ ਆਧਾਰ ਦੇ ਹੀ ਵਿਸ਼ਵਾਸ ਕਰ ਲਿਆ। ਛੇ-ਸੱਤ ਮਹੀਨਿਆਂ ਮਗਰੋਂ ਜਦ ਉਸਦਾ ਪਤੀ ਗੁਜ਼ਰ ਗਿਆ ਤਾਂ ਉਸਦਾ ਇਹ ਵਿਸ਼ਵਾਸ ਹੋਰ ਵੀ ਡੂੰਘਾ ਹੋ ਗਿਆ। ਇਕ ਤਰ੍ਹਾਂ ਨਾਲ ਗੰਗੱਵਾ ਨੇ ਰਾਘੱਪਾ ਤੇ ਉਸਦੀ ਪਤਨੀ ਅਤੇ ਬੱਚਿਆਂ ਦੇ ਨਾਂ 'ਤੇ ਸ਼ਰਾਧ ਕਰ ਦਿੱਤਾ ਸੀ।

ਇਹ ਸੱਭ ਗੱਲਾਂ ਹੋਈਆਂ, ਤਾਂ ਉਹ ਨਿਰੁਤੱਰ ਰਹਿ ਗਈ। ਤਰਕ ਦੀ ਤਾਕਤ ਨਾ ਰਹਿਣ 'ਤੇ ਦੁਵੈਸ਼-ਦੁੱਖ ਦੇ ਰੂਪ 'ਚ ਪਿਘਲ ਆਇਆ। ਹੁਣ ਉਹ ਵਧੇਰੇ ਵਾਦ-ਵਿਵਾਦ 'ਚ ਅਸਮਰਥ ਹੋ ਗਈ। ਪੁਰਾਣੀਆਂ ਯਾਦਾਂ ਦੇ ਉੱਭਰ ਆਉਣ ਨਾਲ, ਉਹਨੇ ਹੰਝੂ ਵਗਾਉਂਦਿਆਂ ਇੰਨਾ ਹੀ ਆਖਿਆ :—

ਤੂੰ ਉਹਨਾਂ ਨੂੰ ਖਾ ਕੇ ਸਾਹ ਲਿਆ।"

ਰਾਘੱਪਾ ਨੇ ਗੱਲ ਹੀ ਨਾ ਮੁੱਕਣ ਦਿੱਤੀ। ਇਕ ਹੋਰ ਗੱਲ ਹਾਲੇ ਆਖਣੀ ਰਹਿ

ਗਈ। ਇਹ ਗੱਲ ਉਹ ਬਹੁਤ ਦਿਨਾਂ ਤੋਂ ਆਖਣੀ ਚਾਹੁੰਦਾ ਸੀ।

"ਗੰਗੱਵਾ! ਤੇਰੀਆਂ ਗੱਲਾਂ 'ਤੇ ਮੈਨੂੰ ਗੁੱਸਾ ਨਹੀਂ ਆਉਂਦਾ ਕਿਉਂਕਿ ਇਸ ਬਾਰੇ ਮੈਂ ਵੀ ਬਹੁਤ ਸੋਚਿਆ ਹੈ। ਉਸਦੇ ਦੁਹਰਾਉਣ ਦਾ ਕੋਈ ਲਾਭ ਨਹੀਂ, ਪਰ ਗੱਲ ਉੱਠੀ ਹੈ, ਇਸ ਲਈ ਸਾਫ਼-ਸਾਫ਼ ਆਖ ਦਿੰਦਾ ਹਾਂ। ਇਹ ਸਹੀ ਹੈ ਕਿ ਸੁਆਮੀ ਰਾਏ ਦਾ ਸੱਭ ਤੋਂ ਵੱਡਾ ਦੁੱਖ ਤੈਨੂੰ ਹੀ ਹੈ, ਪਰ ਮੈਂ ਆਪਣੇ ਬਾਰੇ ਵੀ ਕੁਝ ਆਖਦਾ ਹਾਂ। ਤੂੰ ਤਾਂ ਘਰ ਦੀ ਕੁੜੀ ਸੈਂ, ਇਸ ਲਈ ਵੈਂਕਾਟੀ ਦੀ ਜ਼ਮਾਨਤ ਮੈਨੂੰ ਹੀ ਦੇਣੀ ਚਾਹੀਦੀ ਸੀ। ਉਹ ਭੱਜਿਆ ਵੀ ਤਾਂ ਮੇਰੇ ਘਰੋਂ ਸੀ। ਉਸਦੇ ਭੱਜਣ ਨਾਲ ਹੀ, ਮੇਰੀ ਭੈਣ ਦਾ ਘਰ ਉੱਜੜ ਗਿਆ। ਇਸ ਲਈ ਕਿਸੇ ਨਾ ਕਿਸੇ ਰੂਪ 'ਚ ਮੈਂ ਭੈਣ ਦਾ ਕਰਜ਼ ਲਾਹੁਣਾ ਚਾਹੁੰਦਾ ਸਾਂ। ਤਦੋਂ ਹੀ ਅਚਾਨਕ ਸੁਆਮੀ ਰਾਏ ਚੱਲ ਵਸੇ। ਉਹਨੂੰ ਮਾਰਨ ਵਾਲਾ ਮੈਂ ਹਾਂ — ਇਸੇ ਪਸ਼ਚਾਤਾਪ 'ਚ ਮੈਂ ਗਲੀ-ਗਲੀ ਭਟਕਿਆ। 'ਹੇ ਭਗਵਾਨ ਮੇਰੀ ਜਾਨ ਲੈ-ਲੈ, ਪਰ ਉਹਨੂੰ ਵਾਪਸ ਕਰ ਦੇ।' ਇਹ ਸਭ ਗੱਲਾਂ ਤੈਨੂੰ ਮਲੂਮ ਹੁੰਦੀਆਂ — ਖ਼ੈਰ ਜਾਣ ਦੇ, ਤੈਨੂੰ ਪਤਾ ਵੀ ਕਿਵੇਂ ਚੱਲਦਾ? ਤੇਰਾ ਅਸਹਿ ਦੁੱਖ ਹੀ ਤੇਰੇ ਲਈ ਬਹੁਤ ਸੀ। ਉਸ ਵਿਚ ਤੇਰਾ ਕੀ ਦੋਸ਼! ਪਰ ਡੇਸਾਈ ਜੀ ਮੇਰਾ ਕਹਿਣਾ ਐਨਾ ਹੀ ਹੈ — ਸਾਨੂੰ ਜਾਨਣ ਵਾਲੇ ਵੀ ਹਨ। ਘੱਟੋ-ਘੱਟ ਸਾਨੂੰ ਦੁੱਖ ਦੇਣ ਵਾਲਾ ਭਗਵਾਨ ਤਾਂ ਜ਼ਾਣਦਾ ਹੈ।"

ਅੰਤ 'ਚ ਗੱਲਾਂ ਦਾ ਜੋਸ਼ ਵਧਦਾ ਗਿਆ, ਤਾਂ ਰਾਘੱਪਾ ਦੀ ਆਵਾਜ਼ ਉੱਚੀ ਹੁੰਦੀ ਗਈ। ਉਹਨੂੰ ਵੀ ਉਹਨਾਂ ਦਿਨਾਂ ਦਾ ਚੇਤਾ ਆ ਗਿਆ। ਉਹ ਘਟਨਾਵਾਂ ਦੁੱਖ-ਭਰੀਆਂ ਸਨ ਅਤੇ ਕਿਸੇ ਦੇ ਵੀ ਦਿਲ ਨੂੰ ਹਿਲਾ ਦੇਣ ਲਈ ਕਾਫ਼ੀ ਸਨ। ਉਹ ਆਪ ਵੀ ਉਹਨਾਂ 'ਚ ਗੁਆਚ ਗਿਆ। ਉਹਦੀ ਗੱਲ ਮੁੱਕੀ, ਤਾਂ ਬਾਹਰ ਆਏ। ਰਾਘੱਪਾ ਵੀ ਆਪਣੀਆਂ ਭਿੱਜੀਆਂ ਪਲਕਾਂ ਪੂੰਝਦਾ ਹੋਇਆ ਬਾਹਰ ਆਇਆ। ਡੇਸਾਈ ਜੀ ਦੇ ਆਉਂਦਿਆਂ ਹੀ ਹੁਣ ਤੱਕ ਆਪਣੇ ਰੋਣ ਨੂੰ ਰੋਕਣ ਦੀ ਕੋਸ਼ਿਸ਼ ਕਰਨ ਵਾਲੀ ਗੰਗੱਵਾ ਸਿਰ 'ਤੇ ਲਿਆ ਪੱਲਾ ਠੋਡੀ ਤੱਕ ਖਿੱਚ ਕੇ ਜ਼ੋਰ-ਜ਼ੋਰ ਦੀ ਫੁੱਟ-ਫੁੱਟ ਕੇ ਰੋਣ-ਕੁਰਲਾਉਣ ਲੱਗੀ। ਉਸ ਦ੍ਰਿਸ਼ ਨੂੰ ਦੇਖ ਕੇ ਰਾਘੱਪਾ ਵੀ ਦ੍ਰਵਿਤ ਹੋ ਉੱਠਿਆ। ਉਸ ਦੀਆਂ ਅੱਖਾਂ 'ਚ ਵੀ ਹੰਝੂ ਉਮੰਡ ਆਏ। ਉਸਦੇ ਮਰਦ-ਸੁਭਾਅ 'ਚ ਵੀ ਅਚਾਨਕ ਕਮਜ਼ੋਰੀ ਆ ਗਈ। ਦੋ-ਤਿੰਨ ਵਾਰੀ ਉਹਦਾ ਵੀ ਹਉਕਾ ਨਿਕਲਿਆ। ਇਸ ਤਰ੍ਹਾਂ ਰੋਣ-ਧੋਣ ਦੇ ਦੋ ਕੁ ਮਿੰਟਾਂ 'ਚ ਹੀ ਰਾਘੱਪਾ ਦੀ ਵਿਹਾਰਕ ਬੁੱਧੀ ਮੁੜ ਇਕਦਮ ਜਾਗ ਉੱਠੀ। 'ਕੇਹਾ ਚੰਗਾ ਮੌਕਾ ਹੈ!' ਸੋਚ ਕੇ ਉਹਨੇ ਫਿਰ ਆਪਣਾ ਨਾਟਕ ਸ਼ੁਰੂ ਕਰ ਦਿੱਤਾ। ਉਹ ਧੱਪ ਦੇ ਕੇ ਧਰਤੀ 'ਤੇ ਪੈਰਾਂ-ਪਰਨੇ ਬੈਠ ਗਿਆ ਅਤੇ ਸਾਫ਼ਾ ਧਰਤੀ 'ਤੇ ਵਿਛਾ ਕੇ ਬੋਲਿਆ — "ਗੰਗੱਵਾ, ਮੈਥੋਂ ਜੋ ਵੀ ਗ਼ਲਤੀ ਹੋਈ ਹੋਵੇ, ਮਾਫ਼ ਕਰ ਦੇ। ਜੋ ਹੋ ਗਿਆ, ਉਹ ਸਭ ਭੁਲ ਜਾਉ। ਇਕ ਵਾਰ ਛੋਟਾ ਵੀਰ ਕਹਿ ਕੇ ਬੁਲਾ।"

ਪੁਰਾਣੀਆਂ ਗੱਲਾਂ 'ਚ ਗੁਆਚੀ, ਭਰਾ ਦੀਆਂ ਗੱਲਾਂ 'ਤੇ ਕੁਝ ਪਸੀਜ ਜਿਹੀ ਗਈ, ਪਰ ਰਾਘੱਪਾ ਦੀ ਇਸ ਨਵੀਂ ਚਾਲ ਨਾਲ ਮੁੜ ਵਰਤਮਾਨ 'ਚ ਪਰਤ ਆਈ। ਆਪਣੇ ਭਰਾ ਦੀ ਅਜਿਹੀ ਲੀਲ੍ਹਾ ਤੋਂ ਉਹ ਵਾਕਿਫ਼ ਸੀ। ਇਸ ਲਈ ਉਸਦਾ

ਵਿਵੇਕ ਵੀ ਇਕਦਮ ਪਰਤ ਆਇਆ ਅਤੇ ਉਹਨੇ ਆਪਣੀਆਂ ਭਾਵਨਾਵਾਂ ਨੂੰ ਦਬਾ ਲਿਆ। ਇਕ ਹੀ ਛਿਣ ਵਿਚ, ਉਹ ਆਪਣਾ ਰੁਦਨ, ਕਪਕਪੀ, ਇਸਤਰੀ ਦੀ ਭਰੜਾਈ ਆਵਾਜ਼, ਸੱਭ ਦਬਾ ਕੇ ਝੱਟ-ਪੱਟ ਉਠ ਬੈਠੀ ਅਤੇ ਬਿਨ-ਬੋਲੇ ਹੀ, ਤੇਜ਼ੀ ਨਾਲ ਦਰਵਾਜ਼ਾ ਲੰਘ ਕੇ ਆਪਣੇ ਘਰ ਵਲ ਤੁਰ ਪਈ।

ਡੇਸਾਈ ਜੀ ਕੋਲੋਂ ਮੁੜ ਇਕ ਵਾਰ ਮੁੱਖ ਵਿਸ਼ਿਆਂ 'ਤੇ ਗੰਗੱਵਾ ਨਾਲ ਗੱਲਬਾਤ ਕਰਨ ਦਾ ਦਿਲਾਸਾ ਲੈ ਕੇ, ਰਾਘੱਪਾ ਵੀ ਉਥੋਂ ਖਿਸਕ ਗਿਆ। ਉਸ ਦਿਨ ਡੇਸਾਈ ਜੀ ਦੀ ਮੂਕ ਮੌਜੂਦਗੀ ਨਾਲ, ਉਹਨੂੰ ਅੱਧੀ ਕੁ ਕਾਮਯਾਬੀ ਮਿਲੀ। ਉਹਨੇ ਅਨੁਭਵ ਕੀਤਾ ਕਿ ਗੱਲਾਂ ਕਰਨ 'ਚ ਚਤੁਰ ਹੋਣ 'ਤੇ ਵੀ ਡੇਸਾਈ ਜੀ ਦੀ ਪਰਧਾਨਗੀ ਦੇ ਬਿਨਾਂ, ਉਹ ਜਿੱਤ ਨਹੀਂ ਸਕਦਾ। ਪਹਿਲਾਂ ਇਕ ਵਾਰ ਇਕੱਲਿਆਂ ਜਾ ਕੇ ਬੁੱਧੂ ਵਾਂਗ ਮਾਤ ਖਾ ਕੇ ਨਹੀਂ ਸੀ ਪਰਤਿਆ ਕੀ ?

ਗੰਗੱਵਾ ਨੇ ਇਹਨਾਂ ਵਿਚੋਂ ਕਿਸੇ ਵੀ ਗੱਲ ਦੀ ਚਰਚਾ ਕਿੱਟੀ ਦੇ ਸਾਹਮਣੇ ਨਾ ਕੀਤੀ, ਪਰ ਜੋ ਹੋਇਆ, ਉਹ ਸੱਭ ਕਿੱਟੀ ਨੂੰ ਮਲੂਮ ਹੋ ਗਿਆ। ਰਾਘੱਪਾ ਦਫ਼ਤਰ ਬੰਦ ਹੋਣ ਵੇਲੇ, ਤਾਂਗਾ ਲੈ ਕੇ ਗਿਆ ਅਤੇ ਅੱਧੇ ਰਾਹ 'ਚ ਹੀ ਕਿੱਟੀ ਨੂੰ ਮਿਲ ਕੇ, ਸੱਭ ਖ਼ਾਸ-ਖ਼ਾਸ ਗੱਲਾਂ ਉਹਨੂੰ ਦਸ ਦਿੱਤੀਆਂ ਅਤੇ ਉਹਨੇ ਉਹਨੂੰ ਇਹ ਵੀ ਸਮਝਾ-ਇਆ ਕਿ ਜੇ ਡੇਸਾਈ ਜੀ ਅਤੇ ਗੰਗੱਵਾ ਪੁੱਛਣ, ਤਾਂ ਆਖ ਦੇਣਾ ਕਿ "ਜੇ ਰਾਘੱਪਾ ਦੀ ਧੀ ਨਾਲ ਸ਼ਾਦੀ ਨਹੀਂ ਹੋਵੇਗੀ, ਤਾਂ ਮੈਂ ਸ਼ਾਦੀ ਹੀ ਨਹੀਂ ਕਰਾਉਣੀ।" ਜੇ ਕਿੱਟੀ ਅਜਿਹਾ ਨਹੀਂ ਆਖੇਗਾ, ਤਾਂ ਉਹਦੀ ਗੱਲ 'ਚ ਦਮ ਹੀ ਨਹੀਂ ਰਹਿ ਜਾਵੇਗਾ। ਫਿਰ ਇਹ ਸ਼ਾਦੀ ਹੋਣੀ ਹੀ ਅਸੰਭਵ ਹੈ।

ਦੂਸਰੇ ਦਿਨ ਸਵੇਰੇ-ਸਵੇਰੇ ਹੀ ਗੰਗੱਵਾ ਨੂੰ ਫਿਰ ਬੁਲਾਵਾ ਆਇਆ। ਡੇਸਾਈ ਜੀ ਨੇ ਕੱਲ੍ਹ ਦੇ ਭਾਵੁਕਤਾ-ਭਰੇ ਵਾਤਾਵਰਨ ਨੂੰ ਘੱਟ ਕਰਨ ਲਈ ਸਿਧੇ-ਸਾਦੇ ਢੰਗ ਨਾਲ ਗੰਗੱਵਾ ਨੂੰ ਜੋ ਕੁਝ ਆਖਣਾ ਸੀ, ਇਕਦਮ ਆਖ ਦਿੱਤਾ — "ਗੰਗੱਵਾ ਅਜਿਹੀਆਂ ਗੱਲਾਂ 'ਚ, ਤੈਨੂੰ ਸਾਡੇ ਵਰਗਿਆਂ ਨੂੰ ਵਿਚ ਨਹੀਂ ਪਾਉਣਾ ਚਾਹੀਦਾ। ਤੈਨੂੰ ਠੀਕ ਲੱਗੇ ਤਾਂ ਸੋਚ। ਤੇਰਾ ਆਪਣੇ ਭਰਾ ਨਾਲ ਝਗੜਾ ਕਿਉਂ ਹੋਇਆ। ਕਿਵੇਂ ਹੋਇਆ ਅਤੇ ਕਿੰਨਾ ਹੋਇਆ, ਇਹਨਾਂ ਗੱਲਾਂ ਦਾ ਸਾਡੇ ਨਾਲ ਕੋਈ ਸਰੋਕਾਰ ਨਹੀਂ। ਸਾਡੇ ਵਰਗੇ ਵਿਚ ਪੈਣ ਵਾਲਿਆਂ ਦਾ ਕੰਮ ਤਾਂ ਕੇਵਲ ਇੰਨਾ ਹੀ ਦੇਖਣਾ-ਸੋਚਣਾ ਹੈ ਕਿ ਕਰਿਸ਼ਨ ਦਾ ਭਲਾ ਕਿਵੇਂ ਹੋਵੇ ਅਤੇ ਉਹਦੇ ਨਾਲ ਤੇਰਾ ਜੀਵਨ ਕਿਵੇਂ ਸੁਖੀ ਹੋਵੇ। ਜੇ ਤੈਨੂੰ ਠੀਕ ਨਾ ਲੱਗੇ ਅਤੇ ਤੂੰ ਇਸ ਨੂੰ ਨਾ ਮੰਨੇ, ਤਾਂ ਵੀ ਸਾਨੂੰ ਕੋਈ ਦੁੱਖ ਨਹੀਂ...ਤੇਰੇ ਰਾਘੱਪਾ ਦੇ ਪੁੱਤਰ ਨਹੀਂ, ਕੀ ਇਹ ਸੱਚ ਹੈ ?" ਗੰਗੱਵਾ ਨੇ ਸਿਰ ਹਿਲਾ ਕੇ ਹਾਮੀ ਭਰੀ। ਡੇਸਾਈ ਨੇ ਗੱਲ ਅੱਗੇ ਵਧਾਈ—"ਤਾਂ ਅਜਿਹਾ ਲੱਗਦਾ ਹੈ ਕਿ ਉਹ ਕਿੱਟੀ ਨੂੰ ਆਪਣੀ ਕੁੜੀ ਦੇ ਕੇ ਉਹਨੂੰ ਮੁਤਬੰਨਾ ਬਣਾਉਣਾ ਚਾਹੁੰਦਾ ਹੈ। ਉਂਜ ਉਸਨੂੰ ਗੋਦ ਲਿਆ ਜਾਂਦਾ ਹੈ। ਉਹ ਆਖ ਰਿਹਾ ਸੀ ਕਿ ਸਾਧਾਰਨ ਤੌਰ 'ਤੇ ਸਾਲ 'ਚ ਸੱਤ-ਅੱਠ ਸੌ ਰੁਪਏ ਦੇਣ ਵਾਲੀ ਜ਼ਮੀਨ

ਹੈ। ਉਹ ਅਸੀਂ ਪੁੱਛ-ਪੁੱਛਾ ਕੇ ਸਾਰਾ ਪਤਾ ਲਾ ਲਵਾਂਗੇ — ਉਹ ਤਾਂ ਬਾਅਦ ਦੀ ਗੱਲ ਹੈ।

ਦੂਜੀ ਗੱਲ ਰਾਘੱਪਾ ਕਿਹੋ ਜਿਹਾ ਆਦਮੀ ਹੈ, ਇਹ ਮੇਰੇ ਲਈ ਵੱਡੀ ਗੱਲ ਨਹੀਂ। ਉਹਦੀ ਧੀ ਕਿਹੋ ਜਿਹੀ ਹੈ, ਇਹ ਮੁੱਖ ਗੱਲ ਹੈ। ਉਹਦੇ ਬਾਰੇ ਪੁੱਛ-ਗਿੱਛ ਕਰਾਂਗੇ। ਪਰ ਇਕ ਗੱਲ ਹੈ, ਬੱਚਿਆਂ ਦੇ ਵੱਡੇ ਹੋ ਜਾਣ ਮਗਰੋਂ, ਅਸੀਂ ਉਹਨਾਂ ਨੂੰ ਆਪਣੀ ਮਰਜ਼ੀ ਮੁਤਾਬਿਕ ਚਲਾਉਣਾ ਚਾਹੀਏ, ਤਾਂ ਇਹ ਨਹੀਂ ਹੋ ਸਕਦਾ ਗੰਗੱਵਾ। ਅੱਜ-ਕੱਲ੍ਹ ਬੱਚਿਆਂ ਦੇ ਮਾਮਲੇ 'ਚ ਸਾਨੂੰ ਓਨਾ ਹੱਕ ਨਹੀਂ ਰਿਹਾ। ਸੁਣਿਐ, ਕਰਿਸ਼ਨ ਨੇ ਇਸ ਕੁੜੀ ਨਾਲ ਵਿਆਹ ਕਰਾਉਣ ਦਾ ਹੱਠ ਫੜਿਆ ਹੋਇਐ। ਉਹਨੇ ਤੈਨੂੰ ਕੁਝ ਆਖਿਆ ਹੈ ਕੀ ?"

"ਛੀ, ਛੀ, ਇਹ ਸਭ ਰਾਘੂ ਦੀ ਬਕਵਾਸ ਹੋਵੇਗੀ।"

"ਜੋ ਵੀ ਹੋਵੇ, ਅਸੀਂ ਕਰਿਸ਼ਨ ਨੂੰ ਬੁਲਾ ਕੇ ਸਹੀ ਗੱਲ ਦਾ ਪਤਾ ਲਾ ਲੈਂਦੇ ਹਾਂ। ਪਰ ਮੈਨੂੰ ਇਹ ਜ਼ਰੂਰੀ ਨਹੀਂ ਜਾਪਦਾ।" ਇਹ ਅਖਦਿਆਂ ਡੇਸਾਈ ਨੇ ਕਿੱਟੀ ਦੀ ਲਿਖੀ ਚਿੱਠੀ ਚਸ਼ਮੇ ਦੇ ਕੇਸ ਵਿਚੋਂ ਕੱਢੀ ਅਤੇ ਪੜ੍ਹ ਕੇ ਸੁਣਾਈ। ਗੰਗੱਵਾ ਪਾਟੀਆਂ-ਪਾਟੀਆਂ ਨਜ਼ਰਾਂ ਨਾਲ ਦੇਖਦੀ ਹੋਈ, ਲਾਚਾਰ ਜਿਹੀ ਚੁੱਪ-ਚਾਪ ਬੈਠੀ ਰਹੀ। 'ਇਸ ਖ਼ਤ ਲਈ ਮੇਰੇ ਪੁੱਤਰ ਨੂੰ ਮਾਫ਼ ਕਰ ਦਿਉ', ਇਹ ਗੱਲ ਡੇਸਾਈ ਜੀ ਨੂੰ ਆਖਣ ਲਈ, ਉਹਦੀ ਜ਼ਬਾਨ 'ਤੇ ਆਈ, ਪਰ ਆਖਣ ਦਾ ਮਨ ਨਾ ਹੋਇਆ।

ਡੇਸਾਈ ਜੀ ਨੇ ਗੱਲ ਅੱਗੇ ਤੋਰੀ।

"ਜੋ ਵੀ ਹੋਵੇ, ਜੇ ਰਾਘੱਪਾ ਦੀ ਗੱਲ ਠੀਕ ਹੈ, ਤਾਂ ਇਸ ਬਾਰੇ ਸਾਨੂੰ ਬਹੁਤੀ ਖੁਲ੍ਹ ਨਹੀਂ ਰਹੀ। ਜੇ ਸਾਧਾਰਨ ਤੌਰ 'ਤੇ ਠੀਕ ਹੈ ਅਤੇ ਘਰ ਦਾ ਕੰਮ-ਕਾਰ ਕਰ ਕੇ ਘਰ-ਗ੍ਰਿਹਿਸਥੀ ਚਲਾ ਸਕਦੀ ਹੈ, ਤਾਂ ਮੇਰੇ ਵਿਚਾਰ 'ਚ ਤੇਰਾ ਬਿਨਾਂ ਤਕਰਾਰ ਦੇ 'ਹਾਂ' ਆਖ ਦੇਣਾ, ਤੇਰੇ ਲਈ ਠੀਕ ਰਹੇਗਾ। ਨਹੀਂ ਤਾਂ ਕੱਲ੍ਹ ਨੂੰ, ਜੇ ਕਰਿਸ਼ਨ ਕਹਿ ਦੇਵੇ ਕਿ ਉਹ ਨਾ ਤੇਰੀ ਸੁਣੇਗਾ ਅਤੇ ਨਾ ਮੇਰੀ — ਆਪਣੇ ਮਨ ਦੀ ਹੀ ਕਰੇਗਾ — ਤਾਂ ਤੇਰੇ ਲਈ ਵੀ ਮੁਸ਼ਕਿਲ ਹੋ ਜਾਵੇਗੀ ਕਿ ਨਹੀਂ ? ਗੱਲ ਇੰਨੀ ਹੀ ਨਹੀਂ। ਕਰਿਸ਼ਨ; ਹੁਣ ਤੇਲ ਮਲ ਕੇ ਨੁਹਾ ਕੇ ਪੰਘੂੜੇ 'ਚ ਸੁਲਾਉਣ ਲਾਇਕ ਬੱਚਾ ਨਹੀਂ। ਇਹ ਗੱਲ ਸੋਚ ਰਖ। ਅਸੀਂ ਚਾਹੇ ਜੋ ਵੀ ਹੋਈਏ, ਹਾਂ ਤਾਂ ਪਰਾਏ ਹੀ। ਕਸ਼ਟ ਉਠਾਉਣ ਵਾਲੀ ਤੂੰ ਹੈਂ। ਇਸ ਲਈ ਚੰਗੀ ਤਰ੍ਹਾਂ ਸੋਚ ਲੈ।

ਹੁਣ ਹੋਰ ਵਿਹਾਰਿਕ ਗੱਲਾਂ ਵੀ ਲਉ...ਉਹ ਥੋੜ੍ਹੀ-ਬਹੁਤ ਵਰ-ਦੱਖਣਾ ਵੀ ਕਿਉਂ ਨਾ ਦਏ ? ਉਂਜ ਤਾਂ ਗੋਦ ਲੈਣਾ ਚਾਹੁੰਦਾ ਹੈ।"

"ਜੋ ਵੀ ਹੋਵੇ, ਗੋਪੱਣਾ ਤੇਰਾ ਕਹਿਣਾ ਮੈਨੂੰ ਠੀਕ ਹੀ ਲੱਗਦਾ ਹੈ, ਪਰ ਇਸ ਰਾਘੂ ਦੀਆਂ ਗੱਲਾਂ 'ਤੇ ਵਿਸ਼ਵਾਸ ਨਹੀਂ ਹੁੰਦਾ।"

"ਤੈਨੂੰ ਕਿਸ ਗੱਲ ਦਾ ਵਿਸ਼ਵਾਸ ਨਹੀਂ, ਉਹ ਦੱਸ। ਉਸ ਲਈ ਕੋਈ ਰਾਹ ਲੱਭਿਆ ਜਾ ਸਕਦੈ। ਜਿਹੜੀਆਂ-ਜਿਹੜੀਆਂ ਗੱਲਾਂ ਮੈਂ ਕਹੀਆਂ, ਉਹਨਾਂ ਨਾਲ ਤੂੰ ਸਹਿਮਤ ਏਂ ਜਾਂ ਨਹੀਂ ?"

"ਅੱਜ ਤਾਂ ਇਹਨੂੰ ਗੋਦ ਲੈਣ ਲਈ ਆਖ ਰਿਹਾ ਹੈ, ਕੱਲ੍ਹ ਕਿਸੇ ਹੋਰ ਨੂੰ ਲੈ ਲਵੇ ਤਾਂ ? ਉਹ ਕਿਸੇ ਗੱਲ 'ਤੇ ਟਿਕਦਾ ਥੋੜ੍ਹੇ ਹੀ ਹੈ। ਉਹ ਦੂਸਰਿਆਂ ਲਈ ਮੁਸੀਬਤ ਖੜੀ ਕਰਨ ਵਾਲਾ ਆਦਮੀ ਹੈ।"

"ਉਹ ਖੜੀ ਕਰ ਸਕਦਾ ਹੈ ?...ਅੱਛਾ ਕਰਨ ਦਿਉ। ਅਸੀਂ ਕੋਈ ਚੂੜੀਆਂ ਤਾਂ ਨਹੀਂ ਪਹਿਨ ਰਖੀਆਂ। ਵਿਆਹ ਪੱਕਾ ਹੋਣ ਵੇਲੇ 'ਦੱਤਾਤ੍ਰੇਅ' ਦੇ ਮੰਦਰ 'ਚ ਚਹੁੰ ਬੰਦਿਆਂ ਦੇ ਸਾਹਮਣੇ, ਵਾਅਦਾ ਲੈ ਲਵਾਂਗਾ। ਜੇ ਉਹ ਆਪਣੀ ਗੱਲ ਪੂਰੀ ਨਹੀਂ ਕਰੇਗਾ ਤਾਂ ਸਾਡੇ ਪਿੰਡ 'ਚ ਉਹਨੂੰ ਠੀਕ ਕਰਨ ਵਾਲੇ ਵੀ ਹੈਨ। ਖੰਭੇ ਨਾਲ ਬੰਨ੍ਹ ਕੇ ਚਾਬਕ ਲਗਵਾਵਾਂਗਾ। ਉਹਨੇ ਆਪਣੇ ਆਪ ਨੂੰ ਸਮਝ ਕੀ ਰਖਿਆ ਹੈ ?" ਡੇਸਾਈ ਜੀ ਨੇ ਭਾਵ-ਆਵੇਸ਼ ਵਿਚ ਆਖਿਆ।

ਗੰਗੱਵਾ ਨੂੰ ਸਮਝ ਨਾ ਆਈ ਕਿ ਹੁਣ ਅੱਗੇ ਕੀ ਆਖੇ। ਉਹ ਕਾਫ਼ੀ ਢਿੱਲੀ ਪੈ ਚੁੱਕੀ ਸੀ। ਹੋਰ ਕੁਝ ਚਿਰ ਚੁਪ ਰਹਿਣ ਪਿੱਛੋਂ, ਸੰਕੋਚ ਨਾਲ ਬੋਲੀ, "ਕੁਝ ਵੀ ਆਖ ਗੋਪੱਣਾ। ਮੇਰਾ ਇਹ ਡਰ ਨਹੀਂ ਜਾਂਦਾ ਕਿ ਇਹ ਸਭ ਕੁਝ ਕਰ ਲੈਣ ਮਗਰੋਂ, ਉਹ ਕਿੱਟਣਾ ਨੂੰ ਆਪਣੇ ਚੰਗੁਲ 'ਚ ਫਸਾ ਲਏਗਾ।"

"ਇਧਰ ਦੇਖ ਗੰਗੱਵਾ, ਤੇਰਾ ਪੁੱਤ ਕੋਈ ਬੱਚਾ ਨਹੀਂ। ਇਹ ਵਿਆਹ ਹੋ ਜਾਵੇ, ਤਾਂ ਵੀ, ਨਾ ਹੋਵੇ ਤਾਂ ਵੀ, ਜੇ ਕਿੱਟੀ ਇਹ ਮਨ ਬਣਾ ਲਏ ਕਿ ਮੈਂ ਰਾਘੱਪਾ ਦੇ ਆਖੇ ਮੁਤਾਬਿਕ ਹੀ ਚਲਾਂਗਾ, ਤਾਂ ਕੀ ਅਸੀਂ ਉਹਨੂੰ ਰੋਕ ਸਿਕਦੇ ਹਾਂ ? ਤੂੰ ਜ਼ਰਾ ਸੋਚ। ਮੈਨੂੰ ਲੱਗਦਾ ਹੈ ਕਰਿਸ਼ਨ, ਖ਼ੁਦ ਛੇਤੀ ਵਿਆਹ ਕਰਨਾ ਚਾਹੁੰਦਾ ਹੈ। ਹੁਣ ਉਸਦੇ ਸਾਹਮਣੇ ਇਕ ਸ਼ਰਤ ਰਖਣੀ ਪਏਗੀ ਵਿਆਹ ਪਿੱਛੋਂ ਜਾਂ ਗੋਦ ਲਏ ਜਾਣ ਪਿੱਛੋਂ, ਕਰਿਸ਼ਨ ਰਾਘੱਪਾ ਦੇ ਘਰ ਨਹੀਂ ਰਹੇਗਾ। ਆਪਣੇ ਘਰ 'ਚ ਆਪਣੀ ਮਾਂ ਅਤੇ ਪਤਨੀ ਨਾਲ ਰਹੇਗਾ। ਉਸ ਕੋਲੋਂ ਇਸ ਤਰ੍ਹਾਂ ਦਾ ਵਾਅਦਾ ਲੈ ਲਵਾਂਗੇ। ਉਹ ਈਮਾਨਦਾਰ ਮੁੰਡਾ ਹੈ, ਆਪਣੇ ਪੈਰਾਂ 'ਤੇ ਖੜਾ ਹੈ, ਜੇ ਤੂੰ ਇਸ ਵਿਆਹ ਦੀ ਗੱਲ ਮੰਨ ਜਾਵੇਂ, ਤਾਂ ਤੇਰਾ ਮਾਣ ਰਹਿ ਜਾਵੇਗਾ, ਪ੍ਰਤਿਸ਼ਠਾ ਬਣੀ ਰਹੇਗੀ। ਉਹ ਖ਼ੁਸ਼ ਹੋ ਜਾਵੇਗਾ, ਕਸਮ ਨਹੀਂ ਤੋੜੇਗਾ। ਨਹੀਂ ਤਾਂ, ਆਪਣਾ-ਆਪਣਾ ਕੀਤਾ ਸੱਭੇ ਭੁਗਤਦੇ ਹਨ। ਅਸੀਂ ਆਪਣੀ ਵਲੋਂ ਸਭ ਕੰਮ ਸੌਖਾ ਕਰ ਦੇਣਾ ਹੈ।"

ਅਖ਼ੀਰ ਡੇਸਾਈ ਜੀ ਦਾ ਯਤਨ ਸਫ਼ਲ ਰਿਹਾ। ਗੰਗੱਵਾ ਨੂੰ ਆਪਣੇ ਪੇਕਿਆਂ ਦੀ ਜ਼ਮੀਨ-ਜਾਇਦਾਦ ਅਤੇ ਘਰ ਆਦਿ ਦੇਖਿਆਂ ਕਈ ਵਰ੍ਹੇ ਬੀਤ ਗਏ ਸਨ। ਆਪਣੀ ਜਨਮ-ਭੂਮੀ, ਬਚਪਨ 'ਚ ਜਿਸ ਮਿੱਟੀ 'ਚ ਖੇਡੀ, ਉਹ ਮਿੱਟੀ, ਜਿਸ ਖੇਤ ਦਾ ਪੈਦਾ ਕੀਤਾ ਅੰਨ ਖਾਧਾ ਸੀ, ਉਹ ਖੇਤ, ਸਭ ਯਾਦ ਕਰ ਕੇ ਉਸਦਾ ਮਨ ਭਰ ਆਇਆ। ਇਕ ਤਰ੍ਹਾਂ ਦੀ ਅੰਤਰੀਵ ਪ੍ਰਸੰਨਤਾ ਹੋਈ। ਉਹਨੂੰ ਲੱਗਾ, ਉਹ ਜਿਹਨਾਂ ਗੱਲਾਂ ਦਾ ਸੰਦੇਹ ਕਰ ਰਹੀ ਸੀ, ਉਹਨਾਂ ਦੀਆਂ ਜੜ੍ਹਾਂ ਕਮਜ਼ੋਰ ਹੋ ਗਈਆਂ ਹਨ।

ਡੇਸਾਈ ਜੀ ਨੂੰ ਇੰਨੇ ਨਾਲ ਹੀ ਤਸੱਲੀ ਨਾ ਹੋਈ। ਗੰਗੱਵਾ ਦੇ ਮਾਨਸਿਕ ਦ੍ਵੰਦ ਲਈ ਵੀ ਉਹਨਾਂ ਇਕ ਰਾਹ ਕੱਢਿਆ।

"ਤੂੰ ਸੋਚ ਸਕਦੀ ਏਂ, ਇੰਨੇ ਚਿਰ ਦੇ ਵੈਰ-ਭਾਵ ਨੂੰ ਕਿਵੇਂ ਛੱਡਿਆ ਜਾਏ ? ਉਹਨੂੰ ਛੱਡ ਹੀ ਦੇਣਾ ਚਾਹੀਦਾ ਹੈ, ਉਸ 'ਚ ਅਜਿਹਾ ਕੋਈ ਬੰਨ੍ਹਣ ਨਹੀਂ। ਨੂੰਹ

ਦੇ ਘਰ ਆ ਜਾਣ 'ਤੇ ਤੈਨੂੰ ਉਸ ਨਾਲ ਪਿਆਰ ਰਖਣਾ ਚਾਹੀਦੈ । ਇਹ ਤੇਰਾ ਫ਼ਰਜ਼ ਹੈ । ਉਸ ਪਿਉ 'ਤੇ ਜੋ ਗੁੱਸਾ ਹੈ, ਉਹ ਉਸ 'ਤੇ ਨਹੀਂ ਉਤਰਨਾ ਚਾਹੀਦਾ । ਜੇ ਤੂੰ ਅਜਿਹਾ ਕਰੇਂਗੀ, ਤਾਂ ਅਸੀਂ ਤੇਰੀ ਹਮਾਇਤ ਨਹੀਂ ਕਰਾਂਗੇ । ਇਹ ਸਾਡੀ ਸ਼ਰਤ ਹੈ । ਇਹ ਸ਼ਰਤ ਨਹੀਂ ਹੋਵੇਗੀ ਕਿ ਤੂੰ ਰਾਘੱਪਾ ਨਾਲ ਵੀ ਅਜਿਹਾ ਹੀ ਕਰੇਂ । ਤੂੰ ਚਾਹੇਂ, ਤਾਂ ਉਹਦਾ ਮੂੰਹ ਨਾ ਦੇਖੀਂ, ਉਹਦੇ ਘਰ ਨਾ ਜਾਈਂ, ਉਹਨੂੰ ਆਪਣੇ ਘਰ ਨਾ ਬੁਲਾਈਂ । ਇਹ ਸੱਭ ਗੱਲਾਂ ਅਸੀਂ ਵੇਲੇ ਸਿਰ ਸਪੱਸ਼ਟ ਕਰ ਦਿਆਂਗੇ । ਕਦੇ-ਕਦੇ ਨੂੰਹ-ਪੁੱਤਰ ਨੂੰ ਉਹਨਾਂ ਦੇ ਘਰ ਆਉਂਦਾ-ਜਾਂਦਾ ਰਹਿਣ ਦਏਂ, ਤਾਂ ਤੇਰਾ ਕੰਮ ਹੋਇਆ ਸਮਝ ।"

ਇਹ ਸੁਣ ਕੇ ਗੰਗੱਵਾ ਪੂਰੀ ਤਰ੍ਹਾਂ ਨਿਰੁੱਤਰ ਹੋ ਗਈ । ਡੇਸਾਈ ਜੀ ਦੇ ਇਸ ਅਰਥ-ਭਰਪੂਰ ਭਾਸ਼ਨ ਮਗਰੋਂ, ਹੁਣ ਅੱਗੇ ਗੱਲ ਕਰਨ ਨੂੰ ਕੀ ਬਚਿਆ ਸੀ ? ਘਰ ਪਹੁੰਚਣ ਪਿੱਛੋਂ, ਗੰਗੱਵਾ ਨੇ ਕਿੱਟੀ ਨੂੰ ਮਜ਼ਾਕ 'ਚ ਪੁੱਛਿਆ, "ਕਿਉਂ ਉਏ, ਸੁਣਿਐ, ਤੂੰ ਰਾਘੱਪਾ ਨੂੰ ਆਖਿਆ ਕਿ ਰਤਨਾ ਤੋਂ ਛੁੱਟ ਹੋਰ ਕਿਸੇ ਨਾਲ ਵਿਆਹ ਨਹੀਂ ਕਰਾਵਾਂਗਾ । ਕੀ ਇਹ ਸੱਚ ਹੈ ?"

ਕਿੱਟੀ ਨੇ "ਹਾਂ" ਕਹਿ ਕੇ ਸਾਫ਼ ਜਵਾਬ ਦਿੱਤਾ ।

ਉਹਨੇ ਅਨੁਭਵ ਕੀਤਾ ਕਿ ਡੇਸਾਈ ਜੀ ਦੀ ਕਿਰਪਾ ਨਾਲ, ਕਿੰਨੀ ਵੱਡੀ ਉਲਝਣ ਤੋਂ ਬਚ ਗਈ ਹੈ । ਉਸ ਦਿਨ ਗੰਗੱਵਾ ਨੇ ਭਗਵਾਨ ਦੇ ਸਾਹਮਣੇ ਇਕ ਹੋਰ ਘਿਓ ਦਾ ਦੀਵਾ ਬਾਲਿਆ ਅਤੇ ਭਗਵਾਨ ਅੱਗੇ ਪ੍ਰਾਰਥਨਾ ਕੀਤੀ ਕਿ ਉਹ ਗੋਪੱਣਾ ਦੀ ਉਮਰ ਲੰਮੀ ਕਰੇ ।

## 18. ਸਭਨਾਂ ਧਿਰਾਂ ਦੀ ਤਿਆਰੀ

ਵਿਆਹ ਦੀ ਖ਼ਰੀਦਾਰੀ ਕਰਨ ਲਈ ਚੀਜ਼ਾਂ ਦੀ ਸੂਚੀ ਤਿਆਰ ਕਰਨ ਦਾ ਵੇਲਾ ਵੀ ਨੇੜੇ ਆਉਣ ਲੱਗਾ । ਗੰਗੱਵਾ ਦਾ ਵਤੀਰਾ ਹੁਣ ਅਜਿਹਾ ਸੀ, ਮਾਨੋ ਇਹ ਕੰਮ ਉਸ 'ਤੇ ਲੱਦ ਦਿੱਤਾ ਗਿਆ ਹੋਵੇ ਅਤੇ ਉਹਦਾ ਉਸ ਨਾਲ ਕੋਈ ਵਾਸਤਾ ਨਾ ਹੋਵੇ । ਕੁੜੀ ਵੇਖਣ ਲਈ ਵੀ, ਉਹ ਨਾ ਮੰਨੀ । ਉਹਨੇ ਆਖ ਦਿੱਤਾ, "ਜਿਹਨੂੰ ਦੇਖਣ ਦੀ ਲੋੜ ਸੀ, ਉਹਨੇ ਦੇਖ ਲਈ, ਮੈਂ ਕੀ ਕਰਨਾ ਹੈ ?" ਕਿੱਟੀ ਨਾਲ ਉਹਨੇ ਵਿਆਹ ਬਾਰੇ ਕੋਈ ਗੱਲ ਹੀ ਨਾ ਕੀਤੀ, ਪਰ ਡੇਸਾਈ ਜੀ ਨਾਲ ਜੋ ਗੱਲਾਂ ਕਰਨੀਆਂ ਸਨ, ਉਹ ਸੋਚ ਚੁੱਕੀ ਸੀ । ਉਸਦਾ ਕਹਿਣਾ ਸੀ ਕਿ ਵਿਆਹ ਦਾ ਦੋਹਾਂ ਪਾਸਿਆਂ ਦਾ ਖ਼ਰਚਾ ਰਾਘੱਪਾ ਕਰੇਗਾ ਅਤੇ ਉਹਨੂੰ ਚਹੁੰ ਬੰਦਿਆਂ ਸਾਹਮਣੇ ਪ੍ਰਤਿੱਗਿਆ ਕਰਨੀ ਹੋਵੇਗੀ । ਕਿੱਟੀ ਨੂੰ ਇਹ ਗੱਲ ਮੰਨਣੀ ਹੋਵੇਗੀ ਕਿ ਕਿਸੇ ਵੀ ਕਾਰਨ, ਉਹ ਸਹੁਰੇ-ਘਰ ਨਹੀਂ ਰਹੇਗਾ,

ਆਪਣੇ ਹੀ ਘਰ 'ਚ ਰਹੇਗਾ। ਵਰ-ਦੱਖਣਾ ਵਜੋਂ ਰਾਘੱਪਾ ਕੋਲੋਂ ਇਕ ਹਜ਼ਾਰ ਰੁਪਏ ਦੁਆਉਣੇ ਹੋਣਗੇ।

ਕਿੱਟੀ ਨੇ ਸੁਪਨੇ 'ਚ ਵੀ ਇਹ ਨਹੀਂ ਸੀ ਸੋਚਿਆ ਕਿ ਉਸਦਾ ਵਿਆਹ ਇੰਨੀ ਆਸਾਨੀ ਨਾਲ ਹੋ ਜਾਵੇਗਾ। ਇਸ ਤੋਂ ਪਹਿਲਾਂ ਆਪਣੇ ਬਾਰੇ, ਜੋ ਕੁਝ ਉਹ ਸੋਚਦਾ ਸੀ, ਉਹ ਕੁਝ ਹੋਰ ਹੀ ਚੀਜ਼ ਸੀ। ਉਹ ਲੋਕ-ਰੀਤਾਂ ਨੂੰ ਨਹੀਂ ਸੀ ਜਾਣਦਾ ਅਤੇ ਮਨੁੱਖ ਲਈ ਹੀ ਬਣੇ ਸੁੱਖਾਂ ਦਾ ਅਨੁਭਵ ਵੀ, ਉਹਨੂੰ ਨਹੀਂ ਸੀ। ਆਪਣੇ ਵਿਅਕ-ਤਿਤਵ ਤੇ ਮਹੱਤਵ ਨੂੰ ਨਾ ਜਾਣ ਕੇ, ਉਹ ਮਾਂ ਦੀ ਛਤਰ-ਛਾਇਆ 'ਚ ਵੱਡਾ ਹੋਇਆ ਸੀ। ਜੋ ਵੀ ਉਹਨੂੰ ਮਿਲਦਾ, ਉਹ ਇਹ ਕਦੇ ਨਾ ਕਹਿੰਦਾ ਕਿ ਤੂੰ ਚਤੁਰ ਏਂ, ਪਰ ਇਸਦੀ ਥਾਂ ਉਹ ਆਖਦਾ 'ਤੇਰੀ ਮਾਂ ਨੇ ਬੜੇ ਦੁੱਖ ਝੱਲ ਕੇ ਤੈਨੂੰ ਪਾਲਿਆ ਹੈ।' ਇਹ ਸੁਣ-ਸੁਣ ਕੇ ਕਿ 'ਉਹਨੂੰ ਮਾਂ ਦੇ ਉਪਕਾਰ ਨੇ ਦਬਾ ਸੁੱਟਿਆ' ਉਹ ਅੱਕ ਗਿਆ ਸੀ। ਇਸ ਲਈ ਉਹ ਸ਼ੇਰ ਵਰਗਾ ਹੋਣ 'ਤੇ ਵੀ ਬੱਕਰੀ ਵਾਂਗ ਵੱਡਾ ਹੋਇਆ। (ਹੁਸੈਨ ਤੋਂ ਜੇ ਪੁੱਛਿਆ ਜਾਏ, ਤਾਂ ਉਹ ਦੱਸੇਗਾ ਕਿ ਉਹ ਅਸਲ ਵਿਚ ਸ਼ੇਰ ਹੀ ਹੈ।) ਇਹ ਸੱਚ ਹੈ ਕਿ ਮਾਂ ਦਾ ਉਪਕਾਰ ਬਹੁਤ ਜ਼ਿਆਦਾ ਹੈ, ਪਰ ਕੀ ਉਹ ਭਾਰ, ਅਖ਼ੀਰ ਤੱਕ ਢੋਣਾ ਪਏਗਾ...? ਕਿਹੜੀ ਮਾਂ ਹੈ, ਜੋ ਆਪਣੇ ਬੱਚੇ ਨੂੰ ਨਹੀਂ ਪਾਲਦੀ? ਇੰਨਾ ਪਿਆਰ ਕਰਨ ਵਾਲੀ ਮਾਂ, ਮੇਰੀ ਆਖ਼ਰੀ ਰੀਝ 'ਚ ਰੁਕਾਵਟ ਕਿਉਂ ਬਣ ਰਹੀ ਹੈ? ਜੇ ਇੰਨਾ ਪ੍ਰੇਮ ਹੈ, ਤਾਂ ਡੇਸਾਈ ਜੀ ਦੇ ਪਾਸ ਜਿਹੜੇ ਹਜ਼ਾਰ ਰੁਪਏ ਪਏ ਹਨ, ਉਹਨਾਂ 'ਚੋਂ ਇਕ ਸੌ ਰੁਪਏ ਕਦੇ ਮੇਰੇ ਕੱਪੜਿਆਂ 'ਤੇ ਕਿਉਂ ਨਹੀਂ ਖ਼ਰਚ ਕੀਤੇ? ਜੇ ਇੰਨਾ ਹੁੰਦਾ, ਤਾਂ ਦਸਾਂ ਵਰ੍ਹਿਆਂ ਦੇ ਸਕੂਲ-ਜੀਵਨ 'ਚ ਕੇਵਲ ਦੋ ਕਮੀਜ਼ਾਂ ਤੇ ਦੋ ਨਿੱਕਰਾਂ 'ਚ ਸਮਾਂ ਕੱਟਣੋਂ ਬਚ ਨਹੀਂ ਸੀ ਸਕਦਾ? ਖ਼ਾਕੀ ਨਿੱਕਰ ਪਹਿਨ ਕੇ ਦਫ਼ਤਰ ਦੇ ਪਿਆਦਿਆਂ ਤੱਕ ਤੋਂ ਹੱਸਾ ਉਡਵਾਉਣੋਂ ਬਚ ਸਕਦਾ ਸੀ। ਨੌਕਰੀ ਲੱਗਣ 'ਤੇ ਵੀ ਅੱਜ ਮੇਰੇ ਕੋਲ ਧੋਤੀ ਨਾ ਹੋਣ ਨੂੰ, ਇੰਨਾ ਪ੍ਰੇਮ ਰੱਖਣ ਵਾਲੀ ਮਾਂ ਕਿਉਂ ਚੁੱਪ-ਚਾਪ ਵੇਖਦੀ ਰਹੀ। ਉਹਨਾਂ ਹਜ਼ਾਰ ਰੁਪਇਆਂ 'ਚੋਂ ਜੇ ਪੰਜ ਰੁਪਏ ਖ਼ਰਚ ਦਿੱਤੇ ਹੁੰਦੇ, ਤਾਂ ਤਾਂ ਕੀ ਮੇਰੇ ਲਈ ਇਕ ਜੋੜਾ ਵਧੀਆ ਧੋਤੀ ਨਾ ਆ ਜਾਂਦੀ? ਇਕ ਤਰ੍ਹਾਂ ਨਾਲ ਮੇਰਾ ਜੀਵਨ ਬਰਬਾਦ ਹੋਇਆ ਨਾ? ਹੁਣ ਨੌਕਰੀ ਲੱਗ ਜਾਣ 'ਤੇ ਕੀ ਮੈਂ ਆਦਮੀ ਨਹੀਂ ਬਣਿਆ? ਮੈਂ ਕਚਹਿਰੀ 'ਚ ਕਿੰਨੀ ਨੱਸ-ਭੱਜ ਕਰ ਕੇ ਚਾਰ ਪੈਸੇ ਕਮਾ ਕੇ ਲਿਆਉਂਦਾ ਹਾਂ। ਇਸ ਗੱਲ ਵਲ ਧਿਆਨ ਦੇ ਕੇ ਵੀ ਉਹਨੂੰ ਗੁੱਡੇ ਵਾਂਗ ਨਚਾਉਂਦੀ ਹੋਈ, ਆਪਣੀ ਹੀ 'ਹਉ' ਸਭਨਾਂ ਨੂੰ ਦਿਖਾਉਂਦੀ ਫਿਰਦੀ ਹੈ। ਇਸ ਪ੍ਰਕਾਰ ਦੇ ਬਹੁਤ ਸਾਰੇ ਆਪਣੇ ਆਪ ਨਾਲ ਕੀਤੇ ਭਾਸ਼ਣ, ਉਹਦੇ ਮਨ ਵਿਚ ਭਰੇ ਹੋਏ ਸਨ। 'ਮਾਂ ਤੇਰਾ ਉਪਕਾਰ ਬਹੁਤ ਵੱਡਾ ਹੈ। ਪਰ ਕੀ ਮੇਰਾ ਵੀ ਆਪਣਾ ਕੋਈ ਵਿਅਕਤਿਤਵ ਨਹੀਂ? ... ...ਮੇਰੀਆਂ ਆਸ਼ਾਵਾਂ ਤੇ ਸੱਧਰਾਂ ਦੀ ਕੋਈ ਕੀਮਤ ਨਹੀਂ? ਕੀ ਮੈਂ ਹੁਣ ਵੀ ਤੇਰੀ ਗੋਦ ਦਾ ਬੱਚਾ ਹੀ ਹਾਂ?...ਜੇ ਤੇਰਾ ਮੇਰੇ ਨਾਲ ਸੱਚਾ ਪਿਆਰ ਹੁੰਦਾ, ਤਾਂ ਤੂੰ ਇਉਂ ਰੁਕਾਵਟ ਨਾ ਪਾਉਂਦੀ।...ਤੈਨੂੰ ਆਪਣੀ ਦੁਵੈਸ਼ ਦਾ ਮੇਰੇ ਨਾਲੋਂ ਵਧੇਰੇ ਧਿਆਨ ਹੈ, ਮੇਰੇ ਜੀਵਨ ਦਾ ਨਹੀਂ...! 'ਮੈਂ ਤੈਨੂੰ ਪਾਲ-ਪੋਸ ਕੇ ਵੱਡਾ ਕੀਤਾ' ਇਸ ਗੱਲ ਦਾ ਢੋਲ ਪਿੱਟਣਾ ਚਾਹੁੰਦੀ ਹੈਂ। ਇਸ ਤਰ੍ਹਾਂ ਦੇ ਵਿਆਕਰਣ ਸ਼ੁੱਧ ਅਤੇ ਹੀਣ-ਭਾਵਨਾ

ਵਾਲੇ ਨਾਟਕੀ ਵਾਕ ਤੇ ਸ਼ਬਦ-ਸਮੂਹ ਰੀਹੱਰਸਲ ਕਰਨ ਵਾਲੇ ਵਾਂਗ ਬੁੜਬੁੜਾਇਆ ਕਰਦਾ। ਪਰ ਉਹਨਾਂ ਨੂੰ ਪ੍ਰਗਟ ਕਰਨ ਦਾ ਉਹਨੂੰ ਅਵਸਰ ਹੀ ਨਾ ਮਿਲਿਆ। ਸੌਖ ਨਾਲ ਵਿਆਹ ਨਿਸ਼ਚਿਤ ਹੋ ਜਾਣ ਮਗਰੋਂ, ਇਸ ਤਰ੍ਹਾਂ ਦੀਆਂ ਸਾਰੀਆਂ ਮਨ-ਬਚਨੀਆਂ ਹੌਲੀ-ਹੌਲੀ ਖ਼ਤਮ ਹੋਣ ਲੱਗੀਆਂ। ਉਹਨੂੰ ਇੰਨੀ ਆਸਾਨੀ ਨਾਲ ਸਾਰਾ ਕੰਮ ਹੁੰਦਾ ਦੇਖ ਕੇ, ਨਾ ਕੇਵਲ ਖ਼ੁਸ਼ੀ ਮਿਲੀ, ਹੈਰਾਨੀ ਹੀ ਹੋਈ, ਸਗੋਂ ਆਪਣੇ ਮਾਮੇ ਦੀ ਕਾਰਜ-ਸ਼ਕਤੀ ਪ੍ਰਤੀ ਗੌਰਵ ਪੈਦਾ ਹੋਇਆ। ਮਾਂ ਵੀ ਕੁਝ ਦਿਨ ਦੇਵੀ ਸਮਾਨ ਦਿਖਾਈ ਦਿੱਤੀ। ਉਹਨੇ ਕਿੱਟੀ ਵਲੋਂ ਕਦੇ ਅਹਿਸਾਨ ਦੀ ਅਣਗਹਿਲੀ ਨਹੀਂ ਕੀਤੀ, ਬਿਨਾ ਕੁਝ ਬੋਲਿਆਂ, ਇਹ ਸੋਚ ਕੇ ਕਿ ਜੋ ਵੀ ਹੋਵੇਗਾ, ਉਹ ਸਭ ਬਰਦਾਸ਼ਤ ਕਰੇਗੀ। ਉਹ ਚੁੱਪ ਰਹਿ ਕੇ ਆਪਣੇ ਨਿੱਤ ਦੇ ਕੰਮਾਂ 'ਚ ਲੱਗੀ ਰਹਿੰਦੀ।

ਇਹਨਾਂ ਸਭ ਤਰ੍ਹਾਂ ਦੀਆਂ ਗੱਲਾਂ ਤੋਂ ਕਿੱਟੀ ਨੂੰ ਇਕ ਨਵਾਂ ਫ਼ਿਕਰ ਲੱਗਾ। ਉਏ ! ਮੇਰਾ ਵਿਆਹ ?...ਘਰ ਲਈ ਇਕ ਸੁਆਣੀ ਲਿਆ ਰਿਹਾ ਹਾਂ। ਇਸ ਤਰ੍ਹਾ ਦੇ ਨਾਰੀ-ਰਤਨ ਨੂੰ ਇਸ ਘਰ 'ਚ ਲਿਆਉਣਾ ਲੱਜਾ ਦਾ ਕੰਮ ਨਹੀਂ ? ਉਹ ਮੇਰੀ ਗ਼ਰੀਬੀ ਦੇਖ ਕੇ ਮੇਰਾ ਮਖ਼ੌਲ ਉਡਾਵੇ ਤਾਂ ਕਿਵੇਂ ? ਮੇਰਾ ਪਤੀ ਕਮਾਊ ਹੈ, ਦੂਸਰਿਆਂ ਦੇ ਸਾਹਮਣੇ ਇਹ ਵਖਾਣ ਕਰ ਕੇ ਆਉਣ ਵਾਲੀ ਘਰ 'ਚ ਟੁੱਟੇ-ਭੱਜੇ ਭਾਂਡਿਆਂ ਨੂੰ ਦੇਖ ਕੇ ਖਿੱਝੇਗੀ ? ਉਹਦੇ ਕੱਪੜੇ-ਲੱਤੇ ਦਾ ਖ਼ਰਚ ਕਿੰਨਾ ਹੋਵੇਗਾ ? ਉਹਨੂੰ ਪਹਿਲਾਂ ਹੀ ਇਹ ਦੱਸ ਦੇਣਾ ਚੰਗਾ ਹੋਵੇਗਾ ਕਿ ਉਹਨੂੰ ਮਾਂ ਦੇ ਦਿਲ ਨੂੰ ਜਿੱਤ ਲੈਣਾ ਚਾਹੀਦਾ ਹੈ। ਉਹ ਮੂਰਖ ਨਹੀਂ। ਦੋ-ਚਹੁੰ ਦਿਨਾਂ 'ਚ ਮਾਂ ਦਾ ਦਿਲ ਜਿੱਤ ਲਏਗੀ। ਹੁਣ ਮੁਤਬੰਨਾ ਬਣਨ ਦੀ ਆਸ 'ਚ ਵਿਆਹ ਦੀ ਮਨਜ਼ੂਰੀ ਦੇਣ ਵਾਲੀ ਮਾਂ, ਉਸ ਦੀ ਸੁੰਦਰਤਾ ਨੂੰ ਦੇਖ ਕੇ ਪਤਾ ਨਹੀਂ ਕਿੰਨੀ ਖ਼ੁਸ਼ ਹੋਵੇਗੀ ? ਅੱਜ ਜਿਵੇਂ ਮੈਨੂੰ ਚਹੁੰ ਬੰਦਿਆਂ 'ਚ ਖੜਾ ਕਰ ਕੇ 'ਇਹ ਮੇਰਾ ਪੁੱਤਰ ਹੈ' ਕਹਿ ਕੇ ਮਾਣ ਨਾਲ ਦੱਸਦੀ ਹੈ, ਇੰਜ ਹੀ ਕੀ ਨੂੰਹ ਨੂੰ ਨਹੀਂ ਦਿਖਾਵੇਗੀ ?

ਕਦੇ-ਕਦੇ ਕਿੱਟੀ ਦੀ ਹੱਦੋਂ ਬਾਹਰੀ ਸੋਚ-ਸ਼ਕਤੀ ਆਪਣਾ ਭਿਆਨਕ ਰੂਪ ਦਿਖਾ ਕੇ ਡਰਾਉਂਦੀ। ਉਹ ਸੋਚਦਾ, "ਵਾਹ ਜੀ, ਮੈਂ ਇੰਨਾ ਹੱਠ ਕਰ ਕੇ ਰਤਨਾ ਨਾਲ ਵਿਆਹ ਕਰਾਉਣ ਦੀ ਤਾਂਘ ਕਰ ਰਿਹਾ ਹਾਂ, ਕੀ ਇਹ ਠੀਕ ਹੈ ? ਹੱਠ ਕਰ ਕੇ ਪ੍ਰਾਪਤ ਕੀਤੀ ਹੋਈ ਚੀਜ਼ ਚੰਗੀ ਨਾ ਨਿੱਕਲੇ, ਤਾਂ ਕੀ ਮਖ਼ੌਲ ਨਹੀਂ ਉੱਡੇਗਾ ? ਜੇ ਚੰਗੀ ਤਰ੍ਹਾਂ ਸੋਚ ਸਮਝ ਕੇ, ਮੈਂ ਇਕ ਵਾਰ ਹੱਠ ਫੜਦਾ, ਤਾਂ ਚੰਗਾ ਨਾ ਰਹਿੰਦਾ ? ਉਂਜ ਮੈਂ ਉਹਨੂੰ ਚੰਗੀ ਤਰ੍ਹਾਂ 'ਨਰਕ-ਚਤੁਰਦਸ਼ੀ' ਵਾਲੇ ਦਿਨ ਹੀ ਦੇਖਿਆ ਸੀ। ਉਸ ਪਿੱਛੋਂ, ਜਦ ਵੀ ਉਹਨੂੰ ਦੇਖਿਆ, ਤਾਂ ਲੁਕਦੀ ਹੀ ਫਿਰਦੀ ਸੀ। ਇੰਨਾ ਉਤਾਵਲਾ ਹੋ ਕੇ ਜਿਹੜਾ ਕੰਮ ਕੀਤਾ ਹੈ, ਪਤਾ ਨਹੀਂ ਕੱਲ੍ਹ ਉਸਦਾ ਕੀ ਨਤੀਜਾ ਨਿੱਕਲੇਗਾ ? ਜੋ ਹੁੰਦਾ ਹੈ, ਸੋ ਹੋਣ ਦਿਉ।"

ਵਿਆਹ ਕਰਨ ਵਾਲਾ ਹੀ ਵਿਆਹ ਦੇ ਸੰਕਟ ਨੂੰ ਜਾਣਦਾ ਹੈ। ਮਿੱਤਰਾਂ ਨੂੰ ਤਾਂ ਕੇਵਲ ਮਿਠਾਈ ਨਾਲ ਹੀ ਮਤਲਬ ਹੁੰਦਾ ਹੈ। ('ਮਿਸ਼ਠੱਾਨ ਮਿਤਰੇ ਜਨਾ:')।

ਗੋਦ ਲਏ ਜਾਣ ਦੀ ਗੱਲ ਤੋਂ ਕਿੱਟੀ ਵੀ ਬਹੁਤ ਖ਼ੁਸ਼ ਸੀ। ਇਹ ਵਿਚਾਰ ਮਾਮਾ ਜੀ ਦੇ ਮਨ 'ਚ ਸੀ, ਪਰ ਪਤਾ ਨਹੀਂ ਹੁਣ ਤੱਕ ਉਹਨੂੰ ਕਿਉਂ ਨਹੀਂ ਪਤਾ ਚੱਲਿਆ।

ਇਹ ਸੋਚ ਕੇ ਉਹ ਪੁਲਕਿਤ ਹੋਇਆ ਕਿ ਮਾਮਾ ਜੀ ਅਤੇ ਮਾਮੀ ਜੀ ਉਹਨੂੰ ਆਪਣਾ ਪੁੱਤਰ ਸਮਝਦੇ ਆ ਰਹੇ ਹਨ। ਨਰਕ ਚਤੁਰਦਸ਼ੀ ਦੇ ਦਿਨ ਰਾਘੱਪਾ ਦੀ 'ਰੋਟੀ ਏਥੇ ਹੀ ਖਾ ਕੇ ਜਾਈਂ' ਦੀ ਜ਼ਿੱਦ, 'ਇਹ ਤੇਰਾ ਘਰ ਨਹੀਂ ਕੀ ?' ਆਖਣਾ ਘਿਸਰਦੀ ਜਿਹੀ ਆ ਕੇ ਚੰਪੱਕਾ ਦਾ ਘਿਉ ਦੀ ਕਟੋਰੀ ਭਰਨ ਦਾ ਉਤਸ਼ਾਹ ਸੀ। ਇਹ ਸੱਭ ਗੱਲਾਂ ਉਸ ਲਈ ਇਕ ਨਵਾਂ ਅਰਥ ਲੈ ਕੇ ਚਮਕਣ ਲੱਗੀਆਂ।

ਕਿੱਟੀ ਦੇ ਸਾਹਮਣੇ ਹੁਣ ਦੋ ਵੱਡੇ ਕੰਮ ਸਨ। ਇਕ ਵਿਆਹ ਦੇ ਖ਼ਰਚ ਦੀ ਗੱਲ, ਦੂਸਰਾ ਰਤਨਾ ਲਈ ਅੰਤਿਮ ਉਪਦੇਸ਼। ਗੰਗੱਵਾ ਦਾ ਦੋਹਾਂ ਪਾਸਿਆਂ ਦਾ ਖ਼ਰਚਾ ਮਾਮੇ 'ਤੇ ਲੱਦਣਾ, ਕਿੱਟੀ ਨੂੰ ਕੁਝ ਗ਼ੈਰ-ਮੁਨਾਸਿਬ ਲੱਗਣ 'ਤੇ ਵੀ, ਖ਼ੁਦ ਖ਼ਰਚ ਨਾ ਕਰ ਕੇ, ਹੋਟਲ 'ਚ ਖਾਣ ਦੀ ਲੱਤ ਪੈ ਜਾਣ ਕਰਕੇ, ਇਹ ਗੱਲ ਕੁਲ ਮਿਲਾ ਕੇ ਠੀਕ ਠੀਕ ਹੀ ਜਚੀ। ਇਸ ਤੋਂ ਇਲਾਵਾ ਉਹ ਨੂੰ ਇਸ ਗੱਲ ਦਾ ਵਿਸ਼ਵਾਸ ਵੀ ਹੋਇਆ ਕਿ ਰਾਘੱਪਾ ਉਹਨੂੰ ਆਪਣਾ ਪੁੱਤਰ ਸਮਝ ਕੇ ਖ਼ੁਸ਼ੀ-ਖ਼ੁਸ਼ੀ ਖ਼ਰਚ ਚੁੱਕੇਗਾ। ਤਾਂ ਵੀ ਕੀ ਵਿਆਹ ਦੇ ਖ਼ਰਚ ਲਈ ਪੰਜ-ਸੱਤ ਸੌ ਰੁਪਏ ਨਹੀਂ ਹੋਣੇ ਚਾਹੀਦੇ ?...ਕੱਪੜਾ-ਲੱਤਾ, ਚਪੜਾਸੀ, ਪਿਆਦਿਆਂ ਦਾ ਇਨਾਮ — ਅਜਿਹੇ ਕਿੰਨੇ ਹੀ ਖ਼ਰਚ ਹਨ ? ਵਰ-ਦੱਖਣਾ ਤਾਂ ਵਿਆਹ ਵਾਲੇ ਦਿਨ ਹੀ ਮਿਲੇਗੀ। ਤਦੋਂ ਤੱਕ ਦਾ ਖ਼ਰਚ ਕਿੱਥੋਂ ਚੱਲੇਗਾ ? ਮਾਂ ਨੇ ਤਾਂ ਚੁੱਪ ਵੱਟ ਲਈ ਸੀ। ਵਾਸਤਵ 'ਚ ਹੁਣ ਦ੍ਵੈਸ਼ ਨੂੰ ਭੁੱਲ ਕੇ ਇਹਨਾਂ ਪ੍ਰਸ਼ਨਾਂ ਦਾ ਹੱਲ ਉਹਨਾਂ ਨੂੰ ਆਪਣੇ ਆਪ ਮੈਨੂੰ ਦੱਸਣਾ ਚਾਹੀਦਾ ਸੀ। ਪਰ ਜਿਹਨੇ ਮੈਨੂੰ ਖ਼ਾਕੀ ਨਿੱਕਰ 'ਚ ਦਫ਼ਤਰ ਭੇਜਿਆ, ਕੀ ਹੁਣ ਉਹ ਬਦਲੇਗੀ ?...ਠੀਕ ਹੈ, ਇਸ ਵਿਆਹ 'ਚ ਮੇਰੀ ਬੇਇੱਜ਼ਤੀ ਵੀ ਹੋ ਜਾਵੇ, ਤਾਂ ਵੀ ਉਹਨੂੰ ਕੀ ? ਮੈਨੂੰ ਖ਼ੁਦ ਹੀ ਅੱਗੇ ਹੋ ਕੇ ਇਸ ਵਿਆਹ ਨੂੰ ਸਫ਼ਲ ਬਣਾ ਕੇ ਦਿਖਾਉਣਾ ਹੋਏਗਾ। ਉਸ ਨੇ ਵਿਆਹ ਦੀ ਪਰਵਾਨਗੀ ਦੇ ਦਿੱਤੀ ਹੈ, ਇਹ ਸੋਚ ਕੇ ਹੱਥ 'ਤੇ ਹੱਥ ਰੱਖੀ ਦੂਸਰਿਆਂ 'ਤੇ ਨਿਰਭਰ ਹੋ ਕੇ ਅੱਗੇ ਦੀ ਗੱਗ ਬਿਨਾ ਸੋਚੇ-ਵਿਚਾਰੇ ਵਿਆਹ-ਮੰਡਪ 'ਚ ਜਾ ਕੇ, ਮੈਨੂੰ ਅਪਮਾਨਿਤ ਨਹੀਂ ਹੋਣਾ ਚਾਹੀਦਾ। ਮੈਨੂੰ ਧੋਖੇ 'ਚ ਨਹੀਂ ਰਹਿਣਾ ਚਾਹੀਦਾ। ਮਾਂ ਨੂੰ ਪਤਾ ਲੱਗ ਜਾਣਾ ਚਾਹੀਦਾ ਹੈ ਕਿ ਮੈਂ ਅਕਲਮੰਦ ਹੋ ਗਿਆ ਹਾਂ...ਇਹ ਸੋਚ ਕੇ ਉਹਨੇ ਮਾਂ ਨੂੰ ਪੁੱਛਿਆ —

"ਮਾਂ, ਵਿਆਹ ਦੇ ਖ਼ਰਚ ਬਾਰੇ ਕੁਝ ਸੋਚਿਆ ਹੈ ?

ਗੰਗੱਵਾ ਬੋਲੀ, "ਤੇਰਾ ਮਾਮਾ ਕਿਉਂ ਨਹੀਂ ਕਰੇਗਾ, ਕੁੜੀ ਦੇ ਰਿਹਾ ਹੈ।"

"ਠੀਕ ਹੈ, ਪਰ ਕਿੰਨਾ ਕਰੇਗਾ ? ਮੁੰਡੇ ਦੇ ਨਾਂ ਦੇ ਕੱਪੜੇ ਬਣਵਾਏਗਾ, ਖਾਣ-ਪੀਣ ਦਾ ਖ਼ਰਚ ਕਰੇਗਾ। ਕੱਪੜੇ-ਲੱਤੇ, ਸੋਨਾ ਵਗ਼ੈਰਾ-ਵਗ਼ੈਰਾ ਇਹ ਸਭ ਅਸੀਂ ਨਹੀਂ ਸੋਚਣਾ ਕੀ ?"

"ਇਹ ਸਭ ਗੱਲਾਂ ਤਾਂ ਵਿਆਹ ਕਰਾਉਣ ਵਾਲੇ ਨੂੰ ਸੋਚਣੀਆਂ ਚਾਹੀਦੀਆਂ ਹਨ।"

"ਹਾਂ, ਇਉਂ ਆਖ। ਸਾਫ਼-ਸਾਫ਼ ਕਹਿ ਦੇ ਕਿ ਤੂੰ ਨਹੀਂ ਕਰਨਾ ਚਾਹੁੰਦੀ। ਜੋ ਕਰਨਾ ਹੈ, ਮੈਂ ਕਰ ਲਵਾਂਗਾ।"

"ਇਸ 'ਚ ਮੇਰੇ ਕਹਿਣ ਦੀ ਕੀ ਲੋੜ ਹੈ ?...ਤੈਨੂੰ ਅੱਖਾਂ ਤੋਂ ਦਿਸਦਾ ਨਹੀਂ ? ਮੈਂ ਕਿੱਥੋਂ ਕਰਾਂ ? ਤੂੰ ਕਮਾਉਂਦਾ ਹੈਂ, ਕਰ।"

ਕੁਝ ਚਿਰ ਲਈ ਚੁੱਪ ਛਾ ਗਈ। ਅੰਤ ਕਿੱਟੀ ਥੁੱਕ ਅੰਦਰ ਲੰਘਾ ਕੇ ਸਾਹਸ ਨਾਲ ਬੋਲਿਆ, "ਤਾਂ ਸੁਣਿਆ ਹੈ, ਡੇਸਾਈ ਕੋਲ ਤੇਰੇ ਹਜ਼ਾਰ ਰੁਪਏ ਰੱਖੇ ਹੋਏ ਹਨ।"

"ਹਜ਼ਾਰ ਰੁਪਏ ਕਿੱਥੋਂ ਆਏ ? ਕੀ ਤੈਨੂੰ ਪਾਗਲਪਨ ਸਵਾਰ ਹੋਇਐ ?... ਕਿੱਥੋਂ ਆਉਣਗੇ ਹਜ਼ਾਰ ਰੁਪਏ ? ਹਜ਼ਾਰ ਰੁਪਏ ਹੁੰਦੇ ਤਾਂ ਅਜਿਹੀ ਧੋਤੀ ਪਹਿਨਦੀ ?..." ਗੰਗੱਵਾ ਨੇ ਆਪਣੀ ਲਾਲ ਸਾੜ੍ਹੀ 'ਤੇ ਇਧਰ-ਉਧਰ ਲੱਗੀਆਂ ਟਾਕੀਆਂ ਦਿਖਾਈਆਂ।

ਉਸ ਦਿਨ ਕਿੱਟੀ ਦੇ ਅੱਖਾਂ ਤੋਂ ਉਹਲੇ ਹੁੰਦਿਆਂ ਹੀ, ਗੰਗੱਵਾ ਡੇਸਾਈ ਜੀ ਦੇ ਘਰ ਗਈ। ਅਤੇ ਕਿੱਟੀ ਨਾਲ ਹੋਏ ਸਭ ਸਵਾਲ-ਜਵਾਬ ਉਹਨਾਂ ਨੂੰ ਦੱਸ ਦਿੱਤੇ। ਉਹਨਾਂ ਤੋਂ ਇਹ ਬਚਨ ਲਿਆ ਕਿ ਜੇ ਕਿੱਟੀ ਉਹਨਾਂ ਤੋਂ ਪੁੱਛੇ ਤਾਂ ਉਸ ਨੂੰ ਸਾਫ਼-ਸਾਫ਼ ਦੱਸ ਦੇਣਾ ਚਾਹੀਦਾ ਹੈ ਕਿ ਤੇਰੀ ਮਾਂ ਨੇ ਮੇਰੇ ਪਾਸ ਕੋਈ ਪੈਸੇ ਨਹੀਂ ਰੱਖੇ।

ਕਿੱਟੀ ਆਪਣੀ ਹੋਣ ਵਾਲੀ ਪਤਨੀ ਨੂੰ ਵੇਖਣ ਦੇ ਬਹਾਨੇ, ਪੰਜ-ਛੇ ਵਾਰ ਆਪਣੇ ਮਾਮੇ ਦੇ ਘਰ ਆਇਆ। ਆਉਣ 'ਤੇ ਹਰ ਵਾਰ ਚਾਹ-ਨਾਸ਼ਤਾ ਹੋ ਹੀ ਜਾਂਦਾ ਸੀ, ਪਰ ਰਤਨਾ ਇਕਾਂਤ 'ਚ ਨਾ ਮਿਲ ਸਕੀ। ਉਸਦੀ ਝਲਕ-ਮਾਤਰ ਵੇਖਣ ਨੂੰ ਜ਼ਰੂਰ ਮਿਲ ਜਾਂਦੀ ਸੀ। ਹੁਣ ਰਤਨਾ ਲਾਂਗ ਵਾਲੀ ਸਾੜ੍ਹੀ ਪਾਉਣ ਲੱਗ ਪਈ ਸੀ। ਇਕ ਵਾਰ ਮਹਿਬੂਬ ਜਾਨ ਨੇ ਗੰਧਰਵ ਲਾਂਗ ਵਾਲੀ ਧੋਤੀ ਪਹਿਨਣੀ ਸਿਖਾਈ ਸੀ। ਪਰ ਨਾ ਤਜਰਬਾਕਾਰ ਹੋਣ ਦੇ ਕਾਰਨ ਉਸ ਢੰਗ ਦੀ ਸਾੜ੍ਹੀ, ਰਤਨਾ ਠੀਕ ਤਰ੍ਹਾਂ ਨਹੀਂ ਸੀ ਪਹਿਨ ਸਕੀ। ਇਸ ਤਰ੍ਹਾਂ ਊਟ-ਪਟਾਂਗ ਸਾੜ੍ਹੀ ਲਪੇਟ ਕੇ ਤੁਰਨ ਨਾਲ ਕਿੱਟੀ ਨੂੰ ਉਸ ਦੇ ਲੰਗੜੀ ਹੋਣ ਦਾ ਸ਼ੱਕ ਹੋਇਆ। ਉਸ ਦਾ ਕਾਲਜਾ ਧੱਕ ਦੇ ਕੇ ਰਹਿ ਗਿਆ। ਪਰ ਸਾਰੀ ਗੱਲ ਦਾ ਪਤਾ ਲੱਗਣ 'ਤੇ ਸ਼ੱਕ ਦੂਰ ਹੋ ਗਿਆ। ਇਕ ਵਾਰ ਉਹਨੂੰ ਲੱਗਾ ਕਿ ਥੋੜ੍ਹੀ ਭੈਂਗੀ ਹੈ। ਗੱਲਾਂ ਹੀ ਗੱਲਾਂ 'ਚ ਉਹਨੂੰ ਇਕ ਵਾਰ ਲੱਗਾ ਕਿ ਉਹ ਥਥਲਾਉਂਦੀ ਵੀ ਹੈ। ਉਸਦੀ ਸੁੰਦਰਤਾ ਬਾਰਿ ਵੀ ਕਦੇ-ਕਦੇ ਉਹਨੂੰ ਸੰਦੇਹ ਹੋ ਜਾਂਦਾ। ਉਹਨੀਂ ਦਿਨੀਂ ਵਿਆਹ ਨਿਸ਼ਚਿਤ ਹੋ ਜਾਣ ਦੀ ਪ੍ਰਸੰਨਤਾ ਨਾਲ ਉਸਦਾ ਸਰੀਰ ਰਤਾ ਕੁ ਭਰ ਜਿਹਾ ਗਿਆ ਸੀ ਅਤੇ ਉਹ ਪਾਰਬਤੀ ਵਾਂਗ ਸੁੰਦਰ ਲੱਗਣ ਲੱਗ ਪਈ ਸੀ। ਪਰ ਕਿੱਟੀ ਨੂੰ ਸ਼ੱਕ ਹੋਣ ਲੱਗਾ ਸੀ ਕਿ ਉਸ ਦੇ ਸਰੀਰ ਦਾ ਰੰਗ ਅਸਲੀ ਹੈ ਜਾਂ ਰੰਗ ਮਲ ਰਖਿਆ ਹੈ। ਜੇ ਇਹ ਮਹਿਬੂਬ ਜਾਨ ਦੀ ਸਿੱਖਿਆ ਦਾ ਹੀ ਨਤੀਜਾ ਹੋਵੇ ਤਾਂ ? ਅਖ਼ੀਰ ਆਪਣੇ ਸ਼ੱਕਾਂ 'ਤੇ ਆਪਣੇ-ਆਪ ਹੀ ਖਿੱਝ ਕੇ, 'ਜੋ ਹੁੰਦਾ ਹੈ ਸੋ ਹੋਣ ਦਿਉ' ਸੋਚ ਕੇ ਆਪਣੇ ਮਨ ਨੂੰ ਪੱਕਿਆਂ ਕਰ ਲਿਆ।

ਅਖ਼ੀਰ ਇਕ ਵਾਰ ਉਹਦੇ ਨਾਲ ਇੱਕਲਿਆਂ ਮੇਲ ਦਾ ਸੰਜੋਗ ਪ੍ਰਾਪਤ ਹੋ ਗਿਆ। ਕਿੱਟੀ ਦੇ ਚੱਕਰ ਕੱਟਣ ਦੇ ਮੰਤਵ ਨੂੰ ਭਾਂਪ ਕੇ, ਰਸਿਕ ਰਾਘੱਪਾ ਨੇ ਆਪਣੀ ਪਤਨੀ ਨੂੰ ਸੰਕੇਤਿਕ ਰੂਪ 'ਚ ਦੱਸ ਦਿੱਤਾ। ਅਜਿਹੇ ਮਾਮਲਿਆਂ 'ਚ ਚੰਪੱਕਾ ਨੂੰ ਬੜਾ ਡਰ ਲੱਗਦਾ ਸੀ। ਦੂਰੋਂ ਹੀ ਕਿੱਟੀ ਨੂੰ ਆਉਂਦਿਆਂ ਦੇਖ ਇਕ ਦਿਨ ਚੰਪੱਕਾ ਰਤਨਾ ਨੂੰ ਆਖਣ ਲੱਗੀ, "ਇੰਜ ਲੱਗਦਾ ਹੈ, ਤੇਰਾ ਪਤੀ ਤੈਨੂੰ ਕੁਝ ਕਹਿਣਾ ਚਾਹੁੰਦਾ ਹੈ, ਮੈਂ ਜ਼ਰਾ ਪਿਛਵਾੜੇ ਰਹਾਂਗੀ। ਤੂੰ ਡਰੀਂ ਨਾ। ਤੂੰ ਜ਼ਿਆਦਾ ਗੱਲ ਨਾ ਕਰੀਂ।" ਹੋਰ ਵੀ ਜੋ ਕੁਝ ਕੰਨ 'ਚ ਕਹਿਣਾ ਸੀ, ਕਹਿ ਕੇ ਪਿਛਵਾੜੇ ਚਲੀ ਗਈ। ਰਤਨਾ ਅਖ਼ਬਾਰ ਲੈ ਕੇ

ਵਿਹੜੇ ਦੇ ਕੋਲ ਵਾਲੇ ਕਮਰੇ 'ਚ ਜਾ ਬੈਠੀ।

ਕਿੱਟੀ ਇਸ ਤਰ੍ਹਾਂ ਅਖ਼ਬਾਰ 'ਚ ਲੀਨ ਪਤਨੀ ਨੂੰ ਇਕਾਂਤ 'ਚ ਦੇਖ ਕੇ ਆਸ਼ਾ ਅਤੇ ਭੈ ਨਾਲ ਤ੍ਰੇਲੀਓ-ਤ੍ਰੇਲੀ ਹੋ ਗਿਆ। ਉਹਨੂੰ, ਕੋਈ ਰਸੀਲੀ ਗੱਲ ਚੇਤੇ ਨਾ ਆਉਣ ਕਾਰਨ ਪੁੱਛਿਆ, "ਪਿਤਾ ਜੀ ਨਹੀਂ ?"

ਰਤਨਾ ਇਉਂ ਹੜਬੜਾ ਕੇ ਉੱਠੀ, ਮਾਨੋ ਉਹਨੇ ਉਹਨੂੰ ਹੁਣੇ ਹੀ ਦੇਖਿਆ ਹੋਵੇ ਅਤੇ ਆਖਣ ਲੱਗੀ, "ਨਹੀਂ।"

"ਮਾਂ ਕਿੱਥੇ ਹੈ ?"

"ਪਿੱਛਵਾੜੇ ਨਿੰਮ ਦੀਆਂ ਪੱਤੀਆਂ ਤੋੜ ਰਹੀ ਹੈ।"

ਇਕਾਂਤ ਕਾਰਨ ਦੋਵੇਂ ਕਾਹਲੇ ਪੈ ਗਏ। ਇਸ ਕਰ ਕੇ ਕੁਝ ਚਿਰ ਚੁੱਪ ਛਾਈ ਰਹੀ।

"ਤੂੰ ਮੇਰੀ ਮਾਂ ਨੂੰ ਦੇਖਿਆ ਹੈ ?"

"ਨਹੀਂ ਤਾਂ।"

"ਤੇਰੇ ਮਾਤਾ-ਪਿਤਾ ਚਾਹੇ ਜੋ ਪਏ ਕਹਿਣ, ਪਰ ਮੇਰੀ ਮਾਂ ਜਿਹੋ-ਜਿਹੀ ਉਦਾਰ ਹੈ, ਉਹੋ ਜਿਹੀ ਦੁਨੀਆਂ 'ਚ ਦੂਸਰੀ ਨਹੀਂ ਮਿਲੇਗੀ।"

"ਆਪਣੀ-ਆਪਣੀ ਮਾਂ ਸਭਨਾਂ ਨੂੰ ਅਜਿਹੀ ਹੀ ਲੱਗਦੀ ਹੈ।"

"ਨਹੀਂ ਨਹੀਂ, ਮੇਰੀ ਮਾਂ ਤਾਂ ਦੇਵੀ ਹੈ। ਇਸ ਵਿਆਹ ਲਈ ਮਨਜ਼ੂਰੀ ਦਿੱਤੀ, ਇਹ ਕਿੰਨੀ ਵੱਡੀ ਗੱਲ ਹੈ। ਇਹ ਕਲਪਨਾ ਕਰ ਸਕਦੀ ਏਂ ?"

"ਨਹੀਂ।"

"ਜਦੋਂ ਘਰ ਆਏਂਗੀ, ਤਾਂ ਉਹਨੂੰ ਖ਼ੁਸ਼ ਰੱਖਣਾ। ਤੂੰ ਉਹਦੀ ਸੇਵਾ ਕਰੇਂਗੀ, ਤਾਂ ਮੈਨੂੰ ਵੀ ਤਸੱਲੀ ਹੋਵੇਗੀ।"

"ਤਾਂ ਤੁਹਾਡੀ ਸੇਵਾ ਕੌਣ ਕਰੇਗਾ ?"

"ਮੇਰੀ ਵੀ ਕਰਨੀ ਹੈ, ਉਸ ਦੀ ਵੀ ਕਰਨੀ ਪਏਗੀ। ਪਰ ਉਹਦੀ ਬਹੁਤੀ। ਉਸ ਨੂੰ ਪ੍ਰਸੰਨ ਰੱਖੇਂਗੀ, ਤਾਂ ਮੈਨੂੰ ਵੀ ਖ਼ੁਸ਼ੀ ਹੋਵੇਗੀ।"

"ਸਾਥੋਂ ਜਿੰਨੀ ਹੋ ਸਕੇਗੀ, ਕਰਾਂਗੇ।"

"ਤੂੰ ਕਰੇਂਗੀ, ਇਹ ਤਾਂ ਤੂੰ ਮੈਨੂੰ ਤਸੱਲੀ ਦੇਣ ਨੂੰ ਕਹਿ ਰਹੀ ਏਂ।"

"ਉਹਨਾਂ ਨੂੰ ਵੀ ਇੰਨਾ ਆਖ ਦੇਣਾ ਕਿ ਨੂੰਹ ਨੂੰ ਤੰਗ ਕਰ ਕੇ ਰੁਆਉਣਾ ਨਹੀਂ।"

ਕਿੱਟੀ ਢਿੱਲਾ-ਜਿਹਾ ਪੈ ਗਿਆ। ਕੁਝ ਚਿੜ ਕੇ ਰਤਾ ਉੱਚੀ ਆਵਾਜ਼ 'ਚ ਬੋਲਿਆ —

"ਹਾਂ, ਉਹਨਾਂ ਦੀ ਸੇਵਾ ਕਰਾਂਗੀ, ਇੰਨਾ ਸਾਫ਼-ਸਾਫ਼ ਕਹਿ ਦੇਣ 'ਚ ਤੇਰਾ ਕੀ ਵਿਗੜ ਜਾਂਦਾ।"

"ਹਾਂ, ਸੇਵਾ ਕਰਾਂਗੀ।" ਇੰਨਾ ਆਖ ਕੇ ਰਤਨਾ ਸਿਸਕ ਉੱਠੀ। ਹੰਝੂ ਅੱਖਾਂ ਤੋਂ ਲੈ ਕੇ ਗਲ੍ਹਾਂ ਤੱਕ ਆ ਗਏ। ਸਾੜ੍ਹੀ ਦੇ ਪੱਲੇ ਨਾਲ ਉਹਨਾਂ ਨੂੰ ਪੂੰਝਣ ਲੱਗੀ।

"ਨਹੀਂ-ਨਹੀਂ, ਤੇਰਾ ਮਨ ਦੁਖਾਉਣ ਲਈ ਮੈਂ ਇਹ ਨਹੀਂ ਸੀ ਆਖਿਆ। ਤੇਰੇ ਭਲੇ ਲਈ...।"

"ਕਿਉਂ ?...ਆਪਣੀ ਸੱਸ ਦੀ ਸੇਵਾ ਨਾ ਕਰਨਾ, ਇਹ ਸਿਖਾ ਕੇ ਮੇਰੇ ਮਾਂ-ਪਿਉ ਨਹੀਂ ਘੱਲਣਗੇ ?" ਇਹ ਆਖਦਿਆਂ-ਆਖਦਿਆਂ ਇਕ ਵਾਰ ਫੇਰ ਸਿਸਕੀਆਂ ਲੈਣ ਲੱਗੀ।

ਕਿੱਟੀ ਨੂੰ ਹੱਲ ਲੱਭ ਗਿਆ। ਉਹਨੂੰ ਲੱਗਾ, ਰਤਨਾ ਸੇਵਾ ਕਰਨ ਨੂੰ ਤਿਆਰ ਹੈ। ਮੈਂ ਹੀ ਸੰਸੇ ਨਾਲ ਅਜਿਹੇ ਮੂਰਖਤਾ-ਭਰੇ ਪ੍ਰਸ਼ਨ ਪੁੱਛ ਕੇ ਉਸਦੇ ਨਿਰਕਪਟ ਮਨ ਨੂੰ ਅਪਮਾਨਿਤ ਕੀਤਾ। ਇਸ ਖ਼ੁਸ਼ੀ ਦੇ ਉਛਾਲ 'ਚ ਉਹਨੇ ਉਸਦੇ ਹੰਝੂ ਪੂੰਝਣ ਲਈ ਹੱਥ ਅੱਗੇ ਵਧਾਇਆ।

ਮਾਂ ਦੀ ਕੰਨ 'ਚ ਫੁਸਫੁਸਾਈ ਗੱਲ, ਉਹਨੂੰ ਯਾਦ ਆਈ। ਰਤਨਾ ਇੰਨੇ 'ਚ ਪਿੱਛੇ ਨੂੰ ਖਿਸਕ ਕੇ ਅੰਦਰ ਚਲੀ ਗਈ। ਕਿੱਟੀ ਦੀਆਂ ਉਂਗਲੀਆਂ 'ਚ ਉਸਦੇ ਤੱਤੇ-ਤੱਤੇ ਹੰਝੂ ਲੱਗੇ ਸਨ। ਉਹਨੇ ਉਹਨਾਂ ਨੂੰ ਆਪਣੇ ਹੋਠਾਂ ਨਾਲ ਲਾ ਲਿਆ।

ਕਿੱਟੀ ਆਪਣੀ ਅਗਲੀ ਤਿਆਰੀ 'ਚ ਲੱਗ ਗਿਆ। ਉਹਨੇ ਇਹ ਨਿਸ਼ਚਾ ਕਰ ਲਿਆ ਕਿ ਮਾਂ ਦੇ ਉਤਸ਼ਾਹ-ਹੀਣ ਹੋਣ 'ਤੇ ਵੀ ਵਿਆਹ ਦੀ ਧੂਮ-ਧਾਮ 'ਚ ਕਮੀ ਨਹੀਂ ਆਉਣੀ ਚਾਹੀਦੀ। ਹਾਲੇ ਇਕ ਮਹੀਨਾ ਪਹਿਲਾਂ ਹੀ ਇਕ ਵਪਾਰੀ ਨਾਲ ਵਾਕਫ਼ੀ ਹੋਈ ਸੀ, ਜੋ ਦਲਾਲੀ ਦਾ ਕੰਮ ਕਰਦਾ ਸੀ। ਉਹਦੇ ਇਕ ਕੰਮ 'ਚ ਕਿੱਟੀ ਦੇ ਹੱਥ ਵੀਹ ਰੁਪਏ ਲੱਗੇ ਸਨ। ਕਿੱਟੀ ਸਿੱਧਾ ਉਸਦੀ ਦੁਕਾਨ ਤੇ ਗਿਆ। ਉਹਨੇ ਆਦਰ ਨਾਲ ਕਿੱਟੀ ਦਾ ਸੁਆਗਤ ਕੀਤਾ। ਉਹ ਅੱਧਾ ਧਿਆਨ ਕੰਮ ਵਲ ਅਤੇ ਅੱਧਾ ਉਸਦੀਆਂ ਗੱਲਾਂ 'ਚ ਲਾ, ਗੱਦੀ 'ਤੇ ਪਿੱਠ ਲਾ ਕੇ ਬੈਠ ਗਿਆ। ਕਿੱਟੀ ਨੇ ਝੱਟਪੱਟ ਗੱਲ ਤੋਰੀ ਅਤੇ ਇਕ ਹਜ਼ਾਰ ਰੁਪਏ ਦਾ ਕਰਜ਼ਾ ਮੰਗਿਆ, ਇਹ ਸੋਚ ਕੇ ਕਿ ਹਜ਼ਾਰ ਮੰਗਣ 'ਤੇ ਚਾਰ-ਪੰਜ ਸੌ ਤਾਂ ਮਿਲ ਹੀ ਜਾਣਗੇ। ਸ਼ੇਟੀ ਉਸੇ ਦੇ ਗਲ ਪੈ ਗਿਆ। "ਕੀ ਸਾਹਬ, ਗੁੜ ਦੀ ਟ੍ਰਾਂਸਪੋਰਟ ਦਾ ਤੁਸੀਂ ਹੀ ਲਾਈਸੈਂਸ ਦਿੱਤਾ ਸੀ। ਜੋ ਪੈਸਾ ਸੀ, ਉਹ ਉਸੇ 'ਚ ਲਾ ਦਿੱਤਾ ਹੈ। ਇਕ ਮਹੀਨਾ ਠਹਿਰੋ, ਕੁਝ ਨਹੀਂ ਤਾਂ, ਦੋ-ਚਾਰ ਸੌ ਦੇ ਹੀ ਦਿਆਂਗਾ।" ਆਖ ਕੇ ਵਪਾਰ ਬਾਰੇ ਆਪਣੀ ਮੁਸੀਬਤ ਦੱਸੀ। ਕਿੱਟੀ ਨੂੰ ਅਪਮਾਨ-ਜਿਹਾ ਲੱਗਾ। ਪਰ ਸ਼ੇਟੀ ਨੇ ਹੋਰ ਆਦਰ-ਸਤਿਕਾਰ 'ਚ ਕਸਰ ਨਾ ਛੱਡੀ। ਡਬਲ ਰੋਟੀ, ਮੱਖਣ, ਚਾਹ ਆਦਿ ਸਭੋ ਕੁਝ ਹੋਇਆ। ਜਦ ਵਾਪਸ ਮੁੜਨ ਲੱਗਾ, ਤਾਂ ਸ਼ੇਟੀ ਨੇ ਪੁੱਛਿਆ, "ਸਾਨੂੰ ਵਿਆਹ 'ਤੇ ਬੁਲਾਏਂਗਾ ?" ਇਸ 'ਤੇ ਕਿੱਟੀ ਨੇ ਉੱਤਰ ਦਿੱਤਾ, "ਤੁਹਾਡੇ ਬਿਨਾਂ ਕਿਤੇ ਸਾਡਾ ਵਿਆਹ ਹੋ ਸਕਦਾ ਹੈ !"

"ਜੇ ਬੁਲਾਇਆ ਤਾਂ ਕੁਝ ਭੇਂਟ ਲੈ ਕੇ ਆਵਾਂਗਾ, ਨਹੀਂ ਤਾਂ ਦਫ਼ਤਰ 'ਚ ਤਾਂ ਭੇਂਟ ਹੋਵੇਗੀ ਹੀ।" ਆਖ ਕੇ ਸ਼ੇਟੀ ਹੱਸ ਪਿਆ। ਜ਼ਖ਼ਮ 'ਤੇ ਸੱਟ ਵੱਜੀ।

ਹੋਰ ਵੀ ਦੋ ਥਾਂ ਸਨ। ਪਰ ਇਹ ਸੋਚ ਕੇ ਕਿ ਜੇ ਉਹ ਵੀ ਸ਼ੇਟੀ ਵਾਂਗ ਹੀ ਆਖਣ, ਤਾਂ ਕੀ ਬਣੇਗਾ ? ਉਹਨੇ ਉਥੇ ਜਾਣ ਦਾ ਵਿਚਾਰ ਮੁਲਤਵੀ ਕਰ ਦਿੱਤਾ। ਮਨ ਵਿਚ ਪੈਸੇ ਦੀ ਚਿੰਤਾ ਇਕ ਭਾਰ ਬਣ ਗਈ ਸੀ। ਇਕ ਦਿਨ ਆਪਣੀ ਚਿੰਤਾ

ਤੋਂ ਅੱਕ ਕੇ, ਡੇਸਾਈ ਜੀ ਕੋਲ ਆਇਆ ਅਤੇ ਉਹਨਾਂ ਦੇ ਸਾਹਮਣੇ ਆਪਣੀਆਂ ਸਮੱਸਿਆਵਾਂ ਰਖੀਆਂ।

ਡੇਸਾਈ ਜੀ ਬੋਲੇ "ਹਾਂ ਭਈ!...ਰੁਪਇਆਂ ਦਾ ਕੀ ਪ੍ਰਬੰਧ ਹੋਇਆ। ਇਹ ਜਾਨਣ ਲਈ ਮੈਂ ਤੈਨੂੰ ਬੁਲਾਉਣ ਵਾਲਾ ਹੀ ਸਾਂ, ਪਰ ਇਸ ਲਈ ਚੁੱਪ ਰਿਹਾ ਕਿ ਸਾਮਾਨ ਦੀ ਸੂਚੀ ਤਾਂ ਬਣ ਜਾਏ।" ਤਦ ਮੁੱਖ ਵਿਸ਼ੇ 'ਤੇ ਗੱਲ ਚਲਾਉਣ ਤੋਂ ਸਿਵਾ ਕੋਈ ਹੋਰ ਚਾਰਾ ਨਾ ਦੇਖ ਕੇ ਕਿੱਟੀ ਬੋਲਿਆ —

'ਗੋਪੱਣਾ ਜੀ ਇਹ ਕੁਵੈਸ਼ ਘੱਟੋ-ਘੱਟ ਹੁਣ ਤਾਂ ਮਾਂ ਨੂੰ ਛੱਡ ਨਹੀਂ ਦੇਣਾ ਚਾਹੀਦਾ ?...ਵਿਆਹ ਦੇ ਖ਼ਰਚ ਦੀ ਕੋਈ ਗੱਲ ਹੀ ਨਹੀਂ ਕੀ ? ਕੋਈ ਗੱਲ ਵੀ ਨਹੀਂ ਕਰਨੀ ਚਾਹੀਦੀ ?"

"ਉਹ ਨਹੀਂ ਪੁੱਛਦੀ, ਤਾਂ ਤੈਨੂੰ ਪੁੱਛਣਾ ਚਾਹੀਦੈ। ਕਿਉਂ, ਮਾਂ ਨੂੰ ਪੁੱਛਣ 'ਚ ਤੈਨੂੰ ਸ਼ਰਮ ਆਉਂਦੀ ਹੈ ਕੀ ?"

"ਪੁੱਛਿਆ ਸੀ, ਪਰ ਆਖਦੀ ਹੈ, ਉਹਨਾਂ ਪਾਸ ਇਕ ਵੀ ਪੈਸਾ ਨਹੀਂ। ਹੁਣ ਇਸ ਹਾਲਤ 'ਚ ਉਹਨਾਂ ਦਾ ਅਜਿਹਾ ਆਖਣਾ ਮੇਰੇ ਮਨ 'ਚ ਸ਼ੱਕ ਪੈਦਾ ਕਰਦਾ ਹੈ। ਸੱਭ ਆਖਦੇ ਹਨ ਕਿ ਪਿਤਾ ਜੀ ਦੇ ਵੇਲੇ ਬਹੁਤ ਧਨ-ਦੌਲਤ ਸੀ। ਕੀ ਉਹ ਸੱਭ ਚਲੀ ਗਈ ?...ਕੀ ਕੁਝ ਬਚਿਆ ਨਹੀਂ ? ਘੱਟੋ-ਘੱਟ ਇਕ ਹਜ਼ਾਰ ਰੁਪਏ ਤਾਂ...!"

ਡੇਸਾਈ ਜੀ ਰਤਾ ਵੀ ਮੁੱਖ-ਮੁਦਰਾ ਬਦਲੇ ਬਿਨਾਂ ਬੋਲੇ, "ਆਪਣੀ ਮਾਂ ਤੋਂ ਪੁੱਛ। ਹੋਵੇਗਾ ਤਾਂ ਦੇਵੇਗੀ। ਜੇ ਉਂਜ ਤੈਨੂੰ ਲੋੜ ਹੋਵੇ, ਤਾਂ ਦੋ-ਚਾਰ ਸੌ ਰੁਪਏ ਮੈਂ ਤੈਨੂੰ ਦੇ ਦਿਆਂਗਾ। ਵਰ-ਦੱਖਣਾ ਆਉਣ ਤੋਂ ਬਾਅਦ ਵਾਪਸ ਕਰ ਦੇਣਾ।"

"ਤੁਹਾਡੇ ਵਰਗੇ ਬਜ਼ੁਰਗਾਂ ਦਾ ਹੀ ਸਹਾਰਾ ਹੈ ਮੈਨੂੰ। ਇਸ ਗੱਲ ਦੀ ਧੀਰ ਤਾਂ ਹੈ ਪਰ ਸਾਡੇ ਘਰ 'ਚ ਤਾਂ ਇਕੋ ਹੀ ਵਿਆਹ ਹੋਣਾ ਹੈ। ਉਸ ਲਈ ਵੀ ਜੇ ਮਾਂ ਖ਼ਰਚ ਨਾ ਕਰੇ, ਤਾਂ ਮੈਨੂੰ ਦੁੱਖ ਹੁੰਦਾ ਹੈ। ਉਂਜ ਦੇਖਿਆ ਜਾਵੇ, ਤਾਂ ਉਹਨਾਂ ਨੂੰ ਹੀ ਵਧੇਰੇ ਰੁਚੀ ਲੈਣੀ ਚਾਹੀਦੀ ਹੈ। ਉਹੀ ਆਖਦੀ ਹੈ, 'ਮੇਰੇ ਪਾਸ ਪੈਸਾ ਨਹੀਂ।' ਇੰਨਾ ਸੀ, ਕੀ ਅੱਜ ਇਕ ਹਜ਼ਾਰ ਵੀ ਨਹੀਂ ਬਚਿਆ ? ਇਸ ਨੂੰ ਮੇਰੀ ਖੋਟੀ ਕਿਸਮਤ ਹੀ ਆਖਣਾ ਚਾਹੀਦਾ।"

"ਕੁਝ ਬਚਿਆ ਹੈ ਕੀ ? ਆਪਣੀ ਮਾਂ ਤੋਂ ਪੁੱਛ। ਪੁੱਛਣ 'ਚ ਸ਼ਰਮ ਕਾਹਦੀ ? ਤੂੰ ਸਾਹਬ ਬਣ ਗਿਆ ਏਂ, ਤਾਂ ਕਚਹਿਰੀ ਲਈ।"

"ਮੇਰੀ ਮਾਂ ਨੇ ਤੁਹਾਡੇ ਪਾਸ ਕੁਝ ਰੁਪਏ ਰਖੇ ਹਨ ਕੀ ?" ਇਹ ਸਵਾਲ ਕਿੱਟੀ ਦੀ ਜੀਭ ਦੀ ਨੋਕ ਤੇ ਆਇਆ, ਪਰ ਪੁੱਛਣ ਦਾ ਸਾਹਸ ਨਾ ਕਰ ਸਕਿਆ। ਦੂਸਰੇ ਇਹ ਵਿਆਹ ਡੇਸਾਈ ਜੀ ਰਾਹੀਂ ਹੀ ਹੋ ਰਿਹਾ ਸੀ। ਉਹਨਾਂ ਨਾਲ ਇਸ ਤਰ੍ਹਾਂ ਦੀਆਂ ਮੂੰਹ-ਤੋੜ ਗੱਲਾਂ ਕਰਨੀਆਂ ਵੀ ਠੀਕ ਨਹੀਂ।

ਜਦ ਕਿੱਟੀ ਚੱਲਣ ਨੂੰ ਤਿਆਰ ਹੋਇਆ, ਤਾਂ ਡੇਸਾਈ ਜੀ ਆਪਣੇ ਤਕੀਏ 'ਤੇ ਜ਼ਰਾ ਹੋਰ ਟਿਕ ਕੇ ਬੋਲੇ, "ਵੈਸੇ ਦੇਖਿਆ ਜਾਵੇ, ਤਾਂ ਤੂੰ ਹੀ ਕੁੜੀ ਚੁਣੀ। ਤੂੰ ਹੀ ਰੁਪਏ ਖ਼ਰਚ ਕਰ। ਇਹ ਗੱਲ ਅਸੀਂ ਆਖ ਸਕਦੇ ਹਾਂ। ਪਰ ਹਾਲੇ ਤੱਕ ਸਾਡੇ

'ਚ ਇਹ ਅਭਿਮਾਨ ਬਾਕੀ ਹੈ ਕਿ ਮੁੰਡਾ ਸਾਡਾ ਹੈ ਅਤੇ ਅੱਗੋਂ ਵੀ ਰਹੇਗਾ। ਤੂੰ ਉਸੇ ਤਰ੍ਹਾਂ ਚੱਲੇਂਗਾ ?" ਇਹ ਆਖਦਿਆਂ, ਉਹਨਾਂ ਅੰਤਿਮ ਫ਼ਿਕਰਾ ਪੂਰਾ ਕੀਤਾ।

ਡੇਸਾਈ ਜੀ 'ਚ ਇੰਨੀ ਕਰੂਰਤਾ ਵੀ ਹੈ, ਇਹ ਕਿੱਟੀ ਨੂੰ ਪਤਾ ਨਹੀਂ ਸੀ। ਪੈਸੇ ਦੇ ਸਿਲਸਿਲੇ 'ਚ ਸਾਰਾ ਸੰਸਾਰ ਹੀ ਇਕੋ ਜਿਹਾ ਹੈ। ਇਹ ਸੋਚਦਾ ਹੋਇਆ, ਦੁੱਖੀ ਹੋ ਕੇ ਬਾਹਰ ਆਇਆ। 'ਲਉ ਜੀ, ਆਪਣੇ ਘਰ ਦਾ ਪੈਸਾ ਹੀ ਮੈਨੂੰ ਦੂਸਰਿਆਂ ਤੋਂ ਮੰਗਣਾ ਪਏਗਾ।' ਇਹ ਸੋਚ ਕੇ ਪੀੜਤ ਹੋਇਆ।

ਫ਼ਹਿਰਿਸਤ* ਬਣਾਉਣ ਵੇਲੇ ਲੜਕੀ ਵਿਖਾਉਣ ਦੀ ਰਸਮ ਵੀ ਡੇਸਾਈ ਜੀ ਦੇ ਘਰ 'ਚ ਹੀ ਪੂਰੀ ਹੋਈ। ਮੁਹੱਲੇ ਦੇ ਚਾਰ ਸਿਆਣੇ ਵੀ ਆਏ। ਗੰਗੱਵਾ ਕੁੜੀ ਨਾ ਦੇਖਣ ਦਾ ਹੱਠ ਕਰ ਕੇ, ਕਮਰੇ ਤੋਂ ਬਾਹਰ ਹੀ ਬੈਠੀ ਰਹੀ। ਪਰ ਰਤਨਾ ਦੇ ਆ ਕੇ ਨਮਸਕਾਰ ਕਰਨ 'ਤੇ, ਉਹਨੇ ਉਸਨੂੰ ਚੋਰੀ-ਚੋਰੀ ਤੱਕਿਆ ਅਤੇ ਮੂੰਹ ਫੇਰ ਲਿਆ। ਪਰ ਇੰਨੇ 'ਚ ਹੀ, ਪਾਰਬਤੀ ਜਿਹੀ ਸੁੰਦਰ ਰਤਨਾ ਦੇ ਸੁਹੱਪਣ ਦੀ ਆਭਾ ਉਹਦੇ ਦਿਲ 'ਤੇ ਉੱਕਰੀ ਗਈ। ਉਹਨੂੰ ਇਹ ਤਸੱਲੀ ਹੋਈ ਕਿ ਉਹ ਦੇਖਣ ਨੂੰ ਸੁੰਦਰ ਹੈ। ਭਲੀ ਲੱਗਦੀ ਹੈ, ਜਿਹੋ-ਜਿਹੀ ਵੀ ਹੈ, ਠੀਕ ਹੈ।

ਡੇਸਾਈ ਜੀ ਦੀਆਂ ਸਾਰੀਆਂ ਸ਼ਰਤਾਂ ਰਾਘੱਪਾ ਮੁਸਕਰਾਉਂਦਾ ਹੋਇਆ ਮੰਨਦਾ ਚਲਾ ਗਿਆ। ਡੇਸਾਈ ਜੀ ਦੇ ਮੁਤਬੰਨੇ ਦੀ ਗੱਲ ਤੋਰਦਿਆਂ ਹੀ, ਉਹਨੇ ਕੁੱਲ ਦੇਵਤਾ 'ਵੈਂਕੱਟੇਸ਼' ਦੀ ਸਹੁੰ ਚੁੱਕੀ। ਕਿੱਟੀ ਨੇ ਵੀ ਸਾਰਿਆਂ ਦੇ ਸਾਹਮਣੇ ਇਹ ਬਚਨ ਲਿਆ ਕਿ ਗੋਦ ਲਏ ਜਾਣ ਤੋਂ ਬਾਅਦ, ਉਹ ਵੱਖਰਾ ਘਰ ਨਾ ਵਸਾ ਕੇ ਆਪਣੀ ਮਾਂ ਦੇ ਨਾਲ ਹੀ ਰਹੇਗਾ। ਮੁਹੱਲੇ ਦੇ ਲੋਕਾਂ ਦੇ ਸਾਹਮਣੇ ਘਰ ਦੀਆਂ ਗੁਪਤ ਗੱਲਾਂ ਦੀ ਇੰਨੀ ਵਿਸਥਾਰ ਨਾਲ ਚਰਚਾ ਹੋਣ ਕਰਕੇ ਅਤੇ ਉਸ ਤੋਂ ਬਚਨ ਲੈ ਕੇ ਉਸ ਤੇ ਬੇ-ਭਰੋਸਗੀ ਪ੍ਰਗਟ ਕਰਨ 'ਤੇ ਕਿੱਟੀ ਨੇ ਆਪਣਾ ਅਪਮਾਨ ਅਨੁਭਵ ਕੀਤਾ। ਇਹ ਸਾਰਾ ਕੰਮ ਗ਼ੈਰ-ਜ਼ਰੂਰੀ ਨਹੀਂ ਸੀ। ਉਹ ਇਸ ਗੱਲੋਂ ਸੰਤੁਸ਼ਟ ਵੀ ਹੋਇਆ ਕਿ ਕੰਮ ਨਿਬੜ ਗਿਆ।

ਦਿਨਾਂ ਦੇ ਬੀਤਣ ਨਾਲ, ਰੁਪਏ ਦੀ ਚਿੰਤਾ ਵਧਣ ਲੱਗੀ। ਚੰਚਲ ਸੁਭਾਅ, ਅਸਥਿਰ ਪ੍ਰਕਿਰਤੀ, ਹਾਲੇ ਬਚਪਨਾ ਵੀ ਪਾਰ ਨਾ ਕਰਨ ਵਾਲੇ, ਇਸ ਡਰਪੋਕ ਸਾਹਬ ਨੂੰ ਇੰਨੇ ਰੁਪਏ ਦੇਣ ਲਈ ਕੋਈ ਪਾਰਟੀ ਤਿਆਰ ਨਹੀਂ ਸੀ। ਇਸ ਲਈ ਉਹ ਕੋਈ ਨਾ ਕੋਈ ਬਹਾਨਾ ਕਰਦੇ। ਦੂਸਰੇ ਉਹਨਾਂ ਖ਼ਾਸ ਲੋਕਾਂ 'ਚ ਇਹ ਵਿਸ਼ਵਾਸ ਘਰ ਕਰ ਗਿਆ ਸੀ ਕਿ ਜੇ ਉਹ ਬੁਰਾ ਮੰਨ ਜਾਏ ਤਾਂ, ਉਹਨੂੰ ਡਬਲ ਰੋਟੀ, ਮੱਖਣ ਅਤੇ ਕਰਿਸ਼ਣਾਪਾ ਦੇ ਡੋਸੇ ਖੁਆ ਕੇ ਮਨਾਇਆ ਜਾ ਸਕਦਾ ਹੈ। ਇਹ ਉਹਨਾਂ ਦੇ ਤਜਰਬੇ ਤੋਂ ਸਿੱਧ ਹੋ ਚੁੱਕੀ ਗੱਲ ਸੀ। ਇਸ ਤਰ੍ਹਾਂ ਕਿੱਟੀ ਨੂੰ ਦਫ਼ਤਰ ਦੀ ਬੱਝਵੀਂ ਰਕਮ ਤੋਂ ਇਲਾਵਾ ਇਕ ਪਾਈ ਵੀ ਨਾ ਮਿਲ ਸਕੀ।

ਵਿਆਹ 'ਚ ਇਕ-ਦੋ ਹਫਤੇ ਰਹਿ ਗਏ ਸਨ। ਇਕ ਦਿਨ ਕਿੱਟੀ ਕਚਹਿਰੀ

---

* ਦੱਖਣ 'ਚ ਵਿਆਹ ਵੇਲੇ ਦੋਵੇਂ ਧਿਰਾਂ ਮਿਲ ਕੇ ਵਿਆਹ ਦੇ ਸਾਮਾਨ ਦੀ ਸੂਚੀ ਤਿਆਰ ਕਰਦੀਆਂ ਹਨ।

'ਚ ਟੇਬਲ 'ਤੇ ਕੋਹਣੀ ਟਿਕਾਈ, ਹਥਿਆਲੀ ਤੇ ਮੂੰਹ ਰਖੀ ਬੈਠਾ ਸੀ। ਉਹਨੂੰ ਜਾਰਜ ਚਾਹ ਲਈ ਨਾਲ ਲੈ ਗਿਆ। ਕਿੱਟੀ ਨੂੰ ਇਸ ਗੱਲ ਦੀ ਹੈਰਾਨੀ ਹੋਈ ਕਿ ਹਾਲੇ ਵੀ ਚਾਰ ਵਜੇ ਤੋਂ ਪਹਿਲਾਂ ਚਾਹ ਨਾ ਪੀਣ ਵਾਲਾ ਜਾਰਜ, ਅੱਜ ਆਪਣੇ ਆਪ ਹੀ ਉਹਨੂੰ ਇਸ ਵੇਲੇ ਚਾਹ ਨੂੰ ਕਿਉਂ ਲਿਜਾ ਰਿਹਾ ਹੈ। ਕੈਂਟੀਨ ਵਲ ਜਾਂਦਿਆਂ-ਜਾਂਦਿਆਂ ਜਾਰਜ ਨੇ ਕਿੱਟੀ ਦੇ ਗਲ 'ਚ ਹੱਥ ਪਾ ਕੇ ਪੁੱਛਿਆ —

"ਹੈਂ !" ਕਿੱਟੀ ਦੀਆਂ ਅੱਖਾਂ 'ਚੋਂ ਹੰਝੂ ਵਗਿਆਂ ਬਹੁਤ ਦਿਨ ਹੋ ਗਏ ਸਨ। ਉਹ ਦੁੱਖੀ ਰਿਹਾ, ਸਹਿੰਦਾ ਰਿਹਾ, ਲੱਤਾਂ ਖਾਂਦਾ ਰਿਹਾ, ਪੈਰ ਫੜਦਾ ਰਿਹਾ, ਪਰ ਇਹਨਾਂ ਵਰ੍ਹਿਆਂ 'ਚ ਕਦੇ ਅੱਖਾਂ 'ਚ ਅੱਥਰੂ ਨਹੀਂ ਸਨ ਆਏ। ਇਕ ਅੰਗਰੇਜ਼ ਕਵੀ ਦਾ ਕਥਨ ਹੈ : 'ਰੋਣ ਲਈ ਵੀ ਰੱਬ ਦੀ ਦਇਆ ਚਾਹੀਦੀ ਹੈ।'

ਉਸੇ ਦਿਨ ਜਾਰਜ ਨੇ ਉਹਨੂੰ ਨਾਲ ਲਿਜਾ ਕੇ, ਪੰਜ ਸੌ ਰੁਪਏ ਕਰਜ਼ ਦੁਆਏ।

## 19. ਖ਼ੁਸ਼ੀ ਦੇ ਸੰਗੀਤ ਵਿਚ ਇਕ ਬੇਸੁਰੀ ਆਵਾਜ਼

ਵਿਆਹ ਵਾਲੇ ਘਰ 'ਚ ਮਹਿਬੂਬ ਜਾਨ ਨੂੰ ਕਈ ਬੇ-ਅਰਾਮੀਆਂ ਰਹੀਆਂ। ਉਹਨੂੰ ਆਦਰ ਨਾਲ ਵੇਖਣ ਵਾਲਾ ਕੇਵਲ ਘਰ ਦਾ 'ਜਜਮਾਨ' ਹੀ ਸੀ। ਕਦੇ-ਕਦੇ ਭਾਰੀ ਸਾੜ੍ਹੀ ਪਾਈ, ਲੰਗੜਾਂਦੀ ਹੋਈ, ਇਧਰੋਂ-ਉਧਰ ਚੱਕਰ ਕੱਟਦੀ, ਕੇਵਲ ਚੰਪੱਕਾ ਆ ਕੇ ਉਹਨੂੰ ਪੁੱਛ ਲੈਂਦੀ। ਉਸਦੇ ਨਿਰਬਲ ਸਰੀਰ ਨੂੰ ਵਿਆਹ ਦੀ ਇਸ ਨੱਸ-ਭੱਜ ਨੇ ਹੋਰ ਵੀ ਥਕਾ ਦਿੱਤਾ ਸੀ। ਇਸ ਲਈ ਉਹ ਨਿੱਕੀਆਂ-ਨਿੱਕੀਆਂ ਗੱਲਾਂ 'ਤੇ ਵੀ ਖਿੱਝ ਉੱਠਦੀ ਸੀ। ਜਦ ਉਹ ਮਹਿਬੂਬ ਦੇ ਸਾਹਮਣੇ ਕਿਸੇ ਨੂੰ ਡਾਂਟਦੀ, ਤਾਂ ਮਹਿਬੂਬ ਨੂੰ ਲੱਗਦਾ ਕਿ ਉਹ ਮੈਨੂੰ ਵੀ ਸੁਣਾ ਰਹੀ ਹੈ। ਇਹ ਸੋਚ ਕੇ ਕਿ ਵਿਆਹ ਵਾਲੇ ਘਰ 'ਚ ਉਹਨੂੰ ਵੀ ਸੁੱਖ ਨਹੀਂ ਮਿਲੇਗਾ ਅਤੇ ਉਸ ਤੋਂ ਕਿਸੇ ਨੂੰ ਫ਼ਾਇਦਾ ਵੀ ਨਹੀਂ ਹੋਵੇਗਾ, ਉਹਨੇ ਜਜਮਾਨ ਨੂੰ ਇਹ ਆਖ ਦਿੱਤਾ ਸੀ ਕਿ ਉਹ ਫੇਰਿਆਂ ਦੇ ਵੇਲੇ ਹੀ ਆਵੇਗੀ, ਪਰ ਰਾਘੱਪਾ ਕਿਤੇ ਮੰਨਣ ਵਾਲਾ ਸੀ ? ਉਹਨੇ ਜ਼ਿੱਦ ਕਰ ਕੇ, ਪਾਨ-ਸੁਪਾਰੀ ਤੱਕ ਵੀ ਨਾ ਲੈ ਕੇ, ਮਾਣ ਕਰ ਕੇ ਉਹਨੂੰ ਮਨਾ ਲਿਆ ਸੀ ਕਿ ਉਹਨੂੰ ਘੱਟੋ-ਘੱਟ ਵਿਆਹ ਤੋਂ ਚਾਰ ਦਿਨ ਪਹਿਲਾਂ ਆਉਣਾ ਹੀ ਪਏਗਾ। ਉਹਨੇ ਅਨੁਮਾਨ ਲਗਾ ਲਿਆ ਸੀ ਕਿ ਉਸ ਦੇ ਕਾਰਨ ਵਿਆਹ ਵਾਲੇ ਘਰ 'ਚ ਸਭ ਨੂੰ ਦਿੱਕਤ ਹੋਵੇਗੀ। ਪਰ ਦਿਨੋ-ਦਿਨ ਕਸ਼ਟ ਉਹਦੇ ਅਨੁਮਾਨ ਤੋਂ ਵੀ ਵਧੇਰੇ ਹੋਣ ਲੱਗਾ। ਹਰ ਰੋਜ਼ ਦੀ ਛੂਆ-ਛੂਤ ਦੀ ਗੱਲ। ਆਪਣੇ ਖਾਣੇ ਦੀ ਪੱਤਲ ਉਹਨੂੰ ਆਪ ਸੁੱਟਣੀ ਪੈਂਦੀ। ਉਥੇ ਗੋਹੇ ਨਾਲ ਸਫ਼ਾਈ ਕਰਦੀ। ਕਿਸੇ ਵੀ ਚੀਜ਼ ਲਈ ਘੰਟਿਆਂ-ਬੱਧੀ ਘਰ ਦੀਆਂ ਕੁੜੀਆਂ ਦਾ ਮੂੰਹ ਤੱਕਣਾ ਪੈਂਦਾ ਸੀ। ਇਹਨਾਂ ਸਾਰੀਆਂ

ਗੱਲਾਂ ਤੋਂ ਉਹ ਅੱਕ ਗਈ। ਛੂਆ-ਛੂਤ ਮੰਨਣ ਵਾਲੀਆਂ ਇਸਤਰੀਆਂ ਉਹਨੂੰ ਘਿਰਣਾ ਨਾਲ ਦੇਖਦੀਆਂ। ਮੰਡਪ 'ਚ ਸ਼ਰਾਰਤੀ ਜਵਾਨ ਕੁੜੀਆਂ ਉਸ ਪਾਸੋਂ ਪਾਨ-ਸੁਪਾਰੀ ਮੰਗ ਕੇ ਜਜਮਾਨ ਦਾ ਨਾਂ ਲੈ-ਲੈ ਕੇ ਉਸਦਾ ਮਖ਼ੌਲ ਉਡਾਉਂਦੀਆਂ। ਮਹਿਬੂਬ ਜਾਨ ਨੂੰ ਦਿਨ 'ਚ ਵੀਹ ਵਾਰੀ ਚਾਹ ਪੀਣ ਦੀ ਆਦਤ ਸੀ, ਪਰ ਇਸ ਭੀੜ-ਭੱੜਕੇ 'ਚ ਦੋ-ਤਿੰਨ ਵਾਰ ਵੀ ਚਾਹ ਮਿਲਣੀ ਮੁਸ਼ਕਿਲ ਸੀ। 'ਜਜਮਾਨ' ਦੇ ਆਉਣ 'ਤੇ ਉਹਨੂੰ ਇਕ ਵਾਰ ਜ਼ਰੂਰ ਚਾਹ ਮਿਲ ਜਾਂਦੀ ਸੀ। ਆਪਣੇ-ਆਪ ਤਾਂ ਚਾਹ ਮੰਗੀ ਨਹੀਂ ਸੀ ਜਾਂਦੀ। ਇਸ ਲਈ ਚਾਹ ਦਾ ਚਸਕਾ ਹੁਣ ਉਹਨੂੰ ਤਮਾਖੂ ਤੋਂ ਪੂਰਾ ਕਰਨਾ ਪੈਂਦਾ। ਇਸ ਤੋਂ ਛੁੱਟ ਉਹਨੂੰ ਸਵੇਰ ਤੋਂ ਸ਼ਾਮ ਤੱਕ ਕੋਈ ਹੋਰ ਕੰਮ ਨਹੀਂ ਸੀ।

ਵਿਆਹ 'ਚ ਉਹਦੇ ਲਾਇਕ ਕੰਮ ਇਕ ਹੀ ਦਿਨ 'ਚ ਖ਼ਤਮ ਹੋ ਗਿਆ।... ਉਹ ਸੀ ਵਿਆਹ-ਮੰਡਪ ਦੀ ਤਿਆਰੀ। ਉਹਨੇ ਖ਼ੁਦ ਸਾਹਮਣੇ ਖਲੋ ਕੇ, ਉਸ ਮੰਡਪ ਨੂੰ ਸਜਾਇਆ। ਛੇ-ਸੱਤ ਸਾਲ ਪਹਿਲਾਂ ਉਹਨੇ 'ਸ਼ੇਸ਼ਸ਼ਾਈ ਨਾਟਕ ਕੰਪਨੀ' 'ਚ ਕੰਮ ਕੀਤਾ ਸੀ। ਉਹਨੀਂ-ਦਿਨੀਂ ਉਹ ਕੰਪਨੀ ਧਾਰਵਾੜ ਆਈ ਹੋਈ ਸੀ। ਇਹ ਪਤਾ ਲੱਗਦਿਆਂ ਹੀ, ਉਹ ਉਸੇ ਦਿਨ ਤਾਂਗਾ ਕਰ ਕੇ ਉਥੇ ਗਈ। ਕੰਪਨੀ ਦੇ ਮਾਲਿਕ ਪਰਮੇਸ਼ਵਰ ਭੱਟ ਨੂੰ ਮਿਲ ਕੇ, ਜ਼ੋਰ ਪਾ ਕੇ ਉਸ ਕੰਪਨੀ ਦੇ ਕੁਝ ਪਰਦੇ ਮੰਗ ਲਿਆਈ ਅਤੇ ਉਹਨਾਂ ਨਾਲ ਮੰਡਪ ਨੂੰ ਨਾਟਕ ਦੇ ਰੰਗ-ਮੰਚ ਵਾਂਗ ਸਜਾ ਦਿੱਤਾ। ਉਹਨਾਂ ਕੋਲੋਂ ਹੀ ਰੰਗੀਨ ਕਾਗਜ਼ ਦੀ ਲੈਸ ਵੀ ਲੈ ਆਈ। ਚਿੰਨਾ ਰੈੱਡੀ ਨਾਂ ਦੇ ਕਲਾਕਾਰ ਨੂੰ ਵੀ ਬੁਲਾ ਲਿਆਈ। ਉਹਨੂੰ ਚੰਗਾ ਚਾਹ-ਪਾਣੀ ਪਿਲਾ ਕੇ ਰੰਗੀਨ ਕਪੜੇ 'ਤੇ ਰੂੰ ਨਾਲ 'ਸੁਆਗਤ' ਸ਼ਬਦ ਲਿਖਵਾਇਆ ਅਤੇ ਵਿਆਹ-ਮੰਡਪ ਦੇ ਦੁਆਰਾਂ 'ਤੇ ਖੰਭਿਆਂ ਦੇ ਵਿਚਾਲੇ ਬੰਨ੍ਹਵਾ ਦਿੱਤਾ। ਖ਼ੁਦ ਖੜੀ ਹੋ ਕੇ ਉਹਨੇ ਕਾਗ਼ਜ਼ ਦੇ ਫੁੱਲਾਂ ਦੇ ਗੁੱਛੇ ਅਤੇ ਗੋਲੇ, ਲੈਸਾਂ ਅਤੇ ਸਜਾਵਟੀ ਹਾਰ ਸਜਵਾਏ ਨਾਟਕ ਥੀਏਟਰ ਦੀ ਸਾਜ-ਸਜਾਵਟ ਤੋਂ ਬਹੁਤ ਚਿਰਾਂ ਤੋਂ ਵਾਕਿਫ਼ ਹੋਣ ਕਰ ਕੇ ਉਹਨੂੰ ਵਿਆਹ-ਮੰਡਪ ਨੂੰ ਸਜਾਉਣਾ ਨਹੀਂ ਸੀ ਆਉਂਦਾ, ਇਸੇ ਲਈ ਉਹਨੇ ਵਿਆਹ-ਮੰਡਪ ਨੂੰ ਵੀ ਰੰਗ-ਸ਼ਾਲਾ ਵਾਂਗ ਹੀ ਸਜਾ ਦਿੱਤਾ ਸੀ। ਜਜਮਾਨ ਨੇ ਵੀ ਉਹਦੀ ਇੱਛਾ ਦਾ ਕੋਈ ਵਿਰੋਧ ਨਾ ਕੀਤਾ। ਜੋ ਵੀ ਹੋਵੇ, ਵਿਆਹ ਤੋਂ ਇਕ ਦਿਨ ਪਹਿਲਾਂ ਹੀ ਰਾਹਗੀਰ ਅੰਦਰ ਆ ਕੇ, ਮੰਡਪ ਨੂੰ ਦੇਖ ਕੇ ਹੀ ਜਾਂਦੇ, ਮੰਡਪ ਨੂੰ ਸਜਿਆ-ਫਬਿਆ ਦੇਖ ਕੇ, ਹਰ ਕੋਈ ਮਹਿਬੂਬ ਦੀ ਤਾਰੀਫ਼ ਕਰਦਾ। ਇਕ-ਦੋ ਦਿਨਾਂ 'ਚ ਵਿਆਹ 'ਚ ਆਉਣ ਵਾਲੇ ਪਰਾਹੁਣਿਆਂ ਦੀ ਗਿਣਤੀ ਵਧਣ 'ਤੇ ਭੋਜਨ ਦੀ ਛੂਆ-ਛਾਤ ਦੇ ਝੰਜਟਾਂ 'ਚ ਉਹਨੂੰ ਦਿੱਕਤ ਹੋਣ ਲੱਗੀ। ਮੰਡਪ ਭੁੱਲ ਗਿਆ ਅਤੇ ਉਸਦਾ ਮਹੱਤਵ ਵੀ ਘਟ ਗਿਆ।

ਇਸ ਤੋਂ ਬਾਅਦ ਮਹਿਬੂਬ ਲਈ ਮੁਨਾਸਿਬ ਕੰਮ ਸੀ, ਲਾੜੀ ਨੂੰ ਸਜਾਉਣਾ। ਰਤਨਾ ਨੂੰ ਉਹ ਨਾਟਕੀ ਅੰਦਾਜ਼ ਨਾਲ ਅਲੱਗ-ਅਲੱਗ ਢੰਗ ਦੀਆਂ ਸਾੜ੍ਹੀਆਂ ਪਹਿਨਾਉਂਦੀ, ਵਾਲਾਂ ਦੀ ਸਜਾਵਟ ਕਰਦੀ, ਤਰ੍ਹਾਂ-ਤਰ੍ਹਾਂ ਨਾਲ ਸੰਧੂਰ ਲਗਾਉਂਦੀ, ਇਸ ਪ੍ਰਕਾਰ ਆਪਣੀ ਕਲਾ-ਕੁਸ਼ਲਤਾ ਵਿਖਾਉਂਦੀ। ਇਹ ਗੱਲਾਂ ਘਰ ਦੀਆਂ

ਬੁੱਢੀਆਂ-ਠੇਰੀਆਂ ਨੂੰ ਜਰਦੀਆਂ ਨਹੀਂ ਸਨ, ਪਰ ਰਤਨਾ ਦਾ ਸ਼ਿੰਗਾਰ ਤਾਂ ਮਹਿਬੂਬ ਤੋਂ ਬਿਨਾਂ ਹੁੰਦਾ ਹੀ ਨਹੀਂ ਸੀ। ਕੋਈ ਕਿੰਨਾ ਵੀ ਕਿਉਂ ਨਾ ਡਾਂਟੇ, ਉਹ ਤਾਂ ਮਹਿਬੂਬ ਕੋਲ ਜਾ ਕੇ ਹੀ ਜ਼ਰੀ ਦੀ ਸਾੜ੍ਹੀ ਬੰਨ੍ਹਵਾ ਕੇ ਆਉਂਦੀ। ਇਸ ਲਈ ਰਤਨਾ ਨੇ ਵਿਹੜੇ ਦੇ ਖਬੇ ਪਾਸੇ ਦੇ ਕਮਰੇ ਨੂੰ ਛੱਡ, ਮਹਿਬੂਬ ਨੂੰ ਕਿਧਰੇ ਨਾ ਜਾਣ ਦਾ ਸਖ਼ਤ ਹੁਕਮ ਦੇ ਰਖਿਆ ਸੀ। ਉਹਦੇ ਆਉਣ 'ਤੇ ਮਹਿਬੂਬ ਨੂੰ ਇਹ ਲੱਗਦਾ ਕਿ ਉਹ ਵੀ ਵਿਆਹ ਵਿਚ ਕੋਈ ਕੰਮ ਕਰ ਰਹੀ ਹੈ। ਉਹਦੇ ਚਲੇ ਜਾਣ 'ਤੇ ਉਹਨੂੰ ਇਕ ਦਮ ਸੱਖਣਾ-ਸੱਖਣਾ ਲੱਗਦਾ। ਪਾਨ-ਸੁਪਾਰੀ ਵੀ ਉਹਨੂੰ ਚੰਗੀ ਨਾ ਲੱਗਦੀ। ਜਦ ਉਹ ਆਪਣੀ ਚਾਂਦੀ ਦੀ ਡੱਬੀ 'ਚੋਂ ਚੂਨਾ ਕੱਢ ਕੇ ਤਮਾਖੂ ਦੀ ਗੋਲੀ ਜਿਹੀ ਬਣਾਉਂਦੀ ਅਤੇ ਪਾਨ ਦੇ ਡੰਠਲ ਤੋੜਦੀ, ਉਹਦੇ ਆਲੇ-ਦੁਆਲੇ ਦਸ-ਵੀਹ ਬੱਚੇ ਘੇਰਾ ਪਾ ਲੈਂਦੇ। ਉਹਨਾਂ ਦੀਆਂ ਮਾਵਾਂ ਨਫ਼ਰਤ ਨਾਲ ਉਹਨਾਂ ਨੂੰ ਮਾਰ-ਕੁੱਟ ਕੇ ਉਥੋਂ ਘਸੀਟ ਲਿਜਾਂਦੀਆਂ।

ਇਕ ਹੋਰ ਬੜੀ ਸਮੱਸਿਆ ਸੀ। ਉਹ ਸੀ ਸੌਣ ਦੀ ਥਾਂ ਦੀ ਗੱਲ। ਪਹਿਲੇ ਦਿਨ ਸਾਰੇ ਲੋਕ, ਥੱਕ-ਟੁੱਟ ਕੇ ਜਿੱਥੇ-ਜਿੱਥੇ ਥਾਂ ਮਿਲੀ, ਪੈ ਗਏ। ਮਹਿਬੂਬ ਨੂੰ ਸੌਣ ਦੀ ਥਾਂ ਬਾਰੇ ਪੁੱਛਣ 'ਚ ਸ਼ਰਮ ਆਈ। ਅਖ਼ੀਰ ਉਹਨੇ ਦੇਖਿਆ ਕਿ ਪਿਛਵਾੜੇ ਇਕ ਖੁਲ੍ਹੇ ਕੋਨੇ 'ਚ ਇਕ ਮਹਿਰੀ ਸੁਤੀ ਪਈ ਹੈ। ਉਥੇ ਹੀ ਆਪਣੀ ਚਾਦਰ ਵਿਛਾ ਕੇ, ਹਰੇ ਰੰਗ ਦਾ ਸ਼ਾਲ ਓਢ ਕੇ ਸੌਂ ਗਈ। ਸਵੇਰੇ-ਸਵੇਰੇ ਹੀ ਉੱਠ ਕੇ ਰਾਘੱਪਾ ਨੇ ਉਹ ਸ਼ਾਲ ਦੇਖ ਕੇ ਉਹਨੂੰ ਪਛਾਣ ਲਿਆ। ਉਹ ਅੱਗ-ਭਬੂਕਾ ਹੋ ਕੇ ਪਤਨੀ 'ਤੇ ਗੱਜਣ ਲੱਗਾ। ਇਕ ਤਰ੍ਹਾਂ ਨਾਲ ਪਿਛਵਾੜੇ ਦਾ ਵਿਹੜਾ ਸੁਵਿਧਾਜਨਕ ਸੀ। ਪਰ ਰਾਘੱਪਾ ਦੇ ਸਖ਼ਤ ਹੁਕਮ ਦੇ ਕਾਰਨ, ਉਹਨੂੰ ਸਾਰੀਆਂ ਇਸਤਰੀਆਂ ਦੇ ਸੌਣ ਵਾਲੇ ਹਾਲ 'ਚ ਹੀ ਇਕ ਖੂੰਜੇ 'ਚ ਸੌਣਾ ਪਿਆ। ਉਥੇ ਉਹਨੂੰ ਸਭ ਲੋਕਾਂ ਦੇ ਵਿਅੰਗ-ਬਾਣ, ਤਾਹਨੇ-ਮਿਹਣੇ 'ਤੇ ਬੇਇੱਜ਼ਤੀ ਬਰਦਾਸ਼ਤ ਕਰਨੀ ਪਈ।

ਉਹ ਇਕ ਹੋਰ ਮਹੱਤਵਪੂਰਨ ਕੰਮ ਲਈ ਇਹ ਸਭ ਕੁਝ ਸਹਿ ਗਈ। ਵਿਆਹ ਹੋ ਜਾਣ ਤੋਂ ਬਾਅਦ ਮੁਕਲਾਵਾ ਵੀ ਰਾਘੱਪਾ ਦੇ ਘਰ ਹੀ ਹੋਣਾ ਸੀ। ਕਿੱਟੀ ਦਾ ਕਿਰਾਏ ਦਾ ਘਰ ਬਹੁਤ ਛੋਟਾ ਹੋਣ ਕਰਕੇ, ਡੇਸਾਈ ਜੀ ਨੇ ਆਪਣੇ ਘਰ 'ਚ ਬੰਦੋਬਸਤ ਕਰਨ ਦਾ ਆਖਿਆ ਸੀ। ਪਰ ਰਾਘੱਪਾ ਦੀ ਜ਼ਿੱਦ ਦੇ ਕਾਰਨ, ਉਸੇ ਦੀ ਗੱਲ ਮੰਨਣੀ ਪਈ ਅਤੇ ਉਸਦੇ ਘਰ ਪ੍ਰਬੰਧ ਕਰਨ ਦਾ ਫ਼ੈਸਲਾ ਹੋਇਆ। ਉਸ ਦਿਨ ਉਹਨਾਂ ਦੇ ਪਲੰਘ ਨੂੰ ਫੁੱਲ ਨਾਲ ਸਜਾਉਣ ਦੀ, ਮਹਿਬੂਬ ਦੀ ਦਿਲੀ ਰੀਝ ਸੀ। ਉਸ ਦਿਨ ਲਈ ਉਹਦਾ ਮਨ ਬੇਚੈਨ ਸੀ। ਸੁਹਾਗ-ਕਮਰੇ ਨੂੰ ਸਜਾਉਣ ਲਈ ਉਹ ਆਪ ਖ਼ਾਸ ਅਗਰਬੱਤੀ ਤਿਆਰ ਕਰ ਕੇ ਆਪਣੇ ਛੋਟੇ ਜਿਹੇ ਬਕਸੇ 'ਚ ਬੜੇ ਧਿਆਨ ਨਾਲ ਸਾਂਭ ਕੇ ਲਿਆਈ ਸੀ। ਉਸ ਦਿਨ ਲਈ ਹੀ ਉਹ ਸਭ ਕਸ਼ਟ ਸਹਿ ਕੇ ਚੁਪ ਬੈਠੀ ਰਹੀ ਸੀ।

ਹਾਲੇ ਫੇਰੇ ਹੋਣ 'ਚ ਇਕ ਘੰਟਾ ਬਾਕੀ ਸੀ। ਉਹਨੇ ਰਤਨਾ ਦੇ ਜੂੜੇ 'ਚ ਗਿਆਰਾਂ ਕਿਸਮਾਂ ਦੇ ਫੁੱਲਾਂ ਦੀ ਅੱਧੇ ਚੰਦ ਵਰਗੀ ਮਾਲਾ ਬਣਾ ਕੇ ਸਜਾਈ। ਹੋਰ ਵੀ ਸ਼ਿੰਗਾਰ ਕੀਤਾ, ਜ਼ਰਾ ਉਹਨੂੰ ਤੋਰ ਕੇ ਦੇਖਿਆ ਅਤੇ ਅਗਲੀਆਂ ਰਸਮਾਂ ਪੂਰੀਆਂ

ਕਰਨ ਲਈ ਘੱਲ ਦਿੱਤਾ। ਉਹਨੇ ਆਪਣੀ ਚਾਂਦੀ ਦੀ ਚੂਨੇ ਵਾਲੀ ਡੱਬੀ ਕੱਢੀ। ਚੌਹਾਂ ਪਾਸਿਆਂ ਦੇ ਰੌਲੇ-ਰੱਪੇ ਦਾ ਉਸਨੂੰ ਧਿਆਨ ਹੀ ਨਹੀਂ ਸੀ। ਬਾਹਰ ਸ਼ਹਿਨਾਈ ਵਾਲੇ ਰਾਗ ਟੋਡੀ ਵਜਾ ਰਹੇ ਸਨ। ਰਾਘੱਪਾ ਨੇ ਧਾਰਵਾੜ ਦੇ ਸਭ ਤੋਂ ਵਧੀਆ ਸ਼ਹਿਨਾਈ ਵਾਲੇ ਬੁਲਾਏ ਸਨ। ਰਾਗ-ਅਲਾਪ ਬੜੇ ਖ਼ੂਬਸੂਰਤ ਢੰਗ ਨਾਲ ਸ਼ੁਰੂ ਹੋਇਆ ਸੀ। ਮਹਿਬੂਬ ਜਾਨ ਬਾਹਰਲੀ ਕੰਧ ਵਲ ਕੰਨ-ਅੱਖੀਆਂ ਨਾਲ ਦੇਖਦੀ ਹੋਈ ਪਾਨ 'ਤੇ ਚੂਨਾ ਲਗਾਉਂਦੀ ਹੋਈ ਮਗਨ ਜਿਹੀ ਸ਼ਹਿਨਾਈ ਸੁਣ ਰਹੀ ਸੀ। ਮੱਠੀ ਸੁਰ ਵਿਚ ਕੋਮਲ ਅਲਾਪ ਦੀ ਧੁਨ ਹੌਲੀ-ਹੌਲੀ ਨਿਕਲ ਕੇ ਨਦੀ ਦੀਆਂ ਲਹਿਰਾਂ ਵਾਂਗ ਫੈਲਦੀ ਜਾ ਰਹੀ ਸੀ।...ਹੈਂ ! ਇਹ ਕੀ ਬੇਸੁਰੀ ਆਵਾਜ਼, ਮਹਿਬੂਬ ਜਾਨ ਨੇ ਹੈਰਾਨ-ਭੌਂਚੱਕੀ ਹੋ ਕੇ ਬਿਨਾਂ ਸੁਪਾਰੀ ਦਾ ਪਾਨ ਹੀ ਮੂੰਹ 'ਚ ਠੋਸ ਲਿਆ। ਰਾਗ ਬੇਸੁਰਾ ਹੈ ਨਾ !"...ਮੰਡਪ 'ਚ ਕਈ ਆਵਾਜ਼ਾਂ ਸੁਣਾਈ ਦੇਣ ਲੱਗੀਆਂ। ਕਿਸੇ ਨੇ ਗੁੱਸੇ 'ਚ ਜਾ ਕੇ ਸ਼ਹਿਨਾਈ ਬੰਦ ਕਰਨ ਨੂੰ ਕਿਹਾ। ਸ਼ਹਿਨਾਈ ਦੇ ਬੰਦ ਹੋ ਜਾਣ ਨਾਲ, ਸ਼ੋਰ ਸਾਫ਼ ਸੁਣਾਈ ਦੇਣ ਲੱਗਾ।

ਸੁਸਤੀ ਜਿਹੀ ਨਾਲ ਮਹਿਬੂਬ ਜਾਨ ਨੇ ਚੂਨੇ ਦੀ ਡੱਬੀ ਨੂੰ ਟਰੰਕ 'ਚ ਰਖ ਕੇ ਗੱਲ 'ਚ ਲਟਕੀ ਚਾਬੀ ਨਾਲ ਜੰਦਰਾ ਬੰਦ ਕੀਤਾ ਅਤੇ ਬਿਨਾਂ ਤਮਾਖੂ ਖਾਧਿਆਂ ਹੀ, ਬਕਸੇ 'ਤੇ ਕੋਹਣੀ ਟਿਕਾ ਕੇ ਉੱਠੀ, ਸਿਰ 'ਤੇ ਅੱਧਾ ਪੱਲਾ ਖਿੱਚਦਿਆਂ 'ਅਲਾਹ' ਆਖ ਕੇ ਹਾਕੋਰੇ ਲੈਂਦੀ ਹੋਈ, ਬਾਹਰ ਆਈ।

ਸਭ ਲੋਕ ਜੁਟ ਬਣਾ ਕੇ ਮੰਡਪ ਦੇ ਇਕ ਪਾਸੇ ਖੜੇ ਸਨ। ਸਾਰਿਆਂ ਦੇ ਖੜੇ ਹੋਣ ਕਰ ਕੇ ਮਹਿਬੂਬ ਜਾਨ ਨੂੰ ਕੁਝ ਵੀ ਦਿਖਾਈ ਨਾ ਦਿੱਤਾ। ਆਪਣੇ ਪਾਸ ਕੁੜੀਆਂ ਤੋਂ 'ਕੀ ਹੈ ?' ਪੁਛਣ 'ਤੇ ਉਹਨਾਂ 'ਚੋਂ ਇਕ ਨੇ ਉਹਨੂੰ 'ਸ਼ੀ...' ਕਹਿ ਕੇ ਉਂਗਲੀ ਮੂੰਹ 'ਤੇ ਰਖੀ। ਬਾਕੀਆਂ ਨੂੰ ਕੁਝ ਵੀ ਪਤਾ ਨਹੀਂ ਸੀ। ਇੰਨੇ ਨੂੰ ਲੋਕਾਂ ਵਿਚੋਂ ਦੀ ਰਸਤਾ ਬਣਾਉਂਦੀ ਹੋਈ, ਲਿਸ਼-ਲਿਸ਼ ਕਰਦੇ ਮੂੰਹ ਵਾਲੀ ਇਕ ਵਿਧਵਾ ਬਾਹਰ ਆ ਕੇ ਮੰਡਪ ਦੇ ਦੁਆਰ ਵਲ ਚਲ ਪਈ। ਮਹਿਬੂਬ ਓਹਨੂੰ ਪਛਾਣ ਗਈ। ਪਿਛਲੇ ਦਿਨ ਉਹਨੇ ਕਿਸੇ ਨੂੰ 'ਗੰਗੱਵਾ' ਆਖ ਕੇ ਬੁਲਾਉਂਦਿਆਂ ਸੁਣਿਆ ਸੀ, ਇਸ ਤੋਂ ਉਹ ਸਮਝ ਗਈ ਸੀ — ਉਹੀ ਮੁੰਡੇ ਦੀ ਮਾਂ ਹੈ। ਇਸੇ ਭਲੀਮਾਣਸ ਨੇ ਚੰਪੱਕਾ ਦੇ ਨਾਂ ਦਾ ਸ਼ਰਾਧ ਕਰ ਦਿੱਤਾ ਸੀ। ਹੁਣ ਉਸੇ ਦੇ ਪਿੱਛੇ-ਪਿੱਛੇ ਜਜਮਾਨ ਵੀ ਲੋਕਾਂ ਨੂੰ ਹਟਾਉਂਦੇ, ਭੱਜਦੇ ਹੋਏ ਆਏ ਅਤੇ ਉਹਨੇ ਗੰਗੱਵਾ ਨੂੰ ਰੋਕ ਕੇ ਪਗੜੀ ਉਹਦੇ ਪੈਰਾਂ 'ਤੇ ਰਖ ਦਿੱਤੀ। ਵਰ ਵੀ ਦੌੜ ਕੇ ਆਇਆ ਅਤੇ ਆਖਣ ਲੱਗਾ, "ਮਾਂ, ਜਾ ਨਹੀਂ।" ਉਹ ਗਿੜਗਿੜਾਉਣ ਲੱਗਾ। ਮਹਿਬੂਬ ਇਹਨਾਂ ਗੱਲਾਂ ਨੂੰ ਸਮਝ ਨਾ ਸਕੀ। ਪਿੱਛਉਂ ਇਕ ਹੋਰ ਜ਼ਰੀਦਾਰ ਪਗੜੀ ਵਾਲਾ ਬੰਦਾ ਆ ਕੇ ਉਥੇ ਹੀ ਖੜਾ ਹੋ ਗਿਆ। ਗੰਗੱਵਾ ਉਸ ਬੰਦੇ ਵਲ ਮੂੰਹ ਕਰ ਕੇ ਹੱਥ ਚੁਕ-ਚੁਕ ਜ਼ੋਰ-ਜ਼ੋਰ ਦੀ ਕੁਝ ਆਖਣ ਲੱਗੀ। ਲੋਕਾਂ ਦੇ ਰੌਲੇ-ਗੌਲੇ ਕਾਰਨ, ਉਹਦੀ ਆਵਾਜ਼ ਤਾਂ ਸੁਣਾਈ ਦੇ ਰਹੀ ਸੀ; ਪਰ ਉਹ ਕਹਿ ਕੀ ਰਹੀ ਹੈ ਇਹ ਸਮਝ ਨਹੀਂ ਸੀ ਆ ਰਿਹਾ। ਕੁਝ ਚਿਰ ਪਿੱਛੋਂ ਉਹਦਾ ਗੁੱਸਾ 'ਤੇ ਚੀਖ਼ਣਾ-ਚਿਲਾਉਣਾ ਸ਼ਾਂਤ ਹੋ ਗਿਆ। ਗੰਗੱਵਾ ਘਰ ਦੇ ਬਾਹਰਲੇ ਥੜੇ 'ਤੇ ਜਾ ਬੈਠੀ। ਉਸਦੇ ਆਸ-ਪਾਸ ਫੁਸ-ਫੁਸ ਕਰਦੀਆਂ ਹੋਈਆਂ

ਤੀਵੀਆਂ ਚੌਹੀਂ-ਪਾਸੀਂ ਖੜੀਆਂ ਹੋ ਗਈਆਂ। ਉਹ ਕਿਸ ਵਲ ਵੀ ਧਿਆਨ ਦਿੱਤੇ ਬਗ਼ੈਰ ਚੁਪ ਧਾਰ ਕੇ ਬੈਠ ਗਈ। ਜਜਮਾਨ ਵੀ, ਉਸ ਪਗੜੀ ਵਾਲੇ ਨੂੰ ਨਾਲ ਲਈ, ਵਿਹੜੇ ਦੇ ਕੋਲ ਵਾਲੇ ਕਮਰੇ 'ਚ ਚਲੇ ਗਏ।

ਬੰਦਿਆਂ ਦੇ ਉਸ ਝੁਰਮਟ ਵਿਚੋਂ ਇਕ ਦੰਦ ਵਾਲਾ ਭੱਟ ਇਧਰ ਆਇਆ। ਮਹਿਬੂਬ ਉਸਦੀ ਸ਼ਕਲ ਪਛਾਣਦੀ ਸੀ। ਕਲ੍ਹ ਹੀ ਉਹ ਉਹਦੇ ਕੋਲ ਆ ਕੇ ਤਮਾਖੂ ਮੰਗ ਕੇ ਮਜ਼ਾਕ ਕਰ ਕੇ ਗਿਆ ਸੀ। ਉਹਨੂੰ ਰੋਕ ਕੇ ਮਹਿਬੂਬ ਜਾਨ ਨੇ ਪੁੱਛਿਆ, "ਕੀ ਹੋਇਆ ?"

"ਹੋਣਾ ਕੀ ਹੈ ?...ਤੁਹਾਡੇ ਜਜਮਾਨ ਦੀ ਕਰਤੂਤ ਹੈ।"

"ਕਿਉਂ ? ਕੀ ਹੋ ਗਿਆ ? ਕੁਝ ਦਸੋ। ਤਮਾਖੂ ਦਿੰਦੀ ਹਾਂ।"

"ਹੋਣਾ ਕੀ ਹੈ, ਸਭਨਾਂ ਨੂੰ ਪਤਾ ਹੀ ਹੈ। ਇਕ ਹਜ਼ਾਰ ਰੁਪਏ ਵਰ-ਦੱਖਣਾ ਦੇਣ ਲਈ ਲਿਖ ਕੇ ਦਿੱਤਾ ਸੀ ਤੁਹਾਡੇ ਘਰ ਵਾਲੇ ਨੇ। ਹੁਣ ਜਦ ਫੇਰਿਆਂ 'ਚ ਇਕ ਘੰਟਾ ਰਹਿ ਗਿਆ ਹੈ, ਤਾਂ ਆਖਦਾ ਹੈ, ਹਾਲੇ ਪੰਜ ਸੌ ਰੁਪਏ ਲੈ ਲਉ। ਬਾਕੀ ਅਗਲੇ ਮਹੀਨੇ ਦੇ ਦਿਆਂਗਾ। ਅਗਲੇ ਮਹੀਨੇ ਕੋਈ ਮਿਲਣਾ ਥੋੜ੍ਹਾ ਹੈ। ਇਹ ਤਾਂ ਰਾਘੋਬਾ ਭਰਾਰੀ ਦੀ ਗੱਲ ਹੈ।"

ਉਹਨੇ ਬਿਰਧ ਬ੍ਰਾਹਮਣ ਨੂੰ ਤਮਾਖੂ ਦੇਂਦਿਆਂ, ਬਹੁਤ ਸਾਰੀਆਂ ਹੋਰ ਗੱਲਾਂ ਵੀ ਪੁੱਛ-ਪੁਛਾ ਲਈਆਂ। ਵਿਆਹ 'ਚ ਖ਼ਰਚ ਵਧੇਰੇ ਹੋ ਜਾਣ ਨਾਲ ਵਰ-ਦੱਖਣਾ ਲਈ ਰਖੇ ਪੈਸੇ ਜਜਮਾਨ ਖ਼ਰਚ ਕਰ ਬੈਠੇ ਹਨ। ਦੂਸਰੇ ਪਾਸਿਉਂ ਆਉਣ ਵਾਲੇ ਰੁਪਏ ਮਿਲ ਨਹੀਂ ਸਕੇ। ਹੁਣ ਬਕਸੇ 'ਚ ਸਤ-ਅਠ ਸੌ ਰੁਪਏ ਬਚੇ ਹਨ। ਉਹ ਦੂਸਰੇ ਹੋਰ ਖ਼ਰਚਾਂ ਲਈ ਰੁਪਏ ਰਖ ਕੇ ਹੁਣ ਕੁੜਮਣੀ ਅਤੇ ਡੇਸਾਈ ਜੀ ਨੂੰ ਪੰਜ ਸੌ ਰੁਪਏ ਲੈ ਲੈਣ 'ਤੇ ਜ਼ੋਰ ਦੇ ਰਹੇ ਹਨ। ਉਹਨਾਂ ਦਾ ਕਹਿਣਾ ਹੈ ਕਿ ਗੋਦ ਲੈਣ ਦੀ ਸਹੁੰ ਖਾ ਚੁਕੇ ਹਨ, ਇਸ ਲਈ ਸਾਰੀ ਸੰਪਤੀ ਤੁਹਾਡੀ ਹੀ ਹੈ। ਇਕ ਮਹੀਨਾ ਠਹਿਰਨ 'ਚ ਕੀ ਹਰਜ਼ ਹੈ ? ਪਰ ਪਹਿਲਾਂ ਤੋਂ ਹੀ ਰੋਸਾ ਹੋਣ ਕਰਕੇ ਅਤੇ ਹੁਣ ਤੱਕ ਚੁੱਪ ਰਹਿ ਕੇ ਫੇਰਿਆਂ ਤੋਂ ਇਕ ਘੰਟਾ ਪਹਿਲਾਂ ਇਹ ਗੱਲ ਆਖਣ 'ਤੇ ਉਹਨਾਂ ਲੋਕਾਂ ਨੂੰ ਹੋਰ ਵੀ ਸੰਦੇਹ ਹੋ ਗਿਆ ਹੈ। ਇਸ ਲਈ ਗੰਗੱਵਾ ਸੂਈ ਭਰ ਵੀ ਪਿਛੇ ਹਟਣ ਨੂੰ ਤਿਆਰ ਨਹੀਂ। ਉਹਦਾ ਹੱਠ ਹੈ — 'ਹੁਣੇ ਇਕ ਹਜ਼ਾਰ ਗਿਣੇ ਜਾਣਗੇ, ਤਾਂ ਫੇਰੇ ਹੋਣਗੇ; ਨਹੀਂ ਤਾਂ ਨਹੀਂ।' ਬੁੱਧੂ ਕਿੱਟੀ ਜਦ ਮਾਂ ਨੂੰ ਸਮਝਾਉਣ ਗਿਆ, ਤਾਂ ਉਹ ਗੁੱਸੇ ਹੋ ਕੇ ਬੋਲੀ, "ਮੈਨੂੰ ਛੱਡ ਕੇ ਤੂੰ ਵਿਆਹ ਰਚਾ ਲੈ।" ਮੰਡਪ ਇਕੱਲੀ ਜਾਣ ਲਈ ਤਿਆਰ ਬੈਠੀ ਹੈ। ਡੇਸਾਈ ਜੀ ਦੇ ਇਸ ਬਾਰੇ 'ਚ ਗੱਲ ਕਰਨ ਦਾ ਵਿਸ਼ਵਾਸ ਦਿਵਾਉਣ 'ਤੇ ਬਾਹਰ ਜਾ ਕੇ ਬੈਠੀ ਹੈ। ਜਜਮਾਨ ਕਮਰੇ 'ਚ ਡੇਸਾਈ ਜੀ ਨਾਲ ਗੱਲ ਕਰ ਰਹੇ ਹਨ। ਕਿਹੋ ਜਿਹੀ ਨਾਦਾਨੀ !...ਰਾਘੋਬਾ ਭਰਾਰੀ...ਵਿਆਹ 'ਚ ਅੜਚਨ...ਅਪਮਾਨ ਦੀ ਗੱਲ ਵਗ਼ੈਰਾ ਵਗ਼ੈਰਾ।

ਆਪਣੀ ਸਾਰੀ ਪੂੰਜੀ ਭਾਣਜੇ ਦੀ ਕਿਰਿਆਨੇ ਦੀ ਦੁਕਾਨ 'ਚ ਲਗਾ ਦੇਣ ਮਗਰੋਂ, ਮਹਿਬੂਬ ਸ਼ਗਨ ਲਈ ਸੌ ਰੁਪਏ ਅਤੇ ਆਪਣੇ ਖ਼ਰਚ ਲਈ ਪੰਝੀ ਰੁਪਏ ਲੈ ਕੇ ਆਈ ਸੀ।

ਕਮਰੇ 'ਚ ਸਾਹਮਣੇ ਡੇਸਾਈ ਜੀ ਨੂੰ ਬਿਠਾ ਕੇ ਰਾਘੱਪਾ ਆਖੀ ਜਾ ਰਿਹਾ ਸੀ।

"ਰਾਏ ਸਾਹਬ, ਗੰਗੱਵਾ ਮੇਰੇ ਲਈ ਪਰਾਈ ਹੈ ਕੀ ? ਕਿੱਟਣਾ ਪਰਾਇਆ ਹੈ ਕੀ ? ਭੈਣ ਨੂੰ ਧੋਖਾ ਦੇਣ ਦਾ ਮੇਰਾ ਜ਼ਰਾ ਵੀ ਵਿਚਾਰ ਨਹੀਂ। ਤੁਸੀਂ ਤਾਂ ਜਾਣਦੇ ਹੋ ਕਿ ਸ਼ਾਦੀ-ਵਿਆਹ ਦਾ ਮਾਮਲਾ ਹੈ। ਸਾਡਾ ਇਕ ਦੰਦ ਵਾਲਾ ਹਨੂਮੰਤ ਭੱਟ ਕੱਲ੍ਹ ਕਹਿ ਰਿਹਾ ਸੀ — ਰਾਘੋਬਾ ਤੁਹਾਡੇ ਘਰ ਦੇ ਵਿਆਹ ਦੀ ਧੂਮ-ਧਾਮ ਦੇਖ ਕੇ ਤਾਂ ਜਮਖੰਡੀ ਦੇ ਮਹਾਰਾਜੇ ਦੀ ਸ਼ਾਦੀ ਚੇਤੇ ਆ ਗਈ — ਕੀ ਕਰਾਂ ? ਖ਼ਰਚ ਹੱਥੋਂ ਨਿਕਲ ਗਿਐ। ਕੱਲ੍ਹ ਰਾਤੀਂ ਜਦ ਬਕਸੇ 'ਚ ਹੱਥ ਪਾ ਕੇ ਪੈਸੇ ਗਿਣੇ, ਤਾਂ ਕੇਵਲ ਅਠ ਸੌ ਦਸ ਰੁਪਏ ਬਚੇ ਹਨ। 'ਭਈ ਕਿਧਰੇ ਚੋਰੀ ਤਾਂ ਨਹੀਂ ਹੋ ਗਈ' ਸੋਚ ਕੇ ਹਿਸਾਬ ਦੇਖਿਆ। ਪਰ ਉਹ ਬਿਲਕੁਲ ਠੀਕ ਸੀ। ਇਕ ਪਾਈ ਵੀ ਘੱਟ-ਵੱਧ ਨਹੀਂ ਸੀ। ਮੇਰੀ ਕਈ ਵੱਡੇ-ਵੱਡੇ ਲੋਕਾਂ ਨਾਲ ਜਾਣ-ਪਛਾਣ ਹੈ। ਸ਼ੁਭ ਕੰਮ ਸਮਝ ਕੇ ਖੁਲ੍ਹੇ ਹੱਥ ਨਾਲ ਖ਼ਰਚ ਕਰ ਦਿੱਤਾ, ਪਰ ਖ਼ਰਚ ਜ਼ਿਆਦਾ ਹੀ ਹੋ ਗਿਆ। ਕੱਲ੍ਹ ਰਾਤੀਂ ਹੀ ਤੁਹਾਡੇ ਕੋਲ ਆਉਣਾ ਚਾਹੁੰਦਾ ਸਾਂ। ਦਸ ਵਜ ਚੁਕੇ ਸਨ, ਇਸ ਲਈ 'ਤੁਹਾਡੀ ਨੀਂਦ ਕਿਉਂ ਖ਼ਰਾਬ ਕਰਾਂ ?' ਇਹ ਸੋਚ ਕੇ ਚੁਪ ਹੀ ਰਿਹਾ। ਸੁਬ੍ਹਾ ਆਉਂਦਿਆਂ ਹੀ ਤੁਹਾਨੂੰ ਸਾਰੀ ਹਕੀਕਤ ਦਸ ਦਿੱਤੀ ਹੈ। ਮੈਂ ਕੁਝ ਛੁਪਾਇਆ ਨਹੀਂ।"

"ਤੁਹਾਡੀ ਗੱਲ ਠੀਕ ਹੈ ਰਾਘੱਪਾ। ਜਦ ਤੁਹਾਡੇ ਤੇ ਗੰਗੱਵਾ 'ਚ ਅਣ-ਬਣ ਹੈ, ਤਾਂ ਵਿਆਹ ਦੀ ਇੰਨੀ ਧੂਮ-ਧਾਮ ਨਾ ਕਰ ਕੇ ਆਪਣੇ ਬਚਨ ਵਲ ਹੋਰ ਵਧੇਰੇ ਧਿਆਨ ਦੇਣਾ ਚਾਹੀਦਾ ਸੀ। ਇਸ ਗੱਲ 'ਚ ਮੈਨੂੰ ਗੰਗੱਵਾ ਦਾ ਕੋਈ ਕਸੂਰ ਨਹੀਂ ਦਿੱਸਦਾ।"

"ਰਾਏ ਸਾਹਬ, ਨਿੱਪਣਾ ਨੂੰ ਬਿੰਦਗੋਲ ਭੇਜਿਆ ਹੈ...ਹਨੂਮੰਤ ਗੋਲ ਪਾਸ ਰਾਏਪਾ ਨੂੰ, ਸ਼ੇਟੀ ਪਾਸ ਰਾਮ ਨੂੰ ਦੌੜਾਇਆ ਹੈ। ਹੁਣ ਨੌਂ ਵਜੇ ਦਾ ਮਹੂਰਤ ਭਾਵੇਂ ਟਲ ਜਾਵੇ, ਪਰ ਇਕ ਹੋਰ ਚੰਗਾ ਮਹੂਰਤ ਹੈ, ਸਵਾ ਗਿਆਰਾਂ ਦਾ। ਇਹਨਾਂ ਦੋ ਘੰਟਿਆਂ 'ਚ ਮੈਂ ਪੈਸੇ ਇਕੱਠੇ ਕਰਨ ਦੀ ਜੀ-ਜਾਨ ਨਾਲ ਕੋਸ਼ਿਸ਼ ਕਰਾਂਗਾ। ਪਰ ਜੇ ਫਿਰ ਵੀ ਮੈਥੋਂ ਨਾ ਹੋ ਸਕਿਆ, ਤਾਂ ਰਾਏ ਸਾਹਬ ਘੱਟੋ-ਘੱਟ ਸਵਾ ਗਿਆਰਾਂ ਦੇ ਮਹੂਰਤ ਨੂੰ ਨਾ ਰੋਕਣਾ। ਇਕ ਵਾਰ ਹੋਰ ਮੇਰਾ ਵਿਸ਼ਵਾਸ਼ ਕਰੋ। ਮੈਂ ਤੁਹਾਡੇ ਪੈਰੀਂ ਪੈਂਦਾ ਹਾਂ। ਹਾਲੇ ਲੈਣ-ਦੇਣ ਦੀ ਗੱਲ ਤਾਂ ਹੈ ਹੀ। ਮੁਕਲਾਵਾ ਹੋਣਾ ਹੈ। ਕੁੜੀ ਵਾਲਿਆਂ ਦੀ ਨਕੇਲ ਤਾਂ ਸਦਾ ਮੁੰਡੇ ਵਾਲਿਆਂ ਦੇ ਹੱਥ 'ਚ ਹੀ ਰਹਿੰਦੀ ਹੈ। ਇਸ ਵੇਲੇ ਵੱਡੇ-ਵੱਡੇ ਲੋਕਾਂ ਦੇ ਸਾਹਮਣੇ ਮੇਰੀ ਇੱਜ਼ਤ ਰੱਖ ਲਉ। ਕਿਸੇ ਵੀ ਤਰ੍ਹਾਂ ਮੈਨੂੰ ਇਸ ਹਾਲਤ 'ਚੋਂ ਪਾਰ ਲਾਉ।...ਨੇਕ ਕੰਮਾਂ 'ਚ ਤੁਹਾਡੇ ਵਰਗੇ ਬਜ਼ੁਰਗਾਂ ਨੂੰ ਅੱਗੇ ਵਧ ਕੇ ਸਾਡੀ ਇੱਜ਼ਤ ਰੱਖਣੀ ਚਾਹੀਦੀ ਹੈ।"

ਰਾਘੱਪਾ ਦੇ ਬਾਰੇ 'ਚ ਡੇਸਾਈ ਜੀ ਦੇ ਮਨ ਵਿਚ ਕਾਫ਼ੀ ਅਵਿਸ਼ਵਾਸ ਪੈਦਾ ਹੋ ਗਿਆ ਸੀ। ਇਕ ਵਾਰ ਉਹਨਾਂ ਦੇ ਮਨ ਵਿਚ ਆਇਆ ਕਿ ਆਖ ਦੇਣ 'ਮੈਂ ਦੇ ਦਿੰਦਾ ਹਾਂ' ਪਰ ਉਹਨਾਂ ਨੂੰ ਸੰਦੇਹ ਸੀ। ਦੂਸਰੇ ਕਿੱਟੀ ਨੂੰ ਦੇਣਾ ਕੁਝ ਹੋਰ ਹੀ ਗੱਲ ਸੀ ਅਤੇ ਰਾਘੱਪਾ ਨੂੰ ਦੇਣਾ ਕੁਝ ਹੋਰ। ਇਕ ਗੱਲ ਇਹ ਵੀ ਹੋ ਸਕਦੀ ਹੈ ਕਿ ਰਾਘੱਪਾ ਪੈਸੇ ਰੱਖ ਕੇ ਡਰਾਮਾ ਕਰ ਰਿਹਾ ਹੋਵੇ।

ਇਧਰ ਰਾਘੱਪਾ ਨੇ, ਜੋ ਕੁਝ ਵੀ ਆਖਿਆ, ਉਸ ਵਿਚ ਅੱਧਾ ਝੂਠ ਸੀ, ਕੁਝ ਸਚਾਈ ਦਾ ਅੰਸ਼ ਵੀ ਸੀ। ਰਾਘੱਪਾ ਕੋਲ ਕੇਵਲ ਅੱਠ ਸੌ ਦਸ ਰੁਪਏ ਬਚੇ ਸਨ, ਇਹ ਗੱਲ ਸੱਚ ਸੀ ਅਤੇ ਇਹ ਵੀ ਸੱਚ ਸੀ ਕਿ ਉਹਨੇ ਇਕ-ਦੋ ਥਾਵਾਂ ਦੇ ਭਰੋਸੇ, ਹੱਥ ਢਿੱਲਾ ਛੱਡ ਦਿੱਤਾ ਸੀ। ਖ਼ਰਚ ਜ਼ਿਆਦਾ ਹੋ ਗਿਆ ਸੀ, ਇਹ ਉਹਨੂੰ ਪੰਦਰਾਂ ਦਿਨ ਪਹਿਲਾਂ ਹੀ ਪਤਾ ਲੱਗ ਗਿਆ ਸੀ। ਹਨੂਮੰਤ ਗੌੜ ਦੇ ਮਾਮਲੇ 'ਚ ਕਦੇ ਉਹਨੇ ਵਿਚ-ਵਿਚਾਅ ਕੀਤਾ ਸੀ। ਉਸ ਦੇ ਕੁਝ ਪੈਸੇ ਮਿਲਣੇ ਸਨ, ਉਸ 'ਤੇ ਭਰੋਸਾ ਸੀ, ਪਰ ਲੱਗਾ ਕਿ ਉਥੋਂ ਵੀ ਕੁਝ ਹੱਥ ਲੱਗਣ ਵਾਲਾ ਨਹੀਂ। ਵਿਆਹ 'ਚ ਕੇਵਲ ਤਿੰਨ-ਚਾਰ ਦਿਨ ਰਹਿ ਗਏ ਸਨ। ਡੇਸਾਈ ਜੀ ਦੇ ਕੋਲ ਗੰਗੱਵਾ ਦੇ ਰੁਪਏ ਰੱਖਣ ਦੀ ਗੱਲ ਦਾ ਕਿੱਟੀ ਰਾਹੀਂ ਰਾਘੱਪਾ ਨੂੰ ਪਤਾ ਚੱਲ ਗਿਆ ਸੀ। ਇਹ ਗੱਲ ਸੁਣਨ ਮਗਰੋਂ ਉਹਦੇ ਮਨ 'ਚ ਆਇਆ ਕਿ ਵੇਲੇ ਸਿਰ ਕਹਿ ਦਿਆਂਗਾ ਕਿ 'ਪੈਸਾ ਨਹੀਂ।' ਹੋ ਸਕੇ ਤਾਂ ਤੁਰੰਤ ਪੰਜ ਸੌ ਘੱਟ ਕਰਾ ਦਿਆਂਗਾ। ਕਿੱਟੀ ਤਾਂ ਸਾਊ ਮੁੰਡਾ ਹੈ, ਪਰ ਸਭਨਾਂ ਨੂੰ ਇਹ ਗੱਲ ਤਾਂ ਮੰਨਣੀ ਹੀ ਪਏਗੀ ਕਿ ਉਹ ਹਜ਼ਾਰ ਰੁਪਏ ਲਾਇਕ ਲੜਕਾ ਨਹੀਂ। ਜੇ ਗੰਗੱਵਾ ਨੇ ਹੱਠ ਕੀਤਾ, ਤਾਂ ਫਿਰ ਦਿਆਂਗਾ। ਕਹਿ ਕੇ ਉਸੇ ਨੂੰ ਨੀਚਾ ਦਿਖਾ ਦਿਆਂਗਾ। ਸਭ ਪਾਸਿਆਂ ਤੋਂ ਉਸੇ ਦੀ ਨਿੰਦਾ ਹੋਣ ਦਿਉ। ਹੋ ਸਕੇ ਤਾਂ ਡੇਸਾਈ ਜੀ ਨੂੰ ਵਿਚ ਪਾ ਕੇ ਤੁਰੰਤ ਪੰਜ-ਦਸ ਦਿਨਾਂ 'ਚ ਮੋੜ ਦਿਆਂਗਾ, ਕਹਿ ਕੇ ਉਹਨਾਂ ਪਾਸੋਂ ਹੀ ਪੰਜ ਸੌ ਰੁਪਏ ਕਰਜ਼ ਲੈ ਕੇ ਦੇ ਦਿਆਂਗਾ। ਜੇ ਡੇਸਾਈ ਜੀ ਕਿੱਟੀ ਦੇ ਹਜ਼ਾਰ ਰੁਪਏ ਉਹਨੂੰ ਮੋੜਨ 'ਚ ਟਾਲ-ਮਟੋਲ ਕਰਨ, ਤਾਂ ਇਹ ਪੰਜ ਸੌ ਰੁਪਏ ਉਸ ਵੇਲੇ ਉਹਨਾਂ ਦੀ ਰਗ ਦਬਾਉਣ ਦੇ ਕੰਮ ਆਉਣਗੇ।

ਵਿਆਹ ਦੇ ਧੂਮ-ਧੜੱਕੇ ਤੋਂ ਪ੍ਰਭਾਵਿਤ ਲੋਕਾਂ ਨੂੰ ਅੰਦਰਲੀਆਂ ਗੱਲਾਂ 'ਤੇ ਸ਼ੱਕ ਪੈਦਾ ਹੋਣ ਦੀ ਸੰਭਾਵਨਾ ਹੀ ਨਹੀਂ ਸੀ। ਪਰ ਗੰਗੱਵਾ ਦੇ ਮਨ 'ਚ ਅਕਾਰਨ ਹੀ ਸੰਸਾ ਉੱਠ ਖੜਾ ਹੋਇਆ ਸੀ। ਉਹਨੇ ਫੇਰਿਆਂ ਤੋਂ ਇਕ ਦਿਨ ਪਹਿਲਾਂ ਡੇਸਾਈ ਜੀ ਦੇ ਘਰ ਜਾ ਕੇ ਇਕ ਗੱਲ ਤੋਰੀ।

"ਗੋਪੱਣਾ, ਵਰ-ਦੱਖਣਾ ਦੇ ਸਿਲਸਿਲੇ 'ਚ, ਜੇ ਉਹ ਕੁਝ ਘੱਟ-ਵੱਧ ਕਰੇਗਾ, ਤਾਂ ਮੈਂ ਚੁੱਪ ਰਹਿਣ ਵਾਲੀ ਨਹੀਂ। ਇਹ ਗੱਲ ਸਮਝ ਛੱਡਣਾ।"

"ਗੰਗੱਵਾ ਵਿਆਹ ਦੀ ਤਿਆਰੀ ਦਾ ਰੰਗ-ਢੰਗ ਦੇਖਣ ਤੋਂ ਇਉਂ ਲੱਗਦਾ ਹੈ ਕਿ ਉਹ ਇਕ ਹਜ਼ਾਰ ਰੁਪਏ ਦੇਣ 'ਚ ਕੋਈ ਹੇਰ-ਫੇਰ ਨਹੀਂ ਕਰੇਗਾ।"

"ਉਸਦੀ ਸ਼ਾਨ ਕੀ ਮੈਥੋਂ ਲੁਕੀ ਹੋਈ ਹੈ ਗੋਪੱਣਾ ? ਸਭ ਕੁਝ ਹੈ, ਕਰਦਾ ਵੀ ਹੈ, ਚਾਹੇ ਤਾਂ ਆਪਣੀ ਰੰਡੀ 'ਤੇ ਵੀ ਪੈਸਾ ਲੁਟਾ ਦਏਗਾ, ਪਰ ਸਾਡੇ ਨਾਲ ਈਮਾਨਦਾਰੀ ਵਰਤੇਗਾ, ਇਸ ਗੱਲ ਦਾ ਮੈਨੂੰ ਭਰੋਸਾ ਨਹੀਂ। ਮੇਰੀ ਬੇਇੱਜ਼ਤੀ ਕਰਨ ਲਈ ਉਹ ਹਮੇਸ਼ਾ ਤਾੜ ਵਿਚ ਰਹਿੰਦਾ ਹੈ। 'ਗੋਦ ਲੈਣ ਦੀ ਗੱਲ 'ਤੇ ਗੰਗੱਵਾ ਝੁਕ ਗਈ।' ਉਹ ਇਸ ਗੱਲ ਦੀ ਫੜ ਮਾਰਦਾ ਫਿਰਦਾ ਹੈ। ਮੈਂ ਅਪਮਾਨ ਸਹਿਣ ਲਈ ਤਿਆਰ ਨਹੀਂ। ਜੇ ਕਿਸੇ ਵੀ ਗੱਲ 'ਚ ਕਮੀ-ਪੇਸ਼ੀ ਹੋਈ, ਤਾਂ ਮੈਂ ਸਾਫ਼ ਕਹਿ ਦਿਆਂਗੀ ਕਿੱਟੀ ਜੇ ਤੂੰ ਅਸਲ 'ਚ ਮੇਰਾ ਪੁੱਤ ਏਂ, ਤਾਂ ਮੰਡਪ ਛੱਡ ਕੇ ਮੇਰੇ ਨਾਲ ਚੱਲ। ਇਸ 'ਤੇ ਵੀ ਜੇ ਉਹ ਨਾ ਆਇਆ, ਤਾਂ ਮੈਂ ਆ ਜਾਵਾਂਗੀ। ਮੇਰੇ ਬਿਨਾ ਹੀ ਵਿਆਹ ਹੋਣ ਦਿਉ।"

ਸਾਰੀ ਗੱਲ ਗੰਗੱਵਾ ਦੇ ਕਹਿਣ ਮੁਤਾਬਿਕ ਹੀ ਹੋਈ। ਇਸ ਗੱਲਬਾਤ ਦੇ ਕਾਰਨ ਹੀ ਡੇਸਾਈ ਜੀ ਨੇ ਖ਼ੁਦ ਕਰਚਾ ਦੇਣ ਦੀ ਗੱਲ ਨਾ ਚਲਾਈ। ਉਹਨਾਂ ਰਾਘੱਪਾ ਦੀਆਂ ਗੱਲਾਂ 'ਤੇ ਦੋ-ਟੁੱਕ ਉੱਤਰ ਦਿੱਤਾ।

"ਰਾਘੱਪਾ ਇਸ ਮਾਮਲੇ 'ਚ ਹੁਣ ਮੇਰੀ ਜ਼ਿੰਮੇਵਾਰੀ ਖ਼ਤਮ ਹੋ ਗਈ।"

ਰਾਘੱਪਾ ਨੂੰ ਹੁਣ ਗੱਲ ਹੱਥੋਂ ਨਿੱਕਲਦੀ ਦਿਸੀ। ਇਸ ਲਈ ਹੋਰ ਸੰਕੇਤਿਕ ਰੂਪ 'ਚ ਕਰਜ਼ ਦੀ ਗੱਲ ਤੋਰੀ। "ਰਾਏ ਸਾਹਿਬ! ਤੁਸੀਂ ਸਮਝਦਾਰ ਹੋ ਕੇ ਅਜਿਹੀ ਗੱਲ ਨਾ ਕਰੋ, ਦੋਵੇਂ ਮਿਲ ਕੇ ਕੋਈ ਰਾਹ ਲੱਭਾਂਗੇ। ਦੋ ਥਾਵਾਂ 'ਤੇ ਪੈਸਿਆਂ ਲਈ ਬੰਦੇ ਭੇਜ ਰੱਖੇ ਹਨ, ਪਰ ਮੇਰੀ ਪ੍ਰਾਰਥਨਾ ਹੈ ਕਿ ਇਸ ਖ਼ੁਸ਼ੀ ਦੇ ਕੰਮ 'ਚ ਵਿਘਨ ਨਹੀਂ ਪੈਣਾ ਚਾਹੀਦਾ। ਮੈਂ ਤਾਂ ਹਮੇਸ਼ਾ ਤੁਹਾਡੇ ਹੱਥ ਥੱਲੇ ਹੀ ਹਾਂ। ਤੁਹਾਡੇ ਸਿਵਾ ਸਾਡਾ ਹੋਰ ਹੈ ਕੌਣ? ਕੋਈ ਰਾਹ ਕੱਢੋ।" ਇਸ ਸਪਸ਼ਟ ਸੰਕੇਤਿਕ ਗੱਲ ਨਾਲ, ਡੇਸਾਈ ਜੀ ਹੋਰ ਸਖ਼ਤ ਹੋ ਗਏ। ਸੁਣੀ-ਅਣਸੁਣੀ ਕਰ ਕੇ ਚੁੱਪ ਧਾਰ ਕੇ ਬੈਠ ਗਏ। ਰਾਘੱਪਾ ਨੇ ਹੋਰ ਕੋਈ ਚਾਰਾ ਨਾ ਦੇਖ ਕੇ, ਭੈਣ ਨੂੰ ਵਿਹੜੇ 'ਚ ਬੈਠਣ ਲਈ ਮਜਬੂਰ ਕੀਤਾ। ਉਹ ਸਵਾ ਗਿਆਰਾਂ ਦੇ ਮਹੂਰਤ ਤੱਕ ਉਡੀਕ ਕਰਨ ਨੂੰ ਤਿਆਰ ਹੋ ਗਈ।

ਸੱਦੇ ਹੋਏ ਲੋਕ ਸਮੇਂ 'ਤੇ ਆਉਣ ਲੱਗ ਪਏ। ਕਿੱਟੀ ਨੂੰ ਵੀ ਮਾਂ ਦਾ ਹੱਠ ਵੇਖ ਅਪਮਾਨ ਜਿਹਾ ਪ੍ਰਤੀਤ ਹੋਇਆ। ਖਿੱਝ ਕੇ ਉਹ ਜਾਰਜ ਦੇ ਨਾਲ ਕਿਸੇ ਚਾਹ ਦੀ ਦੁਕਾਨ 'ਤੇ ਜਾ ਬੈਠਾ। ਬੁਲਾਏ ਹੋਏ ਲੋਕਾਂ ਨੂੰ ਬਿਠਾ ਕੇ ਰਾਘੱਪਾ ਉਹਨਾਂ ਲਈ ਚਾਹ ਦਾ ਪ੍ਰਬੰਧ ਕਰਨ ਰਸੋਈ ਵਲ ਭੱਜਿਆ। ਉਥੇ ਰੋਂਦੀ ਹੋਈ ਚੰਪੱਕਾ ਉਹਦੇ 'ਤੇ ਵਰ੍ਹ ਪਈ। ਬਾਹਰ ਆਉਣ ਤੱਕ ਲੋਕਾਂ 'ਚ ਹੁੰਦੀ ਗੱਲਬਾਤ ਸੁਣ ਕੇ ਰਾਘੱਪਾ ਦਾ ਮਨ ਦੁਖੀ ਹੋ ਉੱਠਿਆ। ਇੰਨੇ ਨੂੰ ਜਾਏਪਾ ਸ਼ੇਟੀ ਦੇ ਕੋਲ ਭੱਜਿਆ ਗਿਆ। ਰਾਮ ਸਾਈਕਲ ਭਜਾਉਂਦਾ ਹੋਇਆ ਆਇਆ ਅਤੇ ਜ਼ੋਰ ਨਾਲ ਸ਼ੇਟੀ ਦੀ ਗੱਲ ਦੋਹਰਾਉਣ ਲੱਗਾ, "ਉਹਨੇ ਕਿਵੇਂ ਪੰਜ ਸੌ ਰੁਪਏ ਦਾ ਫੁਟਕਲ ਕਰਜ਼ ਮੰਗ ਘੱਲਿਆ ਹੈ? ਕਿਉਂ ਪਰਸੋਂ ਹੀ ਤਾਂ ਤਿੰਨ ਸੌ ਰੁਪਏ ਲੈ ਗਿਆ ਹੈ ਨਾ। ਬੱਚਿਆਂ ਦੀ ਖੇਡ ਹੈ ਕੀ?" ਇਸ ਤੋਂ ਬਾਅਦ ਉਹ ਆਖਣ ਲੱਗਾ, "ਸ਼ੇਟੀ ਨੇ ਤੁਹਾਨੂੰ ਹੀ ਬੁਲਾ ਭੇਜਿਆ ਹੈ।"

ਰਾਘੱਪਾ ਨੂੰ ਲੱਗਾ, ਉਹ ਆਪਣੇ ਜਾਲ 'ਚ ਆਪ ਹੀ ਫਸਦਾ ਜਾ ਰਿਹਾ ਹੈ। ਹਨੂਮੰਤ ਗੌੜ ਕੋਲ ਭੇਜੇ ਡਿੱਪਣਾ ਨੂੰ ਜੇ ਮੋਟਰ ਮਿਲ ਜਾਵੇ, ਤਾਂ ਉਹਦੇ ਆਉਣ 'ਚ ਇਕ ਘੰਟਾ ਹੋਰ ਲੱਗ ਜਾਵੇਗਾ। ਇਹ ਸੱਚ ਹੈ ਕਿ ਜਾਏਪਾ ਸ਼ੇਟੀ ਨੇ ਉਹਨੂੰ ਡਾਂਟਣ ਨੂੰ ਹੀ ਸੱਦਿਆ ਹੈ। ਡੇਸਾਈ ਜੀ ਤਾਂ ਜਾਲ 'ਚ ਫਸੇ ਨਹੀਂ। ਇਸ ਰੌਲੇ-ਰੱਪੇ 'ਚੋਂ, ਦਸ ਮਿੰਟ ਲਈ ਜੇ ਉਹ ਬਾਹਰ ਨਿੱਕਲ ਜਾਏ, ਤਾਂ ਤਰਕੀਬ ਦਿਮਾਗ਼ 'ਚ ਆ ਸਕਦੀ ਹੈ। ਇਹ ਸੋਚ ਕੇ ਜਾਏਪਾ ਸ਼ੇਟੀ ਪਾਸ ਜਾਣ ਦਾ ਨਿਸ਼ਚਾ ਕਰ ਕੇ, ਉਹਨੇ ਕੋਟ ਤੇ ਪੱਗ ਪਹਿਨਣੀ ਸ਼ੁਰੂ ਕੀਤੀ।

ਰਾਘੱਪਾ ਦੇ ਮੰਡਪ-ਦੁਆਰ ਤੋਂ ਬਾਹਰ ਨਿਕਲਦਿਆਂ-ਨਿਕਲਦਿਆਂ ਸਾਹਮਣਿਉਂ ਇਕ ਤਾਂਗਾ ਤੇਜ਼ੀ ਨਾਲ ਆ ਕੇ ਦੁਆਰ 'ਤੇ ਰੁਕਿਆ। ਉਸ ਵਿਚ ਮਹਿਬੂਬ ਜਾਨ ਬੈਠੀ ਸੀ। ਆਪਣੇ ਭਾਰੇ ਸਰੀਰ ਨੂੰ ਫੁਰਤੀ ਨਾਲ ਸੰਭਾਲ ਕੇ ਤਾਂਗੇ 'ਚੋਂ 'ਅੱਲਾਹ' ਆਖਦੀ ਹੋਈ ਉੱਤਰੀ। ਉਹਦੇ ਸਿਰ ਉੱਪਰ ਚੁੱਕ ਕੇ ਦੇਖਣ ਤੱਕ, ਰਾਘੱਪਾ ਆਪ ਸਾਹਮਣੇ

ਆ ਗਿਆ ਸੀ। ਮਹਿਬੂਬ ਜਾਨ ਨੇ ਪੁੱਛਿਆ, "ਤੁਸੀਂ ਕਿੱਥੇ ਜਾ ਰਹੇ ਹੋ ?"

ਰਾਘੱਪਾ ਨੂੰ ਆਪਣੇ ਅਪਮਾਨ ਬਾਰੇ ਉਹਨੂੰ ਦੱਸਣ ਦੀ ਇੱਛਾ ਨਾ ਹੋਈ। ਉਹਨੂੰ ਤਾਂਗੇ 'ਚੋਂ ਉੱਤਰਦੀ ਦੇਖ ਕੇ, ਰਾਘੱਪਾ ਨੂੰ ਇਸ ਗੱਲ ਦੀ ਤਸੱਲੀ ਹੋਈ ਕਿ ਉਸਦੀ ਬੇਇੱਜ਼ਤੀ ਵੇਲੇ ਉਹ ਮੌਜੂਦ ਨਹੀਂ ਸੀ। ਗੱਲ ਨੂੰ ਬਦਲਨ ਲਈ, ਉਹਨੇ ਇੰਨਾ ਹੀ ਪੁੱਛਿਆ "ਤੂੰ ਕਿੱਥੇ ਗਈ ਸੈਂ ?"

ਮਹਿਬੂਬ ਬੋਲੀ, "ਜ਼ਰਾ ਅੰਦਰ ਤਾਂ ਚਲੋ।" ਫਿਰ ਉਹਦੇ ਉੱਤਰ ਦੀ ਉਡੀਕ ਕੀਤੇ ਬਿਨਾ, ਤੇਜ਼ੀ ਨਾਲ ਅੰਦਰ ਚਲੀ ਗਈ। ਰਾਘੱਪਾ ਇਹ ਆਖਣ ਨੂੰ ਹੀ ਸੀ ਕਿ ਰਤਾ ਕੰਮ ਨਿਪਟਾ ਕੇ ਆਉਂਦਾ ਹਾਂ; ਪਰ ਉਹਦੇ ਅੰਦਰ ਚਲੀ ਜਾਣ ਦੇ ਕਾਰਨ ਉਹ ਵੀ ਉਹਦੇ ਪਿੱਛੇ-ਪਿੱਛੇ ਅੰਦਰ ਚਲਾ ਗਿਆ।

ਮਹਿਬੂਬ ਨੇ ਸਿੱਧੀ ਆਪਣੇ ਕਮਰੇ 'ਚ ਜਾ ਕੇ, ਆਪਣੇ ਛੋਟੇ ਜਿਹੇ ਬਕਸੇ ਨੂੰ ਖੋਲ੍ਹਿਆ ਅਤੇ ਉਸ 'ਚੋਂ ਦਸ-ਦਸ ਰੁਪਏ ਦੇ ਦਸ ਨੋਟਾਂ ਦੀ ਗੱਠੀ ਕੱਢੀ। ਆਪਣੇ ਬਲਾਊਜ਼ 'ਚੋਂ ਇਕ ਕਾਗ਼ਜ਼ ਦਾ ਪੈਕਿਟ ਬਾਹਰ ਕੱਢ ਕੇ, ਉਹਨੇ ਇਕ ਵਾਰ ਝਾਕ ਕੇ ਦੇਖਿਆ ਅਤੇ ਉਸ 'ਚ ਹੀ ਉਹ ਦਸਾਂ ਦੇ ਨੋਟਾਂ ਵਾਲੀ ਗੱਠੀ ਮਿਲਾ ਕੇ ਰਾਘੱਪਾ ਦੀ ਉਡੀਕ ਕਰਨ ਲੱਗੀ। ਉਹਦੇ ਅੰਦਰ ਆਉਂਦਿਆਂ ਹੀ, "ਜ਼ਰਾ ਭੈਣ ਜੀ ਨੂੰ ਤਾਂ ਬੁਲਾਉ" ਆਖਿਆ।

ਰਾਘੱਪਾ ਨੇ ਰਤਾ ਹੈਰਾਨ ਹੋ ਕੇ ਕੋਲ ਖੜੇ ਬੱਚਿਆਂ ਨੂੰ ਹੁਕਮ ਦਿੱਤਾ, "ਉਹਨੂੰ ਬੁਲਾ ਲਿਆਉ ਉਏ।" ਫਿਰ ਸ਼ੱਕੀ ਜਿਹਾ ਹੋ, ਮਹਿਬੂਬ ਨੂੰ ਪੁੱਛਿਆ, "ਮਹਿਬੂਬ ਕਿਉਂ...ਕੀ ਕਰ ਆਈ ?"

ਮਹਿਬੂਬ ਨੇ ਉਸ ਦਾ ਕੋਈ ਉੱਤਰ ਨਾ ਦਿੱਤਾ ਅਤੇ ਚੰਪੱਕਾ ਦੀ ਰਾਹ ਵੇਖਣ ਲੱਗੀ। ਉਹ ਸੋਚਣ ਲੱਗੀ ਕਿ ਕੁਝ ਚਿਰ ਪਹਿਲਾਂ ਚੰਪੱਕਾ ਨੇ ਜਿਸ ਗੱਲ ਦਾ ਸੰਕੇਤ ਕੀਤਾ ਸੀ, ਉਹ ਅੱਜ ਪੂਰੀ ਕਰ ਕੇ ਰਿਣ-ਮੁਕਤ ਹੋਣ ਦਾ ਦਿਨ ਆ ਗਿਆ।

ਚੰਪੱਕਾ ਦੇ ਅੰਦਰ ਆਉਂਦਿਆਂ ਹੀ ਮਹਿਬੂਬ ਨੇ ਉਹਦੇ ਹੱਥ 'ਚ ਪੈਕਿਟ ਥਮਾ ਕੇ ਆਖਿਆ, "ਦੀਦੀ, ਇਹ ਸ਼ਗਨ ਸੰਭਾਲੋ।" ਚੰਪੱਕਾ ਨੇ ਲਿਫ਼ਾਫ਼ੇ ਨੂੰ ਖੋਲ੍ਹ ਕੇ ਦੇਖਿਆ ਅਤੇ ਧਰਤੀ 'ਤੇ ਧੜੰਮ ਦੇ ਕੇ ਬਹਿ ਗਈ।

ਉਸ ਵਿਚ ਸੌ-ਸੌ ਦੇ ਚਾਰ ਅਤੇ ਦਸ-ਦਸ ਦੇ ਦਸ ਨੋਟ ਸਨ।

ਮਹਿਬੂਬ ਨੇ ਰਾਘੱਪਾ ਵਲ ਮੁੜ ਕੇ ਉਸਦੇ ਹੱਥ ਵਿਚ ਬੜੀ ਸੰਭਾਲ ਕੇ ਰੱਖੀ ਅਗਰਬੱਤੀ ਦਾ ਪੈਕਿਟ ਥਮਾ ਦਿੱਤਾ। ਉਸ ਦੀਆਂ ਅੱਖਾਂ ਵਿਚ ਅੱਥਰੂ ਸਨ।

"ਮਹਿਬੂਬ ਕੀ ਕਰ ਆਈ, ਸੱਚ-ਸੱਚ ਦੱਸ।" ਰਾਘੱਪਾ ਨੇ ਭਰੇ ਗ਼ਲੇ ਨਾਲ ਪੁੱਛਿਆ।

ਚਤੁਰ ਮਹਿਬੂਬ ਬੋਲੀ, "ਕਿਉਂ ?...ਮੈਂ ਤਾਂ ਸ਼ਗਨ ਦਿੱਤਾ ਹੈ, ਸ਼ਗਨ ਤੋਂ ਇਨਕਾਰ ਕਰੋਗੇ ?"

ਨੌਂ ਵੱਜਣ 'ਚ ਸਿਰਫ਼ ਦਸ ਮਿੰਟ ਬਾਕੀ ਸਨ। ਵਧੇਰੇ ਪੁੱਛ-ਗਿੱਛ ਲਈ ਰਾਘੱਪਾ ਕੋਲ ਵਕਤ ਨਹੀਂ ਸੀ। ਉਸਦਾ ਮਨ ਮੂਕ ਪੀੜ ਨਾਲ ਭਰ ਗਿਆ ਸੀ। ਲਾਲਚੀ ਚੰਪੱਕਾ ਦੇ ਮੂੰਹ 'ਚੋਂ ਕਿਰਤੱਗਿਅਤਾ ਦੇ ਸ਼ਬਦ ਨਿੱਕਲ ਰਹੇ ਸਨ। ਪਰ ਉਸ ਗੰਭੀਰ

ਵਾਤਾਵਰਨ 'ਚ ਗੱਲਾਂ ਨਾਲੋਂ ਵਧੇਰੇ ਖਾਮੋਸ਼ੀ ਹੀ ਸ਼ੋਭਦੀ ਸੀ।

"ਨੌਂ ਵਜੇ ਫੇਰੇ ਹੋਣਗੇ" ਰਾਘੱਪਾ ਨੇ ਜ਼ੋਰ ਨਾਲ ਐਲਾਨ ਕੀਤਾ। ਉਸ ਨਾਲ ਸਾਰਾ ਪੰਡਾਲ ਗੂੰਜ ਉੱਠਿਆ। ਡੇਸਾਈ ਜੀ ਦੇ ਸਾਹਮਣੇ ਇਕ ਹਜ਼ਾਰ ਰੁਪਏ ਗਿਣ ਦਿੱਤੇ ਗਏ। ਚਾਹ ਦੀ ਦੁਕਾਨ ਤੋਂ ਕਿੱਟੀ ਨੂੰ ਸੱਦਿਆ ਗਿਆ। ਚਾਹ ਲਈ ਰਖਿਆ ਪਾਣੀ ਰਸੋਈ 'ਚ ਹੀ ਪਿਆ ਰਹਿ ਗਿਆ। ਵੇਦੀ ਦੇ ਕੋਲੋਂ ਮੰਤਰਾਂ ਦਾ ਉਚਾਰਨ ਸੁਣਾਈ ਦੇਣ ਲੱਗਾ। ਲੋਕ ਵੇਦੀ ਦੇ ਚੌਹੀਂ ਪਾਸੀਂ ਨੇੜੇ-ਨੇੜੇ ਸਰਕ ਆਏ। ਉਸ ਸ਼ੋਰ-ਸ਼ਰਾਬੇ 'ਚ ਰਾਘੱਪਾ ਨੂੰ ਮਹਿਬੂਬ ਤੋਂ ਇਹ ਪੁੱਛਣ ਦਾ ਮੌਕਾ ਹੀ ਨਾ ਮਿਲਿਆ ਕਿ ਇਹ ਅਗਰਬੱਤੀ ਉਹਨੇ ਕਿਉਂ ਦਿੱਤੀ ਅਤੇ ਕਿਸ ਲਈ ਦਿੱਤੀ।

ਉਸ ਰੌਲੇ-ਰੱਪੇ 'ਚ ਮਹਿਬੂਬ ਵੇਦੀ ਤੋਂ ਦੂਰ ਰਹਿ ਗਈ। ਉਹਨੂੰ ਲਾੜੀ-ਲਾੜੇ 'ਤੇ ਅਸ਼ੀਰਵਾਦ ਦੇ ਫੁੱਲ ਸੁੱਟਣ ਦਾ ਬਹੁਤ ਅਰਮਾਨ ਸੀ। ਉਸਦਾ ਇਹ ਦ੍ਰਿੜ੍ਹ ਵਿਸ਼ਵਾਸ ਸੀ ਕਿ ਫੁੱਲਾਂ ਦੇ ਸਿੱਧੇ ਉਹਨਾਂ 'ਤੇ ਪੈਣ ਨਾਲ ਹੀ ਉਸਦੀ ਅਸਲੀ 'ਮੁਬਾਰਕਬਾਦ' ਪੂਰੀ ਹੋਵੇਗੀ। ਪਰ ਇਸ ਭੀੜ 'ਚ ਅੱਗੇ ਧੁੱਸ ਦੇ ਕੇ ਜਾਣਾ ਉਸਦੇ ਸੁੱਖ ਰਹਿਣੇ ਸਰੀਰ ਤੋਂ ਹੋ ਨਾ ਸਕਿਆ, ਦੂਸਰੇ ਛੂਆ-ਛਾਤ ਦਾ ਵੀ ਤਾਂ ਡਰ ਸੀ। ਅੰਤ ਉਹਨੇ ਨਿਸ਼ਚਾ ਕੀਤਾ ਕਿ ਭੀੜ ਛਟ ਜਾਣ 'ਤੇ, ਉਹ ਨੇੜੇ ਜਾ ਕੇ ਫੁੱਲ ਸੁੱਟ ਦੇਵੇਗੀ। ਇੰਨੇ ਨੂੰ ਬ੍ਰਾਹਮਣਾਂ ਨੇ ਮੰਤਰਾਂ ਦੀ ਘੋਸ਼ਨਾ ਤੋਂ ਬਾਅਦ ਅੰਤਿਮ ਮੰਤਰ 'ਸੁਮੁ-ਹੂਰਤ ਸਮਾਧਾਨ' (ਸ਼ੁੱਭ ਮਹੂਰਤ, ਕਿਸੇ ਪ੍ਰਕਾਰ ਦਾ ਵਿਰੋਧ ਨਾ ਹੋਵੇ।) ਦਾ ਉਚਾਰਨ ਕੀਤਾ। ਇਹ ਸੁਣ ਕੇ ਸਭਨਾਂ ਲਾੜੀ-ਲਾੜੇ 'ਤੇ ਪੁਸ਼ਪ-ਵਰਸ਼ਾ ਕਰ ਦਿੱਤੀ। ਸਭਨਾਂ ਦੇ ਫੁੱਲ ਸੁੱਟ ਦੇਣ 'ਤੇ ਅਤੇ ਅੰਤਿਮ ਮੰਤਰ ਪੜ੍ਹੇ ਜਾਣ ਦੇ ਨਾਲ ਵਾਜਿਆਂ ਦੇ ਵੱਜਣ 'ਤੇ, ਉਹਨੇ ਆਪਣਾ ਸੰਤੁਲਨ ਗੁਆ ਕੇ 'ਵਰ-ਵਧੂ' 'ਤੇ ਆਪਣੇ ਹੱਥ ਵਿਚ ਫੜੇ ਫੁੱਲ ਸਾਰੀ ਤਾਕਤ ਲਗਾ ਕੇ ਸੁੱਟ ਦਿੱਤੇ। ਉਹ ਫੁੱਲ ਪਾਸ ਹੀ ਖੜੇ ਸ਼ਰਾਰਤੀ ਮੁੰਡਿਆਂ ਦੇ ਸਿਰ 'ਤੇ ਡਿੱਗ ਪਏ। ਪਹਿਲਾਂ ਤੋਂ ਦੁਖੀ ਮਹਿਬੂਬ ਹੋਰ ਵੀ ਦੁਖੀ ਹੋਈ। ਆਪਣੇ ਜਾਣ ਤੋਂ ਪਹਿਲਾਂ ਜਜਮਾਨ ਨੂੰ ਇਹ ਦੱਸ ਕੇ ਜਾਣ ਦੀ ਉਸਦੀ ਰੀਝ ਹੋਈ ਕਿ ਉਹ ਅਗਰਬੱਤੀ ਸੁਹਾਗ ਦੀ ਸੇਜ ਦੇ ਨੇੜੇ ਜਲਾ ਦੇਵੇ। ਪਰ ਜਜਮਾਨ ਤਾਂ ਭੀੜ-ਭੜੱਕੇ 'ਚ ਫਸੇ ਹੋਏ ਸਨ। ਤਾਂਗੇ ਵਾਲਾ ਬਹੁਤ ਚਿਰ ਤੋਂ ਇੰਤਜ਼ਾਰ ਕਰ ਰਿਹਾ ਸੀ। ਫੁੱਲ-ਵਰਖਾ ਹੁੰਦਿਆਂ ਹੀ ਉਹਨੇ ਦੁਆਰ ਦੇ ਅੰਦਰ ਸਿਰ ਕਰ ਕੇ ਇਧਰ-ਉਧਰ ਢੂੰਡਣਾ ਸ਼ੁਰੂ ਕੀਤਾ। ਮਹਿਬੂਬ ਆਪਣਾ ਟਰੰਕ-ਬਿਸਤਰਾ ਚੁਕਵਾ ਕੇ ਚਲੀ ਗਈ, ਇਸ ਜਮਘਟੇ 'ਚ ਇਸ ਗੱਲ ਦਾ ਕਿਸੇ ਨੂੰ ਵੀ ਪਤਾ ਨਾ ਚੱਲ ਸਕਿਆ।

ਉਸਦੇ ਜਾਣ ਤੋਂ ਅੱਧਾ ਘੰਟਾ ਬਾਅਦ, ਚੰਪੱਕਾ ਨੇ ਰੋਟੀ-ਪਾਣੀ ਲਈ ਉਹਨੂੰ ਸਾਰੇ ਘਰ ਵਿਚ ਢੂੰਡਿਆ।

ਉਸੇ ਸ਼ਾਮ ਵਿਆਹ ਦੀ ਸ਼ਹਿਨਾਈ ਤੋਂ ਵੀ ਵਧੇਰੇ ਜ਼ੋਰ-ਸ਼ੋਰ ਨਾਲ ਵੱਜਣ ਵਾਲਾ ਇਕ ਬੈਂਡ ਉਸ ਘਰ ਦੇ ਸਾਹਮਣਿਉਂ ਦੀ ਲੰਘਿਆ। ਬਾਹਰ ਥੜ੍ਹੇ 'ਤੇ ਇਕ ਦੰਦ ਵਾਲਾ ਹਨੂਮੰਤ ਭੱਟ ਬੈਠਾ ਗੱਪਾਂ ਮਾਰ ਰਿਹਾ ਸੀ। ਉਸਦੇ ਹੱਥ 'ਚ ਇਕ ਹੈਂਡ ਬਿਲ ਆਇਆ। ਉਸਨੂੰ ਪੜ੍ਹਦਿਆਂ ਹੀ ਉਹ ਫਟਾ-ਫਟ ਅੰਦਰ ਗਿਆ ਅਤੇ ਉਹ ਹੈਂਡ ਬਿਲ ਰਾਘੱਪਾ ਦੇ ਹੱਥ 'ਚ ਥਮਾ ਦਿੱਤਾ। ਰਾਘੱਪਾ ਨੇ ਰਤਾ ਉਦਾਸੀਨਤਾ ਨਾਲ ਉਸਦਾ

ਪਹਿਲਾ ਹਿੱਸਾ ਪੜ੍ਹਿਆ ਪਰ ਅੰਤਿਮ ਭਾਗ ਪੜ੍ਹਦਿਆਂ ਹੀ ਉਹਦੇ ਮੱਥੇ 'ਤੇ ਮੁੜ੍ਹਕਾ ਆ ਗਿਆ।...

'ਸ਼੍ਰੀ ਕੁਲ ਦੇਵਤਾ ਪੱਰਸੀ ਦੱਤ'

ਸ਼੍ਰੀ ਸ਼ੇਸ਼ਸ਼ਾਈ ਨਾਟਕ ਕੰਪਨੀ ਹੁੱਬਲੀ, ਕੈਂਪ ਧਾਰਵਾੜ ਕੰਪਨੀ ਤੁਹਾਡੀ ਸੇਵਾ 'ਚ ਸ਼੍ਰੀ ਉੱਲਵੀ ਬਸਵੇਸ਼ਵਰ ਦੇ ਮੇਲੇ 'ਚ ਨਿਮਨ-ਲਿਖਤ ਨਾਟਕ ਪੇਸ਼ ਕਰ ਰਹੀ ਹੈ।

| | |
|---|---|
| ਅੱਜ ਤੋਂ ਤਿੰਨ ਦਿਨ ਤੱਕ | ਵੈਂਕਟੇਸ਼ ਪਾਰੀਜਾਤ |
| ਅੱਗੇ ,, ,, ,, | ਗੁਲੇਬਕਾਵਲੀ |
| ,, ,, ,, | ਰੁਕਮਣੀ ਹਰਨ |
| ,, ,, ,, | ਗਾਂਧੀ ਟੋਪੀ ਸਿੰਗਲ ਚਾਏ |
| ,, ,, ,, | 'ਸਾਥ ਰਹੂੰਗਾ' ਨਾਟਕ |

ਵਿਸ਼ੇਸ਼ ਸੂਚਨਾ : (1) ਇਸ ਵਿਚ ਤਬਦੀਲੀ ਹੋ ਸਕਦੀ ਹੈ।
(2) ਅੱਗੇ ਦਾ ਪ੍ਰੋਗਰਾਮ ਫਿਰ ਦੱਸਿਆ ਜਾਏਗਾ।
(3) ਵੰਸ ਮੋਰ ਕਹਿਣ 'ਤੇ ਗਾਉਣਾ, ਗਾਇਕ ਦੀ ਮਰਜ਼ੀ।

ਵਿਸ਼ੇਸ਼ ਤੌਰ 'ਤੇ ਇਸ ਮੇਲੇ ਲਈ ਹੁੱਬਲੀ ਦੀ ਪ੍ਰਸਿੱਧ ਗਾਇਕਾ ਮਹਿਬੂਬ ਜਾਨ ਮਿਰਜਕਰ ਇਹਨਾਂ ਸਾਰਿਆਂ ਨਾਟਕਾਂ 'ਚ ਮੁੱਖ ਇਸਤਰੀ ਪਾਤਰ ਦਾ ਰੋਲ ਕਰੇਗੀ। ਛੇ ਸਾਲ ਬਾਅਦ ਧਾਰਵਾੜ ਦੀ ਰਸਿਕ ਜਨਤਾ ਦੇ ਸਾਹਮਣੇ ਆਪਣਾ ਮਧੁਰ ਸੰਗੀਤ ਪੇਸ਼ ਕਰੇਗੀ।

ਕਲਾ ਪ੍ਰੇਮੀ ਸੱਜਣ ਇਹ ਸੁਨਹਿਰੀ ਮੌਕਾ ਹੱਥੋਂ ਨਾ ਗੁਆਉਣ ਸਥਾਨ — ਬਸਵੇਸ਼ਵਰ ਮੰਦਰ ਦੇ ਪਿੱਛੇ ਆਪਣੇ ਨਿੱਜੀ ਤੰਬੂਆਂ ਦਾ ਥੀਏਟਰ।

ਪਰਮੇਸ਼ਵਰ ਭੱਟ, ਮਾਲਿਕ ਸ਼ੇਸ਼ਸ਼ਾਈ ਨਾਟਕ ਕੰਪਨੀ।

ਰਾਘੱਪਾ ਤ੍ਰੇਲੀਓ-ਤ੍ਰੇਲੀ ਹੋ ਗਿਆ। ਉਹਨੂੰ ਇਸ ਗੱਲ ਦੀ ਕਦਾਚਿੱਤ ਵੀ ਆਸ਼ਾ ਨਹੀਂ ਸੀ।

ਮਹਿਬੂਬ ਦੀ ਹੁਣ ਉਮਰ ਢਲਦੀ ਜਾ ਰਹੀ ਸੀ। ਸਰੀਰ ਵੀ ਭਾਰਾ ਹੋ ਗਿਆ ਸੀ। ਉਹਨੂੰ ਹਿਚਕੀਆਂ ਦੀ ਵੀ ਸ਼ਿਕਾਇਤ ਸੀ। ਨਾਟਕ ਤੇ ਹੋਣ ਵਾਲੀ ਮਿਹਨਤ ਨੂੰ ਬਰਦਾਸ਼ਤ ਕਰਨ ਦੀ ਸ਼ਕਤੀ ਉਸ ਵਿਚ ਨਹੀਂ ਸੀ। ਰਾਘੱਪਾ ਦਾ ਉਹਨੂੰ ਨਾਟਕਾਂ 'ਚ ਹਿੱਸਾ ਲੈਣੋਂ ਮਨ੍ਹਾ ਕਰਨ ਦਾ ਕਾਰਨ ਇਕ ਹੀ ਨਹੀਂ ਸੀ। ਛੇ ਸਾਲ ਪਹਿਲਾਂ ਉਹ ਇਸੇ ਨਾਟਕ ਕੰਪਨੀ 'ਚ ਕੰਮ ਕਰਦੀ ਸੀ। ਉਦੋਂ ਉਸ ਸਮੇਂ ਹੁੱਬਲੀ ਪਸ਼ੂਆਂ ਦੇ ਮੇਲੇ 'ਚ ਲੱਗਭਗ ਦਸ-ਗਿਆਰਾਂ ਦਿਨ ਲਗਾਤਾਰ ਬਿਨਾਂ ਨੀਂਦ ਤੇ ਆਰਾਮ ਦੇ, ਨਾਟਕਾਂ 'ਚ ਨੱਚ-ਗਾ ਕੇ ਇਕ ਦਿਨ ਨਾਟਕ ਖ਼ਤਮ ਹੋਣ ਮਗਰੋਂ, ਉਲਟੀ ਕਰ ਕੇ, ਚੱਕਰ ਖਾ ਕੇ ਡਿਗ ਪਈ ਸੀ ਉਸੇ ਕਾਰਨ ਟਾਈਫ਼ਾਈਡ ਹੋਣ ਨਾਲ ਇਕ ਮਹੀਨਾ ਬਿਸਤਰੇ 'ਤੇ ਪਈ ਰਹੀ। ਮਾਲਿਕ ਪਰਮੇਸ਼ਵਰ ਭੱਟ ਦੀ ਇਕ ਆਦਤ ਸੀ। ਉਹ ਬਹੁਤ ਮਿਲਨਸਾਰ ਆਦਮੀ ਸੀ ਅਤੇ ਖਿਲਾਉਣ-ਪਿਲਾਉਣ ਵਾਲਾ ਵੀ। ਚੰਗੇ ਕਲਾਕਾਰ ਉਹਦੇ ਹੱਥ ਲੱਗ ਜਾਂਦੇ, ਤਾਂ ਉਹ ਨਾ ਕੇਵਲ ਉਹਨਾਂ ਨੂੰ

ਜ਼ਬਰਦਸਤੀ ਖਿਲਾਉਂਦਾ, ਸਗੋਂ ਨਾਲ ਹੀ ਪੀਣ 'ਤੇ ਵੀ ਜ਼ੋਰ ਦਿੰਦਾ। ਨਾਟਕ ਖ਼ਤਮ ਹੋਣ 'ਤੇ ਸਾਰਿਆਂ ਨੂੰ ਇੱਕਠੇ ਬਿਠਾ ਕੇ ਘੰਟਾ ਅੱਧਾ ਘੰਟਾ ਉਹਨਾਂ ਨਾਲ ਗੱਪਾਂ ਮਾਰਦਾ ਅਤੇ ਪੀਂਦਾ-ਪਿਲਾਉਂਦਾ। ਉਹ ਇਹ ਆਪਣੀ ਆਦਤ ਕਰਕੇ ਕਰਦਾ ਸੀ। ਚੰਗੇ ਕਲਾਕਾਰਾਂ ਨੂੰ ਆਪਣੇ ਕੋਲ ਟਿਕਾਈ ਰਖਣ ਲਈ ਜਾਂ ਨੀਂਦ ਖ਼ਰਾਬ ਹੋਣ 'ਤੇ ਵੀ ਦੂਸਰੇ ਦਿਨ ਨਾਟਕ 'ਚ ਹਿੱਸਾ ਲੈਣ ਦਾ ਉਤਸ਼ਾਹ ਬਣਾਈ ਰਖਣ ਲਈ ਕਾਰਨ ਚਾਹੇ ਜੋ ਵੀ ਹੋਵੇ, ਉਹ ਇਹਨਾਂ ਗੱਲਾਂ 'ਤੇ ਬਹੁਤ ਜ਼ੋਰ ਦਿੰਦਾ ਸੀ। ਮਹਿਬੂਬ ਨੂੰ ਵੀ ਥੋੜ੍ਹੀ ਕੁ ਪੀਣ ਦੀ ਜ਼ਰੂਰਤ ਪੈਂਦੀ। ਪਰ ਜ਼ੋਰ ਪਾਉਣ ਕਰ ਕੇ ਕਦੇ-ਕਦੇ ਬਹੁਤ ਪੀ ਜਾਂਦੀ। ਉਸੇ ਕਰ ਕੇ ਉਹਦਾ ਸਾਹ ਫੁੱਲਣ ਲੱਗਦਾ ਅਤੇ ਹਿਚਕੀਆਂ ਆਉਣ ਲੱਗਦੀਆਂ। ਇਹਨਾਂ ਗੱਲਾਂ ਦਾ ਪਤਾ ਲੱਗ ਜਾਣ 'ਤੇ ਰਾਘੱਪਾ ਨੇ ਆਪਣੀ ਰਸਿਕਤਾ ਨੂੰ ਲਾਂਭੇ ਕਰ ਕੇ, ਮਹਿਬੂਬ ਜਾਨ ਨੂੰ ਨਾਟਕ 'ਚ ਭਾਗ ਲੈਣੋਂ ਮਨ੍ਹਾ ਕਰ ਦਿੱਤਾ ਸੀ ਅਤੇ ਪਹਿਲਾਂ ਵਾਂਗ ਮਿਹਨਤ ਕਰਨੀ ਵੀ ਹੁਣ ਉਸਦੇ ਵੱਸ ਦੀ ਨਹੀਂ ਸੀ। ਪਹਿਲਾਂ ਨਾਲੋਂ ਹਿਚਕੀਆਂ ਆਉਣ ਲੱਗੀਆਂ ਸਨ। ਅਜਿਹੀ ਹਾਲਤ 'ਚ ਕੀ ਉਸਨੂੰ ਪੰਜ ਸੌ ਰੁਪਏ ਦੇ ਪ੍ਰਬੰਧ ਲਈ ਜਾਨ ਦੀ ਬਾਜ਼ੀ ਲਾਉਣੀ ਪਏਗੀ।

ਰਾਘੱਪਾ ਕੰਮ ਉਥੇ ਹੀ ਛੱਡ ਕੇ ਤੁਰਤ ਤਾਂਗਾ ਕਰ ਕੇ ਗਰੈਂਡ ਹੋਟਲ 'ਚ ਜਾ ਕੇ ਕੰਪਨੀ ਦੇ ਮਾਲਿਕ ਪਰਮੇਸ਼ਵਰ ਭੱਟ ਨੂੰ ਮਿਲਿਆ। ਪਰਮੇਸ਼ਵਰ ਭੱਟ ਮਹਿਬੂਬ ਨੂੰ ਸਾਹਮਣੇ ਬਿਠਾ ਕੇ ਪਦਮਾਵਤੀ ਦਾ ਪਾਰਟ ਸੁਣ ਰਿਹਾ ਸੀ। ਅਨੇਕ ਵਾਰ ਖੇਡੇ ਇਸ ਨਾਟਕ 'ਚ ਮਹਿਬੂਬ ਛੇਆਂ ਸਾਲਾਂ ਦਾ ਲੰਮਾ ਅਰਸਾ ਬੀਤ ਜਾਣ ਦੇ ਕਾਰਨ ਪਾਰਟ ਨੂੰ ਥੋੜ੍ਹਾ-ਬਹੁਤ ਅੱਗੇ-ਪਿੱਛੇ ਕਰ ਜਾਂਦੀ ਸੀ। ਇਕੋ ਹੀ ਸ਼ਬਦ ਨਾਲ ਸ਼ੁਰੂ ਹੋਣ ਵਾਲੇ ਦੋ ਵਾਰਤਾਲਾਪਾਂ 'ਚੋਂ ਉਹ ਕਦੇ-ਕਦੇ ਇਕ ਨੂੰ ਦੂਸਰੇ ਦੀ ਥਾਂ 'ਤੇ ਬੋਲ ਜਾਂਦੀ ਸੀ। ਅਨੁਪ੍ਰਾਸ ਵਾਲੇ ਵਾਕਾਂ ਦੇ ਉਚਾਰਨ 'ਚ ਗ਼ਲਤੀ ਕਰ ਜਾਂਦੀ। ਉਸਨੂੰ ਪ੍ਰੌਂਪਟਰ ਦੀ ਸਹਾਇਤਾ ਨਾਲ ਤਾਂ ਜੋੜਿਆ ਜਾ ਸਕਦਾ ਸੀ। ਪਾਰਟ ਯਾਦ ਕਰਨ ਵਿਚ ਮਹਿਬੂਬ ਬੇਵਕੂਫ਼ ਨਹੀਂ ਸੀ, ਪਰ ਉਹਨੂੰ ਮਤਲਬ ਸਮਝ 'ਚ ਨਹੀਂ ਸੀ ਆਉਂਦਾ। ਇਸੇ ਲਈ ਇਕ ਲਫ਼ਜ਼ ਦੀ ਥਾਂ ਦੂਸਰੇ ਦੀ ਵਰਤੋਂ ਕਰ ਜਾਂਦੀ। ਇਸ ਗੱਲ ਨੂੰ ਸਮਝਣ ਵਾਲੇ ਪਰਮੇਸ਼ਵਰ ਭੱਟ ਇਕ ਅਨੁਭਵੀ ਦੇ ਰੂਪ 'ਚ ਇਧਰੋਂ-ਉਧਰੋਂ ਦਸਦੇ ਹੋਏ, ਉਸ ਪਾਸੋਂ ਉਹਦੀ ਹਲਕੀ ਆਵਾਜ਼ 'ਚ ਸੁਣ ਰਹੇ ਸਨ। ਅਨੁਭਵੀ ਕਲਾਕਾਰ ਨੂੰ ਜ਼ੋਰ ਨਾਲ ਬੋਲਣ ਦੀ ਲੋੜ ਨਹੀਂ ਸੀ। ਇਹਨਾਂ ਤਿੰਨਾਂ-ਚਹੁੰ ਘੰਟਿਆਂ 'ਚ ਹੀ ਉਹਨੇ ਕਾਫ਼ੀ ਸੁਧਾਰ ਕਰ ਲਿਆ। ਟੇਢਾ ਚੀਰ ਕੱਢੀ ਅਤੇ ਫੁੱਲਾਂ ਵਾਲੀ ਸਾੜ੍ਹੀ ਪਾਈ, ਮਹਿਬੂਬ ਦੇ ਮੁੱਖ ਤੋਂ ਰੰਗ-ਮੰਚ ਦੀ ਪਦਮਾਵਤੀ ਦੇ ਭਾਵ ਸਾਫ਼ ਡੱਲ੍ਹਕਣ ਲੱਗੇ ਸਨ।

ਰਾਘੱਪਾ ਸਿੱਧਾ ਕਮਰੇ 'ਚ ਜਾ ਵੜਿਆ। ਪਰਮੇਸ਼ਵਰ ਭੱਟ ਰਾਘੱਪਾ ਦਾ ਬੜਾ ਆਦਰ ਕਰਦਾ ਸੀ ਅਤੇ ਉਸ ਪਾਸੋਂ ਡਰਦਾ ਵੀ ਸੀ। ਉਂਜ ਉਹਨੇ ਕਾਗ਼ਜ਼ਾਂ 'ਤੇ ਮਹਿਬੂਬ ਦੇ ਦਸਤਖ਼ਤ ਕਰਾ ਲਏ ਸਨ, ਪਰ ਜੇ ਹੁਣ ਰਾਘੱਪਾ ਮਹਿਬੂਬ ਨੂੰ 'ਘਰ ਚਲੋ' ਕਹਿ ਦਿੰਦਾ, ਤਾਂ ਕਹਾਣੀ ਉਥੇ ਹੀ ਖ਼ਤਮ ਹੋ ਜਾਂਦੀ। ਮੌਕਾ ਆਉਣ 'ਤੇ

ਕੋਰਟ-ਕਚਹਿਰੀ ਤੱਕ ਪਹੁੰਚਣਾ ਉਹਨੂੰ ਆਉਂਦਾ ਸੀ ਅਤੇ ਉਹ ਰੁਕਾਵਟ ਵੀ ਪਾ ਸਕਦਾ ਸੀ। ਇਸ ਲਈ ਭੱਟ ਨੇ ਉਹਦਾ ਸੁਆਗਤ ਕਰਦਿਆਂ, ਉਹਨੂੰ ਬੈਠਣ ਲਈ ਆਖਿਆ ਰਾਘੱਪਾ ਖੜਾ-ਖੜਾ ਹੀ ਗੁੱਸੇ 'ਚ ਗਰਜ ਕੇ ਬੋਲਿਆ, "ਭੱਟ, ਮੈਂ ਤੇਰੇ ਨਾਲ ਗੱਲ ਕਰਨ ਨਹੀਂ ਆਇਆ। ਇਸ ਵੇਲੇ ਮਹਿਬੂਬ ਤੇਰੇ ਹੱਥ ਆ ਗਈ ਹੈ, ਠੀਕ ਹੈ। ਜੇ ਤੂੰ ਉਹਨੂੰ ਪਿਲਾਈ, ਤਾਂ ਦੋ ਦਿਨਾਂ 'ਚ ਤੈਨੂੰ ਸ਼ਹਿਰੋਂ ਭਜਾ ਦਿਆਂਗਾ ਅਤੇ ਤੇਰੇ ਤੰਬੂ-ਸ਼ੰਬੂ ਸਾੜ-ਫੂਕਵਾ ਦਿਆਂਗਾ, ਖ਼ਬਰਦਾਰ !"

ਪਿਛਲੀ ਵਾਰੀ ਮਹਿਬੂਬ ਦੇ ਬੀਮਾਰ ਹੋਣ 'ਤੇ ਰਾਘੱਪਾ ਨੇ ਜੋੜ-ਤੋੜ ਕਰ ਕੇ ਭੱਟ ਦਾ ਲਾਈਸੈਂਸ ਰੱਦ ਕਰਵਾ ਦਿੱਤਾ ਸੀ। ਇਸ ਵੇਲੇ ਮਹਿਬੂਬ ਜਾਨ ਨੂੰ ਖਿੱਚ ਲਿਜਾ ਕੇ ਨਾਟਕ ਦਾ ਸੱਤਿਆਨਾਸ ਨਹੀਂ ਕੀਤਾ। ਇੰਨੇ ਨੂੰ ਹੀ ਗ਼ਨੀਮਤ ਸਮਝ ਕੇ ਭੱਟ ਖ਼ੁਸ਼ ਹੋਇਆ। ਉਹ ਖ਼ੁਦ ਉੱਠ ਕੇ ਬੋਲਿਆ, "ਅਰੇ — ਰੇ — ਰ — ਰੇ ਰਾਘੱਪੱਣਾ* ਇਹ ਕੇਹੀ ਗੱਲ ਕਰਦੇ ਹੋ ? ਮਹਿਬੂਬ ਜਾਨ ਤੁਹਾਡੀ ਸ਼ੈਅ ਹੈ, ਜਿਵੇਂ ਤੁਹਾਡਾ ਹੁਕਮ ਹੋਵੇਗਾ, ਉਵੇਂ ਹੀ ਕਰਾਂਗਾ। ਉਹਦੇ ਮੰਗਣ 'ਤੇ ਵੀ ਨਹੀਂ ਦੇਣੀ ਹੋਵੇਗੀ ਕੀ ? ਜਿਵੇਂ ਚਾਹੁੰਦੇ ਹੋ, ਤੇਹਾ ਹੁਕਮ ਦੇ ਜਾਉ।"

"ਉਹ ਜਿੰਨੀ ਮੰਗੇ ਦਿਉ, ਪਰ ਜੇ ਸਾਹਮਣੇ ਬਹਿ ਕੇ ਜ਼ੋਰ ਪਾ ਕੇ ਪਿਲਾਉਣ ਦੀ ਗੱਲ ਦਾ ਪਤਾ ਲੱਗਾ, ਤਾਂ ਤੇਰੀ ਅਜਿਹੀ ਗਤ ਬਣਾਵਾਂਗਾ ਕਿ ਯਾਦ ਕਰੇਂਗਾ।"

ਮਹਿਬੂਬ ਨਾਲ ਗੱਲ ਕਰਨ ਜਾਂ ਉਸ ਨਾਲ ਅੱਖਾਂ ਮਿਲਾਉਣ ਦੀ ਵੀ ਹਿੰਮਤ ਰਾਘੱਪਾ 'ਚ ਨਹੀਂ ਸੀ। ਇੰਨਾ ਆਖ ਕੇ ਉਹ ਉਥੋਂ ਵਾਪਸ ਮੁੜ ਆਇਆ।

ਮਹਿਬੂਬ ਦੇ ਹੁੰਦਿਆਂ ਵਿਆਹ ਵਾਲਾ ਘਰ ਭਰਿਆ-ਭਰਿਆ ਜਿਹਾ ਲੱਗਦਾ ਸੀ। ਉਸਦੇ ਜਾਣ ਮਗਰੋਂ ਵਿਆਹ ਵਾਲੇ ਘਰ ਦੀ ਰੌਣਕ ਹੀ ਘਟ ਗਈ। ਰਸਿਕ ਭੱਟ ਨੂੰ ਅਤੇ ਸ਼ਰਾਰਤੀ ਮੁੰਡਿਆਂ ਨੂੰ ਮਜ਼ਾਕ ਕਰਨ ਲਈ ਕੋਈ ਨਾ ਰਿਹਾ। ਔਰਤਾਂ ਲਈ ਗੁੱਸਾ ਲਾਹੁਣ ਦੀ ਚੀਜ਼ ਅੱਖਾਂ ਤੋਂ ਉਹਲੇ ਹੋ ਗਈ। ਛੂਆ-ਛਾਤ ਮੰਨਣ ਵਾਲੀਆਂ ਵਿਧਵਾਵਾਂ ਵੀ ਆਖਣ ਲੱਗੀਆਂ, "ਉਸਦੇ ਹੁੰਦਿਆਂ ਸਾਰਾ ਪੰਡਾਲ ਭਰਿਆ-ਭਰਿਆ ਜਿਹਾ ਲੱਗਦਾ ਸੀ, ਹੁਣ ਭਾਂ-ਭਾਂ ਕਰਨ ਲੱਗ ਪਿਆ ਹੈ, ਵਿਚਾਰੀ !" ਦੁਲਹਨ ਵੀ ਕਪੜੇ ਪਹਿਨਦਿਆਂ ਉਹਨੂੰ ਯਾਦ ਕਰਦੀ। ਕੁੜੀਆਂ ਮਹਿਬੂਬ ਨੂੰ ਮਿਲਾਪੜੀ ਆਖਦੀਆਂ, ਤਾਂ ਚੰਪੱਕਾ ਆਪਣੇ ਆਪ ਨੂੰ ਅਪਮਾਨਿਤ ਮਹਿਸੂਸ ਕਰਦੀ। ਰਾਘੱਪਾ ਦਾ ਉਤਸ਼ਾਹ ਤਾਂ ਜਿਵੇਂ ਲਹਿ ਹੀ ਗਿਆ ਸੀ। ਉਹ ਮਨ 'ਚ ਦੁੱਖੀ ਸੀ ਕਿ ਕੀ ਸੋਚਿਆ ਸੀ, ਕੀ ਹੋ ਗਿਆ ! ਮਹਿਬੂਬ ਉਸਦੇ ਪ੍ਰੇਮ ਤਥਾ ਅਭਿਮਾਨ ਦਾ ਵੀ ਕੇਂਦਰ ਸੀ। ਉਹਦੇ ਜਾਣ ਨਾਲ ਉਸਦੇ ਜੀਵਨ ਦੀ ਸ਼ਕਤੀ ਹੀ ਮੱਠੀ ਪੈ ਗਈ। ਰਾਤ ਨੂੰ ਨੀਂਦ ਠੀਕ ਤਰ੍ਹਾਂ ਨਾ ਆਉਂਦੀ। ਵਿਆਹ ਦੇ ਪੰਡਾਲ ਦੀ ਰੌਣਕ ਹੀ ਗ਼ਾਇਬ ਹੋ ਗਈ।

---

* ਅੱਣਾ — ਵੱਡਾ ਭਰਾ।

# 20. ਕਿੱਟੀ ਦਾ ਗ੍ਰਹਿਸਥ–ਆਸ਼ਰਮ

ਨੂੰਹ ਘਰ ਆ ਗਈ। ਘਰ ਭਰ ਗਿਆ। ਗੰਗੱਵਾ ਨੇ ਉਹਦਾ ਪਿਆਰ ਨਾਲ ਸੁਆਗਤ ਕੀਤਾ। ਜਿਥੇ ਤਕ ਹੋ ਸਕਿਆ, ਉਹਨੇ ਆਪਣਾ ਨਿਰਉਤਸ਼ਾਹ ਪ੍ਰਗਟ ਨਾ ਹੋਣ ਦਿੱਤਾ। ਉਹਨੇ ਡੇਸਾਈ ਜੀ ਦੇ ਕਹਿਣ ਅਨੁਸਾਰ ਚੱਲਣ ਦਾ ਯਤਨ ਕੀਤਾ। ਨੂੰਹ ਦੀਆਂ ਨਿੱਕੀਆਂ-ਮੋਟੀਆਂ ਗ਼ਲਤੀਆਂ ਦਿੱਸਣ 'ਤੇ ਸ਼ੁਰੂ-ਸ਼ੁਰੂ 'ਚ ਆਪਣਾ ਮਨ ਹੀ ਫਰੋਲਦੀ ਕਿ ਕਿਧਰੇ ਮੇਰੇ ਮਨ 'ਚ ਰਾਘੱਪਾ ਲਈ ਚਿੜ ਕਾਰਨ ਤਾਂ ਕੁੜੀ 'ਚ ਨੁਕਸ ਨਹੀਂ ਦਿਸ ਰਹੇ। ਪਰ ਜਿਉਂ-ਜਿਉਂ ਦਿਨ ਬੀਤਦੇ ਗਏ, ਪ੍ਰਸਥਿਤੀ 'ਚ ਪਰਿਵਰਤਨ ਦੇ ਕਾਰਨ ਗੰਗੱਵਾ ਨੂੰ ਆਪਣੀਆਂ ਚਿੰਤਾਵਾਂ ਛੱਡ-ਣੀਆਂ ਪਈਆਂ। ਸ਼ੁਰੂ 'ਚ ਗੰਗੱਵਾ ਨੂੰ ਥੋੜ੍ਹਾ ਦੁੱਖ ਹੋਇਆ।...ਕਿੱਟੀ ਨੇ ਤਿੰਨਾਂ-ਚਹੁ ਵਰ੍ਹਿਆਂ ਤੋਂ ਉਸ ਵਲ ਧਿਆਨ ਹੀ ਨਹੀਂ ਸੀ ਦਿੱਤਾ। ਘਰ ਆਉਣ 'ਤੇ, ਬਹੁਤੀ ਗੱਲਬਾਤ ਨਾ ਕਰਦਾ। ਪਤਨੀ ਦੇ ਆਉਣ 'ਤੇ ਉਹਦੀ ਜ਼ਬਾਨ ਖੁਲ੍ਹ ਗਈ। ਉਹਦੇ ਨਾਲ ਖ਼ੂਬ ਘੁਲ-ਮਿਲ ਕੇ ਗੱਲਾਂ ਕਰਦਾ, ਪਰ ਉਸਨੂੰ ਅਣਗੌਲਿਆਂ ਕਰ ਜਾਂਦਾ। ਇਹ ਉਸ ਲਈ ਨਵਾਂ ਅਨੁਭਵ ਸੀ। ਦੋ ਮਹੀਨਿਆਂ 'ਚ ਹੀ ਨੂੰਹ ਦਾ ਪ੍ਰਭਾਵ ਪੁੱਤਰ 'ਤੇ ਦਿੱਸਣ ਲੱਗ ਪਿਆ। ਉਸਨੂੰ ਇਸ ਗੱਲ ਦਾ ਸ਼ੱਕ ਸੀ ਕਿ ਨੂੰਹ ਦੇ ਕਾਰਨ ਹੀ, ਘਰ 'ਚ ਕਿੱਟੀ ਗੱਲਬਾਤ ਕਰਨ ਲੱਗਾ ਹੈ। ਇਸ ਨਵੇਂ ਅਨੁਭਵ ਨਾਲ ਸਮਝੌਤਾ ਕਰਨਾ, ਉਹਨੂੰ ਬੜਾ ਔਖਾ ਜਿਹਾ ਲੱਗਾ। ਉਸਨੂੰ ਆਪਣਾ ਜੀਵਨ ਸੁੰਨ-ਮਸਾਣ ਜਿਹਾ ਲੱਗਣ ਲੱਗਾ, ਮਾਨੋ ਉਹ ਕੁਝ ਗੁਆ ਬੈਠੀ ਹੋਵੇ। ਉਹਦੇ ਮਨ 'ਚ ਅਨੇਕਾਂ ਭੈੜੇ-ਭੈੜੇ ਵਿਚਾਰ ਆਉਂਦੇ ਜਾਂ ਭਿਆਨਕ ਸੱਖਣਤਾ ਦਿਖਾਈ ਦਿੰਦੀ। ਨੂੰਹ ਨਾਲ ਸਮਝੌਤਾ ਕਰਨ ਦਾ ਉਹਨੇ ਇਕ ਹੋਰ ਉਪਾਅ ਸੋਚਿਆ। ਦੋ-ਚਾਰ ਦਿਨ ਉਹਨੂੰ ਨਾਲ ਲੈ ਕੇ ਪੁਰਾਣੀਆਂ ਸਹੇਲੀਆਂ ਦੇ ਘਰ ਵਿਖਾ ਲਿਆਈ। ਪਰ ਉਸ 'ਚ ਕੁਝ ਹੀ ਦਿਨਾਂ 'ਚ ਸੁਭਾਵਿਕ ਨੁਕਸ ਨਜ਼ਰ ਆਉਣ ਲੱਗ ਪਏ। ਆਪਣੇ ਪਿਤਾ ਬਾਰੇ ਕੁਝ ਵੀ ਪੁੱਛੇ ਜਾਣ 'ਤੇ ਰਤਨਾ ਉਸਦਾ ਗ਼ਲਤ ਮਤਲਬ ਲੈ ਕੇ ਸਪੱਸ਼ਟ ਰੂਪ 'ਚ ਆਪਣੀ ਖਿਝ ਪ੍ਰਗਟ ਕਰਦੀ। ਇਕ-ਅੱਧ ਵਾਰ ਦਹਿਲੀਜ਼ ਲੰਘਦਿਆਂ ਹੀ 'ਬਹੂ ਤੇਜ਼ ਹੈ', 'ਬਹੂ ਜ਼ਬਰਦਸਤ ਹੈ' ਆਦਿ ਉਹਨਾਂ ਲੋਕਾਂ ਦੇ ਉਦਗਾਰ ਸੁਣਨ ਮਗਰੋਂ ਤਾਂ ਰਤਨਾ ਹੋਰ ਵੀ ਤਿੱਖੀ ਹੋ ਗਈ। ਅਜਿਹੇ ਹੀ ਅਨੇਕ ਛੋਟੇ-ਮੋਟੇ ਅਨੁਭਵ ਗੰਗੱਵਾ ਦੇ ਮਨ ਦੀ ਸੁੰਨਤਾ ਨੂੰ ਉਭਾਰਨ ਲੱਗੇ। ਛੋਟਾ ਘਰ, ਕਈ ਬੇਅਰਾਮੀਆਂ, ਇਕੋ ਕਮਰੇ ਤੇ ਰਸੋਈ ਵਾਲਾ ਘਰ। ਹੁਣ ਗੰਗੱਵਾ ਸਿੱਲ੍ਹੀ ਰਸੋਈ 'ਚ ਤਿੰਨ ਪਟੜੇ ਜੋੜ ਕੇ ਆਪਣਾ ਬਿਸਤਰਾ ਲਗਾ ਲੈਂਦੀ। ਪਰ ਜਿਉਂ-ਜਿਉਂ ਦਿਨ ਬੀਤਣ ਲੱਗੇ, ਉਸ ਲਈ ਕਿੱਟੀ ਦੇ ਕਮਰੇ ਦੇ ਕੋਲ ਸੌਣਾ ਅਸਹਿ ਹੋਣ ਲੱਗਾ।

ਘਰ 'ਚ ਛੋਟੀਆਂ-ਮੋਟੀਆਂ ਗੱਲਾਂ 'ਤੇ ਝਗੜੇ ਪੈਦਾ ਹੋਣ ਲੱਗੇ। ਰਤਨਾ ਨੇ ਆਪਣੀ ਮਾਂ ਦੇ ਮੂੰਹੋਂ ਗੰਗੱਵਾ ਬਾਰੇ ਬਹੁਤ ਜ਼ਿਆਦਾ ਦੁੱਖਦਾਈ ਗੱਲਾਂ ਸੁਣ ਕੇ, ਉਹਦੇ ਬਾਰੇ ਅਨੇਕ ਭਿਆਨਕ ਕਲਪਨਾਵਾਂ ਕਰ ਰੱਖੀਆਂ ਸਨ। ਉਹਦੇ ਮਨ 'ਚ

ਗੰਗੱਵਾ ਦਾ ਇਕ ਵਿਕਰਾਲ ਚਿੱਤਰ ਘਰ ਕਰ ਗਿਆ ਸੀ। ਉਹਦੇ ਲਈ ਰਤਨਾ ਦੇ ਮਨ 'ਚ ਅੱਧਾ ਭੈਅ ਅਤੇ ਅੱਧਾ ਦੁਵੈਸ਼ ਸੀ। ਪੰਜ ਸੌ ਰੁਪਇਆਂ ਲਈ ਵਿਆਹ 'ਚ ਵਿਘਨ ਪਾਉਣ ਵਾਲੀ ਕੁਰੂਪ ਬੁੱਢੀ ਬਾਰੇ ਇਸ ਨਵ-ਯੁਵਤੀ ਦੇ ਮਨ 'ਚ ਹੋਰ ਕੀ ਕਲਪਨਾ ਹੋ ਸਕਦੀ ਸੀ ? ਸ਼ੁਰੂ-ਸ਼ੁਰੂ 'ਚ ਗੰਗੱਵਾ ਵਲੋਂ ਉਸੇ ਦੇ ਭਲੇ ਲਈ ਦਿੱਤੇ ਉਪਦੇਸ਼ਾਂ ਦਾ ਉਲਟਾ ਅਰਥ ਲਾ ਕੇ, ਉਹ ਮਨ-ਹੀ-ਮਨ ਕੁੜ੍ਹਿਆ ਕਰਦੀ ਸੀ, ਪਰ ਸਾਹਮਣੇ ਮੂੰਹ ਨਹੀਂ ਸੀ ਖੋਲ੍ਹਦੀ ਕਿਉਂਕਿ ਚੰਪੱਕਾ ਨੇ ਵਿਦਿਆ ਕਰਨ ਵੇਲੇ ਅੱਖਾਂ 'ਚ ਅੱਥਰੂ ਭਰ ਕੇ ਇਹ ਸਿਖਿਆ ਦਿੱਤੀ ਸੀ ਕਿ 'ਧੀਏ, ਉਹ ਭਾਵੇਂ ਕੁਝ ਵੀ ਆਖੇ, ਤੂੰ ਜਵਾਬ ਨਹੀਂ ਦੇਣਾ।' ਮਾਂ ਦੀ ਇਸ ਸਿਖਿਆ ਨੂੰ ਭੁੱਲਣ ਲਈ ਘੱਟੋ-ਘੱਟ ਇਕ ਡੇਢ ਮਹੀਨਾ ਤਾਂ ਚਾਹੀਦਾ ਸੀ। ਪਹਿਲਾਂ-ਪਹਿਲਾਂ ਗੰਗੱਵਾ ਦੇ ਚੰਗੀਆਂ ਗੱਲਾਂ ਕਹਿਣ 'ਤੇ ਵੀ ਸੋਚਦੀ। 'ਉਹਨਾਂ 'ਚ ਕੋਈ ਵਿਅੰਗ ਤਾਂ ਨਹੀਂ ?' ਕਈ ਵਾਰੀ ਇਹ ਸੋਚ ਕੇ ਕਿ ਉਹਨਾਂ ਗੱਲਾਂ 'ਚ ਕੁਝ ਹੈ, ਅੰਦਰ ਹੀ ਅੰਦਰ ਕੁੜ੍ਹਦੀ। ਜੇ ਕਿਸੇ ਗੱਲ 'ਚ ਕੋਈ ਵਿਅੰਗ ਨਾ ਦਿਸਦਾ, ਤਾਂ ਇਹ ਸਮਝਦੀ ਕਿ ਸ਼ਾਇਦ ਉਹਨੂੰ ਗੱਲ ਦੀ ਡੂੰਘਾਈ ਸਮਝ ਨਹੀਂ ਆਈ। ਇਹ ਸੋਚ ਕੇ ਉਹਦਾ ਡਰ ਵਧ ਜਾਂਦਾ। ਜਦ ਵੀ ਉਹ ਗੰਗੱਵਾ ਨਾਲ ਗੱਲ ਕਰਦੀ, ਤਾਂ ਉਹ ਆਪਣੇ ਬਚਾਅ ਦੀ ਸੁਰ 'ਚ ਹੀ ਗੱਲ ਕਰਦੀ।

"ਰਤਨਾ, ਨਵੀਂ ਸਾੜ੍ਹੀ ਪਾ ਕੇ ਚੁੱਲ੍ਹਾ-ਚੌਂਕਾ ਨਹੀਂ ਕਰਨਾ।"

"ਬਾਹਰ ਪਾਟੀ ਹੋਈ ਸਾੜ੍ਹੀ ਪਾ ਕੇ ਭਾਂਡੇ ਮਾਂਜਾਂ, ਠੀਕ ਹੈ, ਕੱਲ੍ਹ ਤੋਂ ਇਵੇਂ ਹੀ ਹੋਵੇਗਾ।"

"ਰਤਨਾ ਲੂਣ ਇਸ ਪਾਸੇ ਨਾ ਰਖਿਆ ਕਰ।"

"ਤੁਸੀਂ ਜਿਥੇ ਆਖੋਗੇ, ਉਥੇ ਹੀ ਰਖ ਦਿਆਂਗੀ, ਵਿਚ ਨੂੰ ਸਰਕਾ ਦਿਆਂ।"

"ਰਤਨਾ ਰਸੋਈ 'ਚ ਕੰਘੀ ਨਾ ਕਰ, ਖਾਣੇ 'ਚ ਵਾਲ ਪੈਣਗੇ।"

"ਬਾਹਰ ਉਹ ਬੈਠੇ ਹਨ, ਉਥੇ ਹੀ ਕੰਘੀ ਕਰਨ ਨੂੰ ਆਖਦੀ ਏਂ ਤਾਂ ਕਰ ਲਵਾਂਗੀ।" ਇਸ ਤਰ੍ਹਾਂ ਦੀ ਗੱਲਬਾਤ ਦੇ ਦੁੱਖਦਾਈ ਵਿਅੰਗ ਅਤੇ ਸੰਦੇਹ ਹੌਲੀ-ਹੌਲੀ ਸ਼ੁਰੂ ਹੋਣ 'ਤੇ, ਨੂੰਹ-ਸੱਸ 'ਚ ਫ਼ਰਕ ਵਧਣ ਲੱਗਾ। ਗੰਗੱਵਾ ਨੇ ਸ਼ੁਰੂ 'ਚ ਉਹਨੂੰ ਦਸਿਆ ਕਿ ਉਹ ਉਹਨੂੰ 'ਮਾਂ' ਆਖ ਕੇ ਬੁਲਾ ਸਕਦੀ ਹੈ, ਪਰ ਰਤਨਾ ਨੇ ਇਕ ਵਾਰ ਵੀ ਉਹਨੂੰ ਮਾਂ ਜਾਂ ਭੂਆ ਕਹਿ ਕੇ ਨਹੀਂ ਸੀ ਬੁਲਾਇਆ। ਬੁਲਾਉਣ ਦਾ ਮੌਕਾ ਆਉਣ 'ਤੇ ਉਹ ਉਸਦੇ ਕੋਲ ਜਾ ਕੇ ਜ਼ੋਰ ਨਾਲ ਆਖਦੀ, 'ਭਿੰਡੀ ਕੱਟਾਂ ਜਾਂ ਕੁਝ ਹੋਰ ?' 'ਚੁੱਲ੍ਹੇ 'ਚ ਅੱਗ ਬਾਲ ਦਿਆਂ' ਆਦਿ ਇਸ ਤਰ੍ਹਾਂ ਚਿੱਲਾਉਂਦੀ ਜਿਵੇਂ ਬੋਲਿਆਂ ਨਾਲ ਗੱਲ ਕੀਤੀ ਜਾਂਦੀ ਹੈ।

ਇਸ ਪ੍ਰਕਾਰ ਗੁਪਤ ਰੂਪ 'ਚ ਜਿਹੜੀ ਵਿਸ਼ ਦੀ ਨਦੀ ਵਗ ਰਹੀ ਸੀ, ਉਹ ਅਣ-ਚਾਹਿਆਂ ਹੀ ਇਉਂ ਪ੍ਰਗਟ ਹੋਈ ਕਿ ਕਿਸੇ ਦੇ ਰੋਕਿਆਂ ਨਾ ਰੁਕ ਸਕੀ।

ਇਕ ਦਿਨ ਗੰਗੱਵਾ ਸਹਿਜ-ਸੁਭਾਅ ਹੀ ਬੋਲੀ, "ਕਿੱਟਣੇ ਹਰੀ ਤੋਰੀ ਬਾਜ਼ਾਰ 'ਚ ਆਈ ਹੈ, ਕਿਸੇ ਦਿਨ ਲੈ ਆ ਨਾ, ਸਬਜ਼ੀ ਬਣਾਵਾਂਗੇ।"

ਪਤੀ-ਪਤਨੀ ਦੋਹਾਂ ਨੇ ਹੀ, ਇਹ ਗੱਲ ਸੁਣਦਿਆਂ ਇਕ-ਦੂਸਰੇ ਵਲ ਵੇਖਿਆ।

ਪਿਛਲੀ ਰਾਤ ਰਤਨਾ ਨੇ ਇਹੀ ਗੱਲ਼ ਪਤੀ ਦੇ ਕੰਨ 'ਚ ਆਖੀ ਸੀ। ਉਹਨੇ ਕਿਹਾ ਸੀ ਕਿ ਉਹਦੇ ਪਿਤਾ ਦੇ ਘਰ ਤੋਰੀਆਂ ਦੀ ਸਬਜ਼ੀ ਬਣੀ ਸੀ, ਉਹ ਵੀ ਬਣਾ ਸਕਦੇ ਹਨ। ਚੰਗੀ ਸੁਆਦਲੀ ਬਣਦੀ ਹੈ। ਸਭ ਵਿਸਥਾਰ ਨਾਲ ਦਸਿਆ ਸੀ।

ਗੰਗੱਵਾ ਦੀ ਗੱਲ ਦਾ ਕਿੱਟੀ ਨੇ ਕੋਈ ਉੱਤਰ ਨਾ ਦਿੱਤਾ। ਰਸੋਈ 'ਚ ਖਿੜਕੀ ਹੋਣ ਦੇ ਕਾਰਨ, ਰਾਤ ਨੂੰ ਗਰਮੀ ਹੋਣ 'ਤੇ ਵੀ ਗੰਗੱਵਾ ਕਮਰੇ ਦੇ ਦਰਵਾਜ਼ੇ ਤੋਂ ਕਾਫ਼ੀ ਦੂਰ ਹਟ ਕੇ ਚੁੱਲ੍ਹੇ ਦੇ ਕੋਲ ਸੌਂਦੀ ਸੀ। ਪਰ ਉਸ ਦਿਨ ਇੰਨੀ ਦੂਰ ਹੋਣ 'ਤੇ ਵੀ ਉਹਨਾਂ ਦੀ ਫੁਸਫੁਸਾਹਟ ਉਹਦੇ ਕੰਨੀਂ ਪੈ ਗਈ, "ਹੌਲੀ ਬੋਲੋ, ਦਰਵਾਜ਼ੇ ਦੀ ਝੀਥ ਵਿਚੋਂ ਦੀ ਸੁਣਦੀ ਰਹਿੰਦੀ ਹੈ।"

ਸਾਰੀ ਰਾਤ ਉਹਨੂੰ ਨੀਂਦ ਨਾ ਆਈ। ਅਗਲੇ ਦਿਨ ਜ਼ੋਰ ਦੀ ਤਕਰਾਰ ਕਰ ਕੇ ਕਿ 'ਰਸੋਈ 'ਚ ਬਹੁਤ ਗਰਮੀ ਹੁੰਦੀ ਹੈ', ਗੰਗੱਵਾ ਆਪਣਾ ਬਿਸਤਰਾ ਕਾਸ਼ੀ ਦੀ ਮਾਂ ਦੇ ਘਰ ਰਖ ਆਈ। ਇਹਨੇ ਰਾਤ ਲਈ ਤਾਂ ਘਰ ਛੁੜਵਾ ਦਿੱਤਾ, ਹੁਣ ਦੇਖੋ ਦਿਨ ਲਈ ਕੀ ਟੰਟਾ ਖੜਾ ਕਰਦੀ ਹੈ। ਇਸ ਗੱਲ 'ਤੇ ਦੁੱਖੀ ਹੁੰਦੀ ਗੰਗੱਵਾ ਡੇਸਾਈ ਜੀ ਦੀ ਗੱਲ ਚੇਤੇ ਕਰ ਕੇ ਚੁੱਪ ਰਹਿਣ ਲੱਗੀ। ਉਹਨੇ ਆਪਣੇ ਮਨ ਨੂੰ ਸਮਝਾਇਆ। ਨਹੁੰਆਂ ਨਾਲੋਂ ਮਾਸ ਕਦੇ ਵੱਖਰਾ ਨਹੀਂ ਹੁੰਦਾ।

ਰਤਨਾ 'ਚ ਆਪਣੀ ਮਾਂ ਦੇ ਸਾਰੇ ਗੁਣ ਹੋਣ ਦੇ ਨਾਲ-ਨਾਲ, ਪਿਤਾ ਦੀਆਂ ਦੋ-ਇਕ ਪ੍ਰਵਿੱਰਤੀਆਂ ਵੀ ਸਨ। ਸਾਧਾਰਨ ਰੂਪ 'ਚ ਉਸਦੇ ਚਾਲ-ਚਲਨ 'ਚ ਉਹ ਗੁਣ ਪ੍ਰਗਟ ਨਾ ਹੋਣ 'ਤੇ ਵੀ ਲੋੜ ਪੈਣ 'ਤੇ ਉਹਨਾਂ ਗੁਪਤ-ਅਸਤਰਾਂ ਨੂੰ ਬਾਹਰ ਕੱਢਦੀ। ਉਸ ਰਾਤ ਦੀ ਗੱਲ ਵੀ ਚਾਲਾਕੀ ਨਾਲ ਹੀ ਆਖੀ ਸੀ। ਉਹਨੇ ਜੋ ਨਿਸ਼ਾਨਾ ਮਾਰਿਆ ਸੀ, ਉਹਦਾ ਪਤੀ ਤਾਂ ਸਮਝ ਨਾ ਸਕਿਆ, ਪਰ ਲੱਗਾ ਟਿਕਾਣੇ 'ਤੇ ਹੀ। ਇਸ ਲਈ ਉਹ ਮਨ-ਹੀ-ਮਨ ਖ਼ੁਸ਼ ਹੋਈ। ਉਹਨੂੰ ਇਸ ਗੱਲ ਦਾ ਅਭਿਮਾਨ ਹੋਇਆ ਕਿ ਸੱਸ ਦਾ ਮੁਕਾਬਲਾ ਕਰਨ ਲਈ ਯੋਗ ਦੁਸ਼ਟ-ਬੁੱਧੀ ਵੀ ਰੱਬ ਨੇ ਉਹਨੂੰ ਦਿੱਤੀ ਹੈ। ਗੰਗੱਵਾ ਨੇ ਵੀ ਬਹੁਤ ਸਾਰੇ ਘਰਾਂ ਦੀਆਂ ਨੂੰਹਾਂ ਦੇਖੀਆਂ ਸਨ, ਇਸ ਲਈ ਉਹਨੂੰ ਇਸ 'ਚ ਕੋਈ ਖ਼ਾਸ ਗੱਲ ਨਜ਼ਰ ਨਾ ਆਈ। ਉਹਨੂੰ ਇਸ ਗੱਲ ਦਾ ਦੁੱਖ ਹੋਇਆ ਕਿ ਇਹ ਵੀ ਆਮ ਨੂੰਹਾਂ ਵਰਗੀ ਹੀ ਨਿਕਲੀ। ਉਸ ਉਲਝਣ ਨੂੰ ਉਹਨੇ ਆਪ ਹੀ ਸੁਲਝਾਉਣਾ ਸੀ। ਮੂੰਹ ਖੋਲ੍ਹਣ ਦਾ ਕੋਈ ਫ਼ਾਇਦਾ ਨਹੀਂ ਸੀ।

ਕਾਸ਼ੀ ਦੀ ਮਾਂ ਦੇ ਘਰ ਜਦ ਤੋਂ ਉਹ ਸੌਣ ਲੱਗੀ, ਤਦੋਂ ਤੋਂ ਨਵੀਆਂ ਔਕੜਾਂ ਪੈਦਾ ਹੋਣ ਲੱਗੀਆਂ। ਗੰਗੱਵਾ ਨੂੰ ਸਵੇਰੇ ਪੰਜ ਵਜੇ ਉੱਠਣ ਦੀ ਆਦਤ ਸੀ। ਆਵਾਜ਼ਾਂ ਦੇ-ਦੇ ਕੇ ਦਰਵਾਜ਼ਾ ਖੁਲ੍ਹਵਾਉਣ 'ਚ ਅੱਧਾ ਘੰਟਾ ਲੱਗ ਜਾਂਦਾ। ਇੰਨੀ ਛੇਤੀ ਜਗਾਉਣ 'ਤੇ ਕਿੱਟੀ ਬੁੜ-ਬੁੜ ਕਰਦਾ। ਨਾਲੇ ਉਹਦੇ ਘਰ ਦਾ ਦਰਵਾਜ਼ਾ ਖੜਕਾਉਣ ਨੂੰ, ਉਸੇ ਵੇਲੇ ਜਾਗਣ ਵਾਲੀਆਂ ਆਂਢ-ਗੁਆਂਢ ਦੀਆਂ ਔਰਤਾਂ ਦੇਖ-ਦੀਆਂ ਅਤੇ ਹੱਸਦੀਆਂ ਕਦੇ ਮਜ਼ਾਕ ਵੀ ਉਡਾਉਂਦੀਆਂ। ਇਹ ਗੰਗੱਵਾ ਲਈ ਸਹਿਣਾ ਅਸੰਭਵ ਹੋ ਗਿਆ। ਸਿੱਧੀ-ਸਾਦੀ ਲਕਸ਼ਮੁਬਾਈ ਸਤਾਬਾਈ ਆਖਦੀ, 'ਗੰਗੱਵਾ, ਨੂੰਹ ਆਉਣ 'ਤੇ ਸੱਸ ਦਾ ਇਹੀ ਹਾਲ ਹੁੰਦਾ ਹੈ, ਸਮਝੀ।' ਇਸ 'ਤੇ ਵੀ ਗੰਗੱਵਾ ਦਾ ਅਭਿਮਾਨ ਨਾ ਟੁੱਟਾ। ਵਾਸਤਵ 'ਚ, ਨੂੰਹ ਉਹਦੇ ਹੱਥ 'ਚ ਹੁੰਦੀ,

ਤਾਂ ਉਹ ਵੀ ਇਸ ਹਾਸੇ ਦਾ ਆਨੰਦ ਲੈ ਸਕਦੀ। ਇਹ ਸੋਚ ਕੇ ਕਿ ਅਸਲੀਅਤ ਦਾ ਕਿਸ ਨੂੰ ਪਤਾ ਹੈ, ਗੰਗੱਵਾ ਚਿੜ ਜਾਂਦੀ।

ਅਖ਼ੀਰ ਤੰਗ ਆ ਕੇ, ਕਿੱਟੀ ਨੂੰ ਇਹ ਗੱਲ ਦੱਸ ਕੇ ਗੰਗੱਵਾ ਰਸੋਈ ਦੇ ਦਰਵਾਜ਼ੇ ਨੂੰ ਬਾਹਰੋਂ ਤਾਲਾ ਲਾ ਕੇ ਚਾਬੀ ਆਪਣੇ ਕੋਲ ਲੈ ਕੇ, ਸੌਣ ਜਾਣ ਲੱਗੀ। ਹੁਣ ਕੁਝ ਦਿਨ ਚੈਨ ਨਾਲ ਲੰਘੇ। ਪਰ ਇਕ ਦਿਨ ਚਾਬੀ ਕਿਧਰੇ ਡਿਗ ਗਈ। ਗੰਗੱਵਾ ਉਹਨੂੰ ਢੂੰਡ-ਢੂੰਡ ਕੇ ਥੱਕ ਗਈ। ਕੰਮ ਰੁਕ ਗਿਆ। ਚਾਬੀ ਮਿਲੀ ਹੀ ਨਾ। ਆਖ਼ਿਰ ਰੇਲਵੇ ਦੇ ਉਸ ਤਾਲੇ ਨੂੰ ਤੁੜਵਾਉਣ 'ਚ ਚਾਰ ਘੰਟੇ ਲੱਗੇ। ਪਹਿਲਾਂ ਹੀ ਦੁੱਖੀ ਗੰਗੱਵਾ ਨੂੰ ਕਿੱਟੀ ਨੇ ਵੀ ਰਤਨਾ ਦੇ ਸਾਹਮਣੇ ਹੀ ਚਾਰ ਖਰੀਆਂ-ਖਰੀਆਂ ਸੁਣਾ ਦਿੱਤੀਆਂ, ਜਿਸ ਕਰਕੇ ਉਸਦੀਆਂ ਅੱਖਾਂ 'ਚ ਅੱਥਰੂ ਆ ਗਏ।

ਨੂੰਹ ਨਾਲ ਅੰਦਰੋ-ਅੰਦਰੀ ਚਲਦੀਆਂ ਗੱਲਾਂ, ਝਗੜੇ 'ਚ ਬਦਲ ਗਈਆਂ। ਰਤਨਾ ਜਦੋਂ ਆਪ ਠੀਕ ਹੁੰਦੀ, ਤਾਂ ਜਵਾਬ ਦੇ ਦਿੰਦੀ, ਨਹੀਂ ਤਾਂ ਰੋ-ਰੋ ਕੇ ਖੂੰਜੇ 'ਚ ਜਾ ਵੜਦੀ। ਹਾਲੇ ਪਿਛੇ ਜਿਹੇ ਹੀ ਦੁਪਹਿਰ ਨੂੰ ਮਾਪਿਆਂ ਦੇ ਘਰ ਜਾ ਕੇ, ਸ਼ਾਮ ਨੂੰ ਘਰ ਪਰਤੀ। ਗੰਗੱਵਾ ਨੇ ਇਕ ਵਾਰ ਕਿੱਟੀ ਨੂੰ ਇਹ ਗੱਲ ਦਾ ਨਿਸ਼ਚਾ ਕੀਤਾ, ਪਰ ਉਸੇ ਸ਼ਾਮ ਨੂੰ ਕਿੱਟੀ ਪਤਨੀ ਦੇ ਨਾਲ ਤਾਂਗਾ ਕਰਕੇ ਹੱਸਦਾ-ਹੱਸਦਾ ਘਰ ਆਇਆ। ਇਸ ਤਰ੍ਹਾਂ ਉਹਨੂੰ ਪੇਕੇ ਜਾਣ ਦਾ ਹਕ ਮਿਲ ਗਿਆ। ਇਉਂ ਪਤੀ ਦੀ ਸਹਾਇਤਾ ਨਾਲ ਰਤਨਾ ਹਰ ਗੱਲ 'ਚ ਜਿਤਣ ਲੱਗੀ। ਘਰ 'ਚ ਤਿੱਥ-ਤਿਉਹਾਰ 'ਤੇ ਆਂਢ-ਗੁਆਂਢ ਦੇ ਲੋਕਾਂ ਨੂੰ ਸਦਣੋਂ ਵੀ ਇਨਕਾਰ ਕਰਨ ਲੱਗੀ। ਇਕ ਦਿਨ ਕਿੱਟੀ ਨੇ ਜ਼ੋਰ ਦੇ ਕੇ, ਉਹਨੂੰ ਡੇਸਾਈ ਜੀ ਦੇ ਘਰ ਵੇਣੂਬਾਈ ਨੂੰ 'ਹਲਦੀ ਕੁਮਕੁਮ'* ਲਈ ਬੁਲਾਉਣ ਭੇਜਿਆ। ਉਥੇ ਵੇਣੂਬਾਈ ਨੇ ਬਿਨਾ ਕਿਸੇ ਲੁਕਾਓ-ਛਿਪਾਓ ਦੇ, ਸਿੱਧਾ ਹੀ ਆਖ ਦਿਤਾ, 'ਕਿਉਂ ਨੀਂ! ਤੂੰ ਸੱਸ ਦੀ ਬਰਾਬਰੀ ਕਰਦੀ ਏਂ? ਦੇਖ, ਇਹ ਗੱਲ ਠੀਕ ਨਹੀਂ। ਉਹਨੇ ਬਹੁਤ ਦੁਖ ਦੇਖਿਆ ਹੈ, ਉਸਨੂੰ ਤਾਂ ਤੈਨੂੰ ਮਾਂ ਵਾਂਗੂੰ ਰਖਣਾ ਚਾਹੀਦੈ।' ਇਹ ਸੁਣ ਕੇ ਕਮਾਊ ਪਤੀ ਦੀ ਪਤਨੀ ਰਤਨਾ ਨੂੰ ਨਿਰਾਦਰ ਜਿਹਾ ਲੱਗਾ। ਅਗਲੀ ਵਾਰ ਜਦ ਵੇਣੂਬਾਈ ਨੇ ਰਤਨਾ ਨੂੰ ਪਾਨਫੁੱਲ ਲਈ ਬੁਲਾ ਭੇਜਿਆ, ਤਾਂ ਉਹ ਕਿੱਟੀ ਦੇ ਜ਼ੋਰ ਦੇਣ 'ਤੇ ਵੀ ਉਥੇ ਨਾ ਗਈ। ਆਸ-ਪੜੋਸ 'ਚ ਉਹ ਕਿਸੇ ਨਾਲ ਗੱਲ ਨਾ ਕਰਦੀ। ਕਿੱਟੀ ਜੇ ਕੁਝ ਆਖਦਾ, ਤਾਂ ਉਹ ਆਪਣੀ ਮਾਂ ਦੀ ਆਖੀ ਗੱਲ ਦੋਹਰਾ ਦਿੰਦੀ। 'ਇਹ ਥਾਂ ਚੰਗੀ ਨਹੀਂ। ਕਮਾਊ ਹੋ ਕੇ ਅਜਿਹੇ ਘਰ 'ਚ ਰਹਿਣ 'ਤੇ ਸਭ ਹੱਸਦੇ ਹਨ। ਸਾਨੂੰ ਛੋਟਾ ਸਮਝਦੇ ਹਨ। ਕਿਧਰੇ ਹੋਰ ਮਕਾਨ ਦੇਖ ਲਉ।'

ਇਕ ਦਿਨ ਰਤਨਾ ਹੱਦ ਹੀ ਟਪ ਗਈ। 'ਪਤੀ-ਪਤਨੀ ਦਾ ਪਿਆਰ ਦੇਖ ਕੇ ਲੋਕਾਂ ਦੇ ਦਿਲਾਂ 'ਚ ਅੱਗ ਲਗਦੀ ਹੈ।' ਕਹਿ ਕੇ ਉਹਨੇ ਉਂਗਲੀਆਂ ਚਟਕਾਈਆਂ। ਉਸ ਰਾਤ ਗੰਗੱਵਾ ਨੇ ਫਲ-ਆਹਾਰ ਨਾ ਕੀਤਾ। ਕਿੱਟੀ ਨੇ ਪਤਨੀ ਨੂੰ ਕੁੱਟਿਆ। ਉਹ ਸਾਰੀ ਰਾਤ ਰੋਂਦੀ ਰਹੀ। ਪਤੀ ਦੇ ਮਨਾਉਣ 'ਤੇ ਉਹ ਬੋਲੀ, "ਭੂਆ ਜੀ ਆਖ

* ਦੱਖਣ 'ਚ ਸੁਹਾਗਣਾਂ ਨੂੰ ਹਲਦੀ, ਸੰਧੂਰ, ਪਾਨਫੂਲ ਆਦਿ ਦੇਣ ਦੀ ਰਸਮ।

ਰਹੇ ਸਨ 'ਮੈਂ ਪਤੀ' ਤੇ ਜਾਦੂ ਕਰ ਦਿਤਾ ਹੈ — ਇਸੇ ਲਈ ਮੈਂ ਉਹਨਾਂ ਨੂੰ ਜਵਾਬ ਦਿਤਾ, ਇਹ ਸੱਚ ਹੈ।" ਕਿੱਟੀ ਲਈ ਅਜਿਹੇ ਝਗੜੇ ਦਾ ਫ਼ੈਸਲਾ ਕਰਨਾ ਔਖਾ ਹੋ ਗਿਆ। ਦੋਵੇਂ ਵਿਰੋਧੀ ਬਿਰਤੀ ਨੂੰ ਲੈ ਕੇ ਚਲ ਰਹੀਆਂ ਸਨ ਅਤੇ ਆਪਣੀ-ਆਪਣੀ ਗੱਲ ਤੋਂ ਇਕ ਕਦਮ ਵੀ ਪਿਛੇ ਹਟਣਾ ਨਹੀਂ ਸਨ ਚਾਹੁੰਦੀਆਂ। ਗੰਗੱਵਾ ਆਪਣੇ ਪੁੱਤਰ ਦੇ ਸਾਹਮਣੇ ਗੱਲਾਂ ਕਹਿ-ਕਹਿ ਕੇ ਸੰਘ ਸੁਕਾ ਲੈਂਦੀ, ਪਰ ਰਤਨਾ ਇਹਨਾਂ ਸਭਨਾਂ ਗੱਲਾਂ ਦਾ ਦੋ-ਟੁੱਕ ਜਵਾਬ ਦਿੰਦੀ, 'ਗੱਲ ਇਹ ਹੈ ਕਿ ਮੈਂ ਬਿੰਦਗੋਲ ਰਾਘੱਪਾ ਦੀ ਧੀ ਹਾਂ, ਮੇਰੇ 'ਤੇ ਤੁਹਾਨੂੰ ਕਿਵੇਂ ਵਿਸ਼ਵਾਸ ਹੋ ਸਕਦਾ ਹੈ।' ਇਹ ਆਖ ਕੇ ਆਪਣੇ ਰੋਣ ਸਦਕਾ ਜਿਤ ਜਾਂਦੀ। ਕੋਈ ਵੀ ਫ਼ੈਸਲਾ ਕਰਨ 'ਚ ਅਸਮਰਥ ਕਿੱਟੀ ਮੂਰਖ ਬਣ ਗਿਆ। ਪਤਨੀ ਨੂੰ, ਆਪਣੀ ਮਾਂ ਦੇ ਕੀਤੇ ਉਪਕਾਰਾਂ 'ਤੇ ਇਕ ਭਾਸ਼ਨ ਦਿਤਾ। ਉਸ 'ਤੇ ਰਤਨਾ ਦਾ ਉੱਤਰ ਸੀ ਕਿ "ਮੇਰੇ ਮਾਂ-ਪਿਉ ਦੀਆਂ ਪੁਰਾਣੀਆਂ ਗੱਲਾਂ ਨੂੰ ਲੈ ਕੇ, ਮੇਰੇ ਉਤੇ ਅੰਗਿਆਰ ਵਰ੍ਹਾਉਂਦੀ ਹੈ। ਆਪਣੀ ਮਾਂ ਦੇ ਹੱਥੋਂ ਮੇਰੀ ਜਾਨ ਲੈਣ ਲਈ ਮੇਰੇ ਨਾਲ ਸ਼ਾਦੀ ਕੀਤੀ ਹੈ ਕੀ? ਭੂਆ ਜੀ ਅਜਿਹਾ ਕਿਉਂ ਨਾ ਕਰਨ? ਤੁਸੀਂ ਵੀ ਉਹਨਾਂ ਨੂੰ ਢਿੱਲ ਦੇ ਕੇ, ਮੈਨੂੰ ਕਿਸੇ ਖੂਹ-ਟੋਭੇ 'ਚ ਡੁੱਬ ਮਰਨ ਲਈ ਮਜਬੂਰ ਨਾ ਕਰੋ।"

ਇਹਨਾਂ ਸਾਰੇ ਲੜਾਈ-ਝਗੜਿਆਂ 'ਚ ਗੰਗੱਵਾ ਨੇ ਇਕ ਪੱਕਾ ਬਰਤ ਲੈ ਰਖਿਆ ਸੀ। ਹਰ ਰੋਜ਼ ਉਹਦੀਆਂ ਗੱਲਾਂ ਚੇਤੇ ਕਰ ਕੇ, ਆਪਣੀ ਅਕਲ ਨੂੰ ਟਿਕਾਣੇ ਕਰਦੀ। ਉਸ ਬਰਤ ਦੇ ਮਹੱਤਵ ਨਾਲ, ਰੋਜ਼-ਦਿਹਾੜੀ ਦੀ ਖਟਪਟ, ਝੂਠ, ਫ਼ਰੇਬ, ਦੁੱਖ, ਸੰਕਟ ਸਾਗਰ ਦੇ ਉੱਪਰ ਦੀਆਂ ਲਹਿਰਾਂ ਵਾਂਗ ਕਰੂਰ ਲੱਗਦੇ। ਉਹ ਬਰਤ ਸੀ 'ਕੁਝ ਵੀ ਹੋ ਜਾਏ ਕਿੱਟੀ ਦਾ ਸਾਥ ਨਹੀਂ ਛੱਡਣਾ ਚਾਹੀਦਾ। ਨੂੰਹ ਕਿੰਨੀ ਵੀ ਦੁਸ਼ਟ ਕਿਉਂ ਨਾ ਹੋਵੇ, ਘਰ ਛੁਡਵਾਉਣ ਲਈ ਕਿੰਨੇ ਹੀ ਜਾਲ ਕਿਉਂ ਨਾ ਵਿਛਾਏ? ਘਰ ਨਹੀਂ ਛੱਡਣਾ ਚਾਹੀਦਾ।' ਘਰ ਛਡ ਕੇ ਜੇ ਕਿੱਟੀ ਨਾਲੋਂ ਵੱਖਰੀ ਹੋ ਗਈ ਤਾਂ ਮਾਣ ਕੀ ਰਿਹਾ?...ਇਕ ਵਾਰ ਬੱਚੇ ਨੂੰ ਗੋਦ 'ਚ ਲੈ ਲੈਣ ਤੋਂ ਬਾਅਦ, ਉਹਨੂੰ ਉੱਛਲ-ਟੱਪ ਮਚਾਉਂਦਾ ਦੇਖ ਕੇ ਕੀ ਮੰਝਧਾਰ 'ਚ ਛੱਡ ਦਿੰਦੇ ਹਨ?...ਅਤੇ ਅਜੇ ਰਾਘੱਪਾ ਦੇ ਮੁਤਬੰਨਾ ਬਣਾਉਣ ਦੀ ਗੱਲ ਵੀ ਹੈ। ਹੁਣ ਰਾਘੱਪਾ ਪੁਰਾਣਾ ਵੈਰ ਕੱਢਣਾ ਚਾਹੇਗਾ। ਉਸਦੀ ਯੋਜਨਾ ਨੂੰ ਕਾਮਯਾਬ ਹੋਣ ਦਾ ਮੌਕਾ ਨਹੀਂ ਦੇਣਾ ਚਾਹੀਦਾ। ਕਿੰਨਾ ਵੀ ਅਪਮਾਨ ਕਿਉਂ ਨਾ ਹੋਵੇ। ਕਿੰਨਾ ਵੀ ਕਸ਼ਟ ਕਿਉਂ ਨਾ ਆਏ, ਉਸ ਕਮਜ਼ੋਰ ਪੁੱਤਰ ਦਾ ਭਲਾ ਮੈਥੋਂ ਹੀ ਹੋ ਸਕਦਾ ਹੈ, ਇਸ ਲਈ ਉਸਦੀ ਨੇੜਤਾ ਨਹੀਂ ਛੱਡਣੀ ਚਾਹੀਦੀ। ਅੱਜ ਜੇ ਮੈਂ ਉਸਦਾ ਸਾਥ ਛਡ ਦਿਆਂ, ਤਾਂ ਰਾਘੱਪਾ ਕੱਲ੍ਹ ਹੀ ਉਹਨੂੰ ਨਿਗਲ ਜਾਵੇਗਾ।"

# 21. ਡੇਸਾਈ ਜੀ ਦੇ ਦੁੱਖ-ਸੁੱਖ

ਡੇਸਾਈ ਜੀ ਦੇ ਸਭ ਤੋਂ ਵੱਡੇ ਪੁੱਤਰ ਨੂੰ ਬੀ. ਕਾਮ ਦੀ ਪੜ੍ਹਾਈ ਲਈ ਬੰਬਈ ਗਿਆਂ, ਦੋ ਵਰ੍ਹੇ ਹੋ ਗਏ ਸਨ। ਸਭ ਤੋਂ ਛੋਟਾ ਮੁੰਡਾ ਪੁਰਸ਼ੋਤਮ ਅਜੇ ਛੋਟਾ ਸੀ। ਅੰਗਰੇਜ਼ੀ ਸਕੂਲ 'ਚ ਹਾਲੇ ਪੰਜਵੀਂ ਜਮਾਤ 'ਚ ਹੀ ਪੜ੍ਹ ਰਿਹਾ ਸੀ। ਇਹ ਮੁੰਡਾ ਤੇਜ਼-ਤਿੱਖੀ ਬੁੱਧੀ ਦਾ ਸੀ। ਡੇਸਾਈ ਜੀ ਉਸੇ ਦੀ ਖ਼ਾਤਿਰ ਦੋ ਵਰ੍ਹੇ ਹੋਰ ਧਾਰਵਾੜ ਰਹਿਣ ਦਾ ਫ਼ੈਸਲਾ ਕਰ ਚੁਕੇ ਸਨ। ਪਰ ਪਿੰਡੋਂ ਆਉਣ ਵਾਲੀਆਂ ਖ਼ਬਰਾਂ ਦੇ ਕਾਰਨ ਸੋਚਣ ਲੱਗੇ ਕਿ ਸ਼ਾਇਦ ਉਹਨਾਂ ਨੂੰ ਇਹ ਵਿਚਾਰ ਬਦਲਨਾ ਪਏ। ਹੁਣ ਉਹ ਇਹ ਗੱਲ ਵੀ ਸੋਚਣ ਲੱਗੇ ਕਿ ਪੁਰਸ਼ੋਤਮ ਨੂੰ ਅਚਿਉਤ ਕੋਲ ਬੰਬਈ ਭੇਜ ਕੇ ਉਹ ਖ਼ੁਦ ਆਪਣੇ ਪਿੰਡ 'ਚ ਜਾ ਕੇ ਰਹਿਣ ਤਾਂ ਕਿਵੇਂ ਰਹੇਗਾ? ਇਹਨਾਂ ਹੀ ਵਿਚਾਰਾਂ 'ਚ ਦਿਨ ਗੁਜ਼ਰਨ ਲੱਗੇ। ਸ਼ਹਿਰ 'ਚ ਰਹਿਣ ਦੇ ਆਦੀ ਹੋ ਜਾਣ ਤੋਂ ਬਾਅਦ ਇਕਦਮ ਉੱਖੜ ਕੇ ਜਾਣਾ ਅਸੰਭਵ ਹੈ।...ਪਿੰਡ 'ਚ ਬਸੰਤ ਬਾਰੇ ਫ਼ੈਸਲਾ ਕਰਨ ਦਾ ਵੇਲਾ ਆਇਆ ਅਤੇ ਨਾਲ ਹੀ ਨਵੀਆਂ-ਨਵੀਆਂ ਖ਼ਬਰਾਂ ਵੀ ਮਿਲਣ ਲੱਗੀਆਂ।

ਦਸਾਂ-ਪੰਦਰਾਂ ਦਿਨਾਂ 'ਚ ਇਕ ਵਾਰੀ ਬਸੰਤਰਾਉ ਬਾਰੇ, ਡੇਸਾਈ ਜੀ ਨੂੰ ਕੋਈ-ਨਾ-ਕੋਈ ਖ਼ਬਰ ਮਿਲ ਹੀ ਜਾਂਦੀ ਪਰ ਅਜਿਹੀਆਂ ਵੀ ਬਹੁਤ ਸਾਰੀਆਂ ਗੱਲਾਂ ਸਨ, ਜੋ ਉਹਨਾਂ ਦੇ ਕੰਨਾਂ ਤੱਕ ਨਹੀਂ ਸਨ ਪਹੁੰਚਦੀਆਂ। ਉਹ ਗੱਲਾਂ ਡੇਸਾਈ ਜੀ ਸਮਝ ਸਕਦੇ ਸਨ। ਖ਼ਬਰ ਲਿਆਉਣ ਵਾਲੇ ਪਿੰਡ ਦੇ ਬੁੱਢੇ ਕਿਸਾਨ, ਪਿਤਾ ਦੇ ਸਾਹਮਣੇ ਕਹਿਣ-ਯੋਗ ਗੱਲ ਵੀ ਕਾਫ਼ੀ ਸੰਜਮ ਨਾਲ ਕਰਦੇ। ਡੇਸਾਈ ਜੀ ਆਪਣੀ ਮਰਿਯਾਦਾ ਦੇ ਅਨੁਕੂਲ ਗੱਲ ਕਹਿਣ ਦਾ ਮੌਕਾ ਦੇ ਕੇ ਜੋ ਕੁਝ ਖ਼ਬਰ ਸੁਣਦੇ, ਉਸਨੂੰ ਆਪਣੀ ਕਲਪਨਾ-ਸ਼ਕਤੀ ਨਾਲ ਪੂਰੀ ਕਰ ਕੇ ਆਪਣਾ ਹੀ ਅਰਥ ਕੱਢ ਲੈਂਦੇ। ਕਿਸਾਨਾਂ ਨੇ ਦਸਿਆ ਸੀ ਕਿ ਬਸੰਤ ਸ਼ੋਹਦੇ ਮੁੰਡਿਆਂ ਨੂੰ ਇਕੱਠੇ ਕਰ ਕੇ, ਉਹਨਾਂ ਨਾਲ ਤਾਸ਼ ਖੇਡ ਕੇ ਵਕਤ ਬਿਤਾਉਂਦਾ ਹੈ। ਬਸੰਤਰਾਉ ਦੇ ਮਿੱਤਰਾਂ ਦੇ ਨਾਂ ਸੁਣ ਕੇ, ਉਹਨਾਂ ਅੰਦਾਜ਼ਾ ਲਗਾਇਆ ਕਿ ਉਹਨੂੰ ਕੁਝ ਪੀਣ-ਪਿਲਾਉਣ ਦੀ ਲੱਤ ਵੀ ਪੈ ਗਈ ਹੋਵੇਗੀ। ਪਿੰਡ ਪਹੁੰਚਣ ਦੇ ਕੁਝ ਹੀ ਦਿਨਾਂ ਮਗਰੋਂ, ਬਸੰਤਰਾਉ ਪਿੰਡ ਦੇ ਲੋਕਾਂ ਦੇ ਦੁੱਖ-ਸੁੱਖ ਬਾਰੇ ਪਿੰਡ ਦੇ ਲੋਕਾਂ ਨਾਲੋਂ ਵੀ ਵਧੇਰੇ ਉਤਸ਼ਾਹ ਵਿਖਾਉਣ ਲੱਗਾ। ਆਮ ਪਿੰਡ ਵਾਲਿਆਂ ਨੂੰ ਆਪਣੇ ਬੱਲਦਾਂ 'ਤੇ ਬਹੁਤ ਅਭਿਮਾਨ ਹੁੰਦਾ ਹੈ। ਉਹਨਾਂ ਦੀ ਦੇਖਾ-ਦੇਖੀ ਬਸੰਤ ਵੀ ਬੱਲਦਾਂ ਨੂੰ ਪਿਆਰ ਕਰਨ ਲੱਗ ਪਿਆ। ਉਹਨਾਂ ਨੂੰ ਪੰਦਰਾਂ ਦਿਨਾਂ 'ਚ ਇਕ ਵਾਰੀ ਧਾਰਵਾੜ ਦੇ ਲਾਇਨ ਬਾਜ਼ਾਰ ਦੇ ਪੇੜੇ ਖੁਆਉਂਦਾ। ਇਹ ਆਹਾਰ ਉਸੇ ਦੀ ਵਿਸ਼ੇਸ਼ਤਾ ਸੀ ਅਤੇ ਉਸਦੇ ਦਿਮਾਗ਼ ਦੀ ਕਾਢ ਵੀ। ਨਾਲ ਹੀ ਨਾਲ, ਖੇਤਾਂ 'ਤੇ ਵੀ ਅਭਿਮਾਨ ਹੋਣ ਲੱਗਾ ਅਤੇ ਉਹ ਫ਼ਸਲ ਦੀ ਕਟਾਈ ਵੇਲੇ ਕਦੇ-ਕਦੇ ਖੇਤਾਂ 'ਚ ਹੀ ਸੌਣ ਜਾਣ ਲੱਗਾ। ਇਕ ਵਾਰੀ ਸਵੇਰੇ-ਸਵੇਰੇ ਉਸਦੇ ਖੇਤ ਦੇ, ਨਾਲ ਦੇ ਖੇਤ ਵਾਲੇ ਮੁੰਡੇ ਨੇ ਖੇਤ 'ਚੋਂ ਚੂਰੀ ਦੇ ਪੰਜ-ਸੱਤ ਸਿੱਟੇ ਤੋੜ ਲਏ। ਇਸ ਕਾਰਨ ਉਹਨੇ ਉਹਨੂੰ ਚੌਪਾਲ 'ਚ ਲਿਆ ਕੇ ਕੋਰੜਿਆਂ ਨਾਲ ਮਾਰਿਆ।

ਬਸੰਤਰਾਉ ਦੇ ਉਤਸ਼ਾਹ ਦੇ ਫਲਸਰੂਪ ਪਿੰਡ ਵਿਚ ਦੂਈ-ਦੁਵੈਸ਼ ਤੇ ਕਲ੍ਹਾ-ਕਲੇਸ਼ ਹੌਲੀ-ਹੌਲੀ ਵਧਣ ਲੱਗਾ। ਇਹ ਖ਼ਬਰ ਡੇਸਾਈ ਜੀ ਤੱਕ ਵੀ ਅੱਪੜੀ। ਪਰ ਉਹਨੀਂ ਦਿਨੀਂ ਬਸੰਤ ਬਾਰੇ ਪਹੁੰਚੀਆਂ ਸਹੀ ਖ਼ਬਰਾਂ ਦੇ ਕਾਰਨ ਡੇਸਾਈ ਜੀ ਡਰਨ ਲੱਗ ਪਏ ਸਨ। ਜੇ ਸਾਰੀਆਂ ਗੱਲਾਂ ਦਾ ਸੱਚ-ਸੱਚ ਪਤਾ ਲੱਗ ਜਾਏ, ਤਾਂ ਕੀ ਉਹ ਉਹਨਾਂ ਨੂੰ ਸਹਿ ਸਕਣਗੇ ? ਇਸੇ ਡਰ ਤੋਂ ਉਹਨਾਂ ਬਸੰਤ ਨੂੰ ਉਸ ਦੇ ਹਾਲ ਤੇ ਹੀ ਛੱਡ ਦਿਤਾ। ਉਹਨੂੰ ਸੁਧਾਰਨ ਤੇ ਉਹਦੇ ਵਲੋਂ ਕੀਤੇ ਗਏ ਕੁਕਰਮਾਂ ਦੇ ਭੈੜੇ ਨਤੀਜੇ ਨੂੰ ਘੱਟ ਕਰਨ ਲਈ, ਉਹ ਪਿੰਡ ਨਾ ਗਏ। ਉਹਨਾਂ ਨੂੰ ਜੋ ਵੀ ਹਕੀਕਤ ਮਲੂਮ ਹੋਈ ਸੀ, ਉਸੇ ਦਾ ਕੁਝ ਥੋੜ੍ਹਾ ਜਿਹਾ ਹਿੱਸਾ ਪਤਨੀ ਨੂੰ ਦਸਿਆ। ਉਹਨਾਂ ਨੂੰ ਪਤਾ ਸੀ ਕਿ ਜੇ ਉਹ ਉਹਨੂੰ ਸੱਚ ਦਾ ਦਸਵਾਂ ਹਿੱਸਾ ਵੀ ਦਸ ਦੇਣ, ਤਾਂ ਉਹ ਬਰਦਾਸ਼ਤ ਨਹੀਂ ਕਰ ਸਕੇਗੀ। ਇਸ ਲਈ 'ਗਾਉਣ ਵਾਲੀ ਮੰਡਲੀ ਬਣਾਈ ਹੈ' ਦੀ ਥਾਂ 'ਤੇ ਦਸਿਆ ਕਿ ਉਹਨੇ ਚਾਰ ਮਿੱਤਰ ਬਣਾਏ ਹਨ, ਖੇਤ ਦੀ ਰਾਖੀ ਕਰਦਿਆਂ 'ਕਿਸੇ ਨੂੰ ਕੋਰੜਿਆਂ ਨਾਲ ਮਾਰਨ' ਦੀ ਗੱਲ ਨੂੰ 'ਖੇਤ ਵਲ ਧਿਆਨ ਦਿੰਦਾ ਹੈ' ਦਸਿਆ। ਉਹਨਾਂ ਹੀ ਗੱਲਾਂ ਨੂੰ ਸੁਣ ਕੇ ਆਤਮ-ਸੰਤੋਖੀ ਵੇਣੂਬਾਈ ਆਪਣੇ ਬੇਟੇ ਬਾਰੇ ਸੁੰਦਰ ਸੁਪਨੇ ਵੇਖਣ ਲਗ ਪਈ।

ਹਾਲ ਹੀ 'ਚ ਆਇਆ ਸਮਾਚਾਰ ਹੋਰ ਵੀ ਚਿੰਤਾ-ਜਨਕ ਸੀ। ਬਸੰਤ ਨੇ ਘਰ 'ਚ ਰਖੇ ਅਨਾਜ ਦੀਆਂ ਬੋਰੀਆਂ, ਨਾ ਕੇਵਲ ਵੇਚ ਹੀ ਦਿਤੀਆਂ; ਸਗੋਂ ਭੰਡਾਰ ਵੀ ਖ਼ਾਲੀ ਕਰ ਦਿਤਾ। ਸ਼ਕੁਨੀ ਵਰਗੇ ਇਕ-ਦੋ ਮਿੱਤਰਾਂ ਨੇ ਆਪਣੇ ਘਰ ਭਰ ਲਏ। ਪਿੰਡ ਦੇ ਕੁਝ ਸਾਊ ਲੋਕਾਂ ਨੇ, ਡੇਸਾਈ ਜੀ ਦਾ ਡਰ ਕਰਕੇ ਘੱਟ ਭਾ ਹੋਣ 'ਤੇ ਵੀ ਅਨਾਜ ਨਾ ਖ਼ਰੀਦਿਆ। ਬਸੰਤ ਉਹਨਾਂ 'ਤੇ ਜ਼ਹਿਰ ਉਗਲਣ ਲੱਗਾ। ਇਹ ਖ਼ਬਰ ਡੇਸਾਈ ਜੀ ਤੱਕ ਪਹੁੰਚੇ ਬਿਨਾ ਨਾ ਰਹੀ। ਡੇਸਾਈ ਜੀ ਨੇ ਪਤਨੀ ਨੂੰ ਇਹ ਸਭ ਕੁਝ ਨਾ ਦਸਿਆ, ਸਿਰਫ਼ 'ਫ਼ਸਲ ਦੀ ਕਟਾਈ ਦੇਖ ਆਵਾਂਗਾ' ਆਖ ਕੇ ਪਿੰਡ ਗਏ।

ਬਾਹਰ ਵਾਲਿਆਂ ਨੂੰ ਇਸ ਗੰਭੀਰ ਪ੍ਰਸਥਿਤੀ ਦਾ ਪਤਾ ਨਹੀਂ ਸੀ ਚਲਦਾ। ਪਰ ਬਸੰਤ ਨੂੰ ਨੇੜਿਉਂ ਜਾਨਣ ਵਾਲੇ ਡੇਸਾਈ ਝਟਪਟ ਸਮਝ ਗਏ। ਪਿੰਡ ਵਿਚ ਪਾਰਟੀਆਂ ਬਣ ਗਈਆਂ ਸਨ। ਰਾਮ ਗੌੜ ਇਕ ਬੜਾ ਵੱਡਾ ਕਿਸਾਨ ਸੀ। ਉਸਦੇ ਮੁਲਕੀ-ਪ੍ਰੀਖਿਆ ਪਾਸ ਮੁੰਡੇ ਅਤੇ ਮੈਟ੍ਰਿਕ ਪਾਸ ਨਾ ਕਰ ਸਕਣ ਵਾਲੇ ਬਸੰਤ 'ਚ ਜਾਨੀ ਦੁਸ਼ਮਣੀ ਹੋ ਗਈ ਸੀ। ਉਹਨਾਂ ਦੋਹਾਂ ਨੇ ਚਾਰ ਕਿਤਾਬਾਂ ਪੜ੍ਹੀਆਂ ਸਨ। ਦੋਵੇਂ ਅਮੀਰ ਸਨ। ਦੋਵੇਂ ਵੱਡੇ ਕਿਸਾਨ ਸਨ। ਪਹਿਲਾਂ ਆਪਸੀ ਬੁਰਦ 'ਚ ਜੋ ਗੱਲ ਸ਼ੁਰੂ ਹੋਈ, ਉਹ ਦੁਵੈਸ਼ 'ਚ ਬਦਲ ਗਈ ਸੀ। ਉਸਦੇ ਆਪਣੀ ਗਲੀ ਦੇ ਲੋਕਾਂ ਨੂੰ ਇਕੱਠੇ ਕਰ ਕੇ 'ਬੈਲਾਟ'* ਖੇਡਣ ਦੀ ਤਿਆਰੀ ਕਰਦਿਆਂ ਹੀ ਬਸੰਤ ਦੇ ਸ਼ੋਹਦੇ ਦੋਸਤਾਂ ਨੇ ਉਹਨੂੰ ਵੀ ਉਕਸਾਇਆ। ਅਤੇ 'ਜੇ ਗੌੜ 'ਬੈਲਾਟਾ' ਕਰੇ, ਤਾਂ ਮੈਨੂੰ ਨਾਟਕ ਖਿਡਵਾਉਣਾ ਹੀ ਚਾਹੀਦਾ ਹੈ' ਇਹ ਨਿਸ਼ਚਾ ਕਰ ਕੇ ਉਹਨੇ ਨਾਲ ਲੱਗਦੇ

---

* ਜੱਸਗਾਣ ਦੀ ਮੈਸੂਰ ਵਿਚ ਪ੍ਰਚੱਲਤ ਇਕ ਵਿਧੀ।

ਪਿੰਡ ਦੇ ਸੰਗੀਤ-ਨਾਇਕ ਨੂੰ ਪਿੰਡ ਵਿਚ ਬੁਲਵਾ ਕੇ, ਆਪਣੇ ਘਰ 'ਚ ਹੀ ਤਿਆਰੀ ਸ਼ੁਰੂ ਕਰਵਾ ਦਿਤੀ। ਭਾਗਵਤ ਅੱਪੱਣਾ ਭੱਟ ਸਾਰੀ ਰਾਤ ਨਾਟਕ 'ਚ ਹਿੱਸਾ ਲੈਣ ਵਾਲਿਆਂ ਨੂੰ ਸੰਗੀਤ ਸਿਖਾਉਂਦਾ। ਘਰ 'ਚ ਦਿਨ-ਰਾਤ 'ਧਿਨ ਤਾ, ਥੈ-ਥੈ' ਹੋਣ ਲੱਗੀ। ਰਾਤਾਂ ਦੀ ਨੀਂਦ ਹਰਾਮ ਹੋ ਗਈ, ਪਰ ਦੁਵੈਸ਼ ਤੋਂ ਪੈਦਾ ਹੋਇਆ ਇਹ ਸ਼ੌਕ ਅਨੇਕ ਰੂਪਾਂ 'ਚ ਅੱਗੇ ਵਧਿਆ।

ਡੇਸਾਈ ਜੀ ਜਦ ਪਿੰਡ ਪਹੁੰਚੇ, ਤਾਂ ਘਰ ਦੀ ਖਚ-ਖਚ ਬੰਦ ਹੋ ਗਈ। ਉਸਦੇ ਨਾਲ ਹੀ ਬਸੰਤ ਵੀ ਆਪਣੇ ਆਪ 'ਚ ਹੀ ਸਿਮਟ ਗਿਆ। ਉਹ ਘਰ 'ਚ ਰਹਿਣ 'ਤੇ ਵੀ, ਪਿਤਾ ਦੇ ਸਾਹਮਣੇ ਆਉਣੋਂ ਕਤਰਾਉਂਦਾ ਸੀ। ਡੇਸਾਈ ਜੀ ਜਦੋਂ ਪਿਛਵਾੜੇ ਜਾਂਦੇ, ਤਾਂ ਉਹ ਬਾਹਰਲੇ ਹਿੱਸੇ 'ਚ ਆ ਜਾਂਦਾ ਅਤੇ ਜੇ ਉਹ ਅੱਗੇ ਆਉਂਦੇ, ਤਾਂ ਉਹ ਪਿਛਲੇ ਪਾਸੇ ਚਲਿਆ ਜਾਂਦਾ। ਇਸ ਪ੍ਰਕਾਰ 'ਯਾ ਨਿਸ਼ਾ ਸਰਵ ਭੂਤਾਨਾਂ' (ਜਦੋਂ ਰਾਤੀਂ ਸਾਰੇ ਲੋਕੀਂ ਸੌਂਦੇ ਹਨ, ਯੋਗੀ ਜਾਗਦਾ ਹੈ।) ਦੀ ਅਖਾਉਤ ਨੂੰ ਠੀਕ ਸਿੱਧ ਕਰਦਾ। ਨਾਟਕ ਵਾਲੇ ਸਾਰੇ ਮਿੱਤਰ, ਡਰ ਦੇ ਮਾਰੇ ਘਰੋਂ ਭਜ ਨਿਕਲੇ, ਤਾਂ ਡੇਸਾਈ ਜੀ ਨੇ ਸਮਝਿਆ ਕਿ ਇਹ ਖੇਲ ਇਥੇ ਹੀ ਖ਼ਤਮ ਹੋ ਜਾਵੇਗਾ। ਪਰ ਦੋ-ਤਿੰਨ ਦਿਨਾਂ 'ਚ ਹੀ, ਪਤਾ ਚਲਿਆ ਕਿ ਗਲੀ ਦੀ ਨੁੱਕਰ 'ਤੇ "ਭੂਤਾਂ ਵਾਲਾ ਘਰ" ਨਾਂ ਦੇ ਪ੍ਰਸਿਧ ਘਰ 'ਚ ਬਿਲਾ ਨਾਗਾ ਨਾਟਕ ਦਾ ਅਭਿਆਸ ਚਲ ਰਿਹਾ ਹੈ। ਜਦੋਂ ਵੀ ਡੇਸਾਈ ਜੀ ਬਸੰਤ ਨੂੰ ਬੁਲਾਉਂਦੇ, ਉਦੋਂ ਹੀ ਬਸੰਤ ਆਉਣੋਂ ਕਤਰਾਉਂਦਾ, ਬੁਲਾਉਣ ਲਈ ਗਏ ਨੌਕਰਾਂ ਨੂੰ ਘੁਮੰਡ ਨਾਲ ਆਖਦਾ, "ਜਾ ਕੇ ਕਹਿ ਦਿਉ, ਨਹੀਂ ਆਉਂਦਾ।" ਪਰ ਨੌਕਰ ਡੇਸਾਈ ਜੀ ਦੇ ਡਰੋਂ ਜਾਂ ਆਪਣੀ ਸਮਝ ਨਾਲ ਡੇਸਾਈ ਜੀ ਨੂੰ ਆ ਕੇ ਇਉਂ ਦਸਦੇ, 'ਹੁਣੇ ਆਉਨਾਂ ਕਹਿ ਕੇ ਗਏ ਹਨ ਸਾਹਬ।' 'ਮੈਂ ਮਿਲਿਆ ਨਹੀਂ' ਕਹਿ ਦਿਉ। ਅਸੀਂ ਕਿਹਾ ਪਿਤਾ ਜੀ ਬੁਲਾ ਰਹੇ ਹਨ, ਤਾਂ ਉਹ ਪਿਛਵਾੜਿਉਂ ਦੀ ਕਿਧਰੇ ਚਲੇ ਗਏ ਸਾਹਬ' ਇਤ-ਆਦਿ। ਡੇਸਾਈ ਜੀ ਨੇ ਸੋਚਿਆ, 'ਉਹਨੂੰ ਪਕੜ ਮੰਗਵਾਇਆ ਜਾਏ' ਅਤੇ ਅੱਗੇ ਇਹ ਸੋਚ ਕੇ ਕਿ 'ਕੱਲ੍ਹ ਬਸੰਤ ਨੂੰ ਹੀ ਬਹਾਦਰ ਡੇਸਾਈ ਬਣਨਾ ਹੈ', ਇਸ ਲਈ ਇੰਨਾ ਸਖ਼ਤ ਕਦਮ ਨਾ ਚੁੱਕ ਸਕੇ।

ਹੁਣ ਉਹਨਾਂ ਦੂਸਰਾ ਉਪਾਅ ਸੋਚਿਆ। ਉਹਦੇ ਨਾਲ ਅੱਖ-ਮਿਚੋਲੀ ਘੱਟ ਕਰ ਦਿਤੀ। ਉਹਨਾਂ ਭਾਗਵਤ ਅੱਪੱਣਾ ਭੱਟ ਨੂੰ ਸਦਿਆ ਅਤੇ ਉਸਦੇ ਹੱਥ 'ਚ ਪੰਦਰਾਂ ਰੁਪਏ ਦੇ ਕੇ, ਉਹਨੂੰ ਪਿੰਡ ਛੱਡ ਕੇ ਚਲੇ ਜਾਣ ਦਾ ਹੁਕਮ ਦਿਤਾ। ਅੱਪੱਣਾ ਭੱਟ ਦੇ ਭੱਜ ਜਾਣ ਦੀ ਖ਼ਬਰ ਸੁਣ ਕੇ ਰਾਮੱਣਾ ਗੌੜ ਦੇ ਘਰ 'ਚ ਖ਼ੁਸ਼ੀਆਂ ਮਨਾਈਆਂ ਗਈਆਂ ਅਤੇ ਬਸੰਤ ਦੀ ਬੇਇਜ਼ਤੀ ਹੋਈ। ਉਹ ਦੁਖੀ ਹੋਇਆ ਇਸ ਲਈ ਉਹ ਪਿਤਾ ਨੂੰ ਮਿਲਣ ਆਇਆ। ਡੇਸਾਈ ਜੀ ਨੇ ਉਹਨੂੰ ਗ਼ੁੱਸੇ ਹੋ ਕੇ ਸਮਝਾਇਆ ਕਿ ਉਹਨੂੰ, ਫਿਰ ਕਦੇ ਉਹਨੂੰ ਨੂੰ ਦੱਸੇ ਬਗ਼ੈਰ ਅਨਾਜ ਨਹੀਂ ਵੇਚਣਾ ਚਾਹੀਦਾ, ਅਤੇ ਅੱਪੱਣਾ ਭੱਟ ਨੂੰ ਬੁਲਾਉਣ ਦੀ ਪ੍ਰਵਾਨਗੀ ਵੀ ਦੇ ਦਿਤੀ। ਵੇਚੇ ਗਏ ਅਨਾਜ ਦੇ ਪੈਸਿਆਂ 'ਚੋਂ, ਅਜੇ ਕੁਝ ਪੈਸੇ ਉਸਦੇ ਪਾਸ ਬਚੇ ਹੋਏ ਸਨ। ਉਹਨਾਂ ਉਹ ਪੈਸੇ ਉਹਦੇ ਕੋਲ ਹੀ ਰਹਿਣ ਦਿਤੇ। ਆਪਣੇ ਮੁਜ਼ਾਰਿਆਂ ਨੂੰ ਸੱਦ ਕੇ, ਉਹਨਾਂ ਨੂੰ ਬਸੰਤ

ਦੀ ਨਿਗਰਾਨੀ ਰਖਣ ਨੂੰ ਆਖਿਆ ਅਤੇ ਉਹਨਾਂ ਤੋਂ ਜੋ ਲਗਾਨ ਲੈਣਾ ਸੀ, ਉਹ ਵਸੂਲ ਕਰ ਕੇ, ਪੰਦਰਾਂ ਦਿਨ ਬਾਅਦ ਪਰਤ ਆਏ ।

ਧਾਰਵਾੜ 'ਚ ਇਕ ਪੱਤਰ ਉਹਨਾਂ ਦੀ ਉਡੀਕ ਕਰ ਰਿਹਾ ਸੀ ।

ਬੁੱਧਵਾਰ, ਤਾਰੀਖ਼ 23
ਬੰਬਈ

ਸ਼੍ਰੀ.........

ਤੀਰਥ ਰੂਪ ਦੇ ਚਰਨਾਰਬਿੰਦਾਂ 'ਚ ਅਚਿਉਤ ਦਾ ਦੋਵੇਂ ਹੱਥ ਜੋੜ ਕੇ ਨਮਸਕਾਰ । ਮੈਂ ਰਾਜ਼ੀ-ਖ਼ੁਸ਼ੀ ਹਾਂ । ਹੁਣ ਮੈਂ ਕਾਮੱਰਸ ਕਾਲਜ ਛੱਡ ਦਿਤਾ ਹੈ । ਦੂਸਰੀ ਪੜ੍ਹਾਈ ਸ਼ੁਰੂ ਕਰ ਦਿਤੀ ਹੈ । ਮੈਨੂੰ ਜਾਪਿਆ ਕਿ ਕਾਲਜ ਦੀ ਪੜ੍ਹਾਈ ਦਾ ਕੋਈ ਲਾਭ ਨਹੀਂ ! ਇਸ ਲਈ ਛੱਡ ਦਿਤੀ ਹੈ । ਤੁਹਾਨੂੰ ਹੁਣ ਤੱਕ ਸੂਚਨਾ ਨਹੀਂ ਸੀ ਦਿਤੀ, ਇਸ ਲਈ ਖ਼ਿਮਾ ਕਰਨਾ । ਦੂਸਰਾ ਕੰਮ ਸਿਖਣ ਲੱਗ ਪਿਆ ਹਾਂ । ਨਵੇਂ ਸਿਰੇ ਤੋਂ ਸ਼ੁਰੂ ਕਰਨ ਦੇ ਕਾਰਨ, ਪੈਸੇ ਦੀ ਔਖ ਹੋ ਗਈ ਹੈ । ਇਸ ਲਈ ਕਿਰਪਾ ਕਰ ਕੇ, ਹੇਠ ਲਿਖੇ ਪਤੇ 'ਤੇ ਸੌ ਰੁਪਏ ਭੇਜ ਦਿਉ । ਦੇਰ ਨਾ ਕਰਨਾ । ਬਾਕੀ ਸਭ ਠੀਕ ਹੈ । ਮਾਤਾ ਜੀ ਦੇ ਚਰਨਾਂ 'ਚ ਮੇਰਾ ਹੱਥ ਜੋੜ ਕੇ ਨਮਸਕਾਰ । ਉਹਨਾਂ ਦੀ ਅਤੇ ਚਿਰਨਜੀਵੀ ਭਰਾਵਾਂ ਦੀ ਰਾਜ਼ੀ-ਖ਼ੁਸ਼ੀ ਦੀ ਖ਼ਬਰ ਦੇਣਾ । ਇਤੀ ।

ਪਤਾ : —ਅਚਿਉਤ

ਡੇਸਾਈ ਜੀ ਨੂੰ ਇਸ ਪੱਤਰ ਦਾ ਮਤਲਬ ਹੀ ਸਮਝ ਨਾ ਆਇਆ । ਉਹਨੇ ਕਾਲਜ ਕਿਉਂ ਛੱਡ ਦਿਤਾ ?...ਆਪਣੇ ਆਪ ਹੀ ਤਾਂ ਇਹ ਕਹਿ ਕੇ ਕਾਮੱਰਸ ਪੜ੍ਹਨ ਗਿਆ ਸੀ ਕਿ ਆਰਟਸ ਪੜ੍ਹਨ ਦਾ ਲਾਭ ਨਹੀਂ । ਹੁਣ ਕਾਲਜ ਦੀ ਪੜ੍ਹਾਈ 'ਚ ਵੀ ਲਾਭ ਕਿਉਂ ਨਹੀਂ ? ਨਵਾਂ ਕੰਮ ਕੀ ਹੋ ਸਕਦਾ ਹੈ ? ਇਹ ਨਵਾਂ ਪਤਾ ਕਿਹੜਾ ਹੈ ? ਆਟੇ ਦੀ ਚੱਕੀ 'ਤੇ ਉਹਦਾ ਕੀ ਕੰਮ ? ਕਿਧਰੇ ਕੋਈ ਹੋਰ ਮੂਰਖਤਾ ਤਾਂ ਨਹੀਂ ਕਰ ਬੈਠਾ ? ਬੰਬਈ ਦੀਆਂ ਬਹੁਤ ਸਾਰੀਆਂ ਖ਼ਬਰਾਂ ਅਖ਼ਬਾਰਾਂ 'ਚ ਛਪ ਰਹੀਆਂ ਸਨ । ਉਹਨਾਂ ਸੋਚਿਆ, ਚਾਹੇ ਜੋ ਵੀ ਹੋਵੇ, ਉਹ ਆਪ ਜਾ ਕੇ ਦੇਖਣਗੇ । ਤਾਰੇ ਰਾਹੀਂ ਰੁਪਏ ਭੇਜ ਕੇ, ਦੋ-ਤਿੰਨ ਦਿਨ 'ਚ ਘਰ 'ਚ ਇਹ ਦਸ ਕੇ ਕਿ ਅਚਿਉਤ ਨੂੰ ਮਿਲਣ ਜਾ ਰਿਹਾ ਹਾਂ' ਉਹ ਆਪ ਬੰਬਈ ਲਈ ਰਵਾਨਾ ਹੋ ਗਏ ।

ਬੋਰੀ ਬੰਦਰ 'ਤੇ ਉੱਤਰਦਿਆਂ ਹੀ ਲਾਲ ਬਾਗ਼ ਜਾਣ ਦਾ ਵਿਚਾਰ ਛੱਡ ਕੇ, ਪਹਿਲਾਂ ਕਾਮੱਰਸ ਕਾਲਜ ਦੇ ਹੋਸਟਲ ਜਾਣ ਲਈ 'ਵਿਕੋਟਰੀਆ' ਕਰ ਲਈ । ਉਥੇ ਹੋਸਟਲ ਦੇ ਸੁਪਰਇੰਟੈਂਡੈਂਟ ਨੂੰ ਮਿਲੇ । ਮਿਲਦਿਆਂ ਸਾਰ ਅਚਿਉਤ ਦੀ ਨਾਦਾਨੀ ਦੀ ਖ਼ਬਰ ਮਿਲੀ ।

ਨਮਕ ਸੱਤਿਆਗ੍ਰਹਿ ।

ਅਚਿਉਤ ਦੇ ਦੋ ਦੋਸਤਾਂ ਨਾਲ, ਇਕ ਵਾਰ ਕਾਲਜ ਦੇ ਸਾਹਮਣੇ ਪਿਕਟਿੰਗ ਕਰਨ ਕਰਕੇ, ਕਾਲਜ ਦੇ ਅਧਿਕਾਰੀਆਂ ਨੇ ਉਹਨੂੰ ਚੇਤਾਵਨੀ ਦਿਤੀ ਸੀ । ਦੂਸਰੇ ਦਿਨ ਉਹਨੇ ਸੁਪਰਇੰਟੈਂਡੈਂਟ ਨੂੰ ਆ ਕੇ ਆਖਿਆ ਕਿ ਉਹ ਪਿੰਡ ਜਾਣਾ ਚਾਹੁੰਦਾ

ਹੈ । ਉਹਨਾਂ ਨੂੰ ਇਸ 'ਚ ਸ਼ੱਕ ਹੋਇਆ ਅਤੇ ਉਹਨਾਂ ਪੁੱਛ-ਗਿੱਛ ਕੀਤੀ । ਉਹਨਾਂ ਨੂੰ ਨਸੀਹਤ ਦੇਣ ਦਾ ਮੌਕਾ ਨਾ ਦੇ ਕੇ, 'ਮੈਂ ਘਰ ਹੀ ਜਾ ਰਿਹਾ ਹਾਂ, ਹੋਰ ਕਿਤੇ ਨਹੀਂ ।' ਆਖ ਕੇ ਉਹ ਹੋਸਟਲ ਛੱਡ ਕੇ ਚਲਿਆ ਗਿਆ ਅਤੇ ਉਹਨੇ ਸਿੱਧੇ ਤੌਰ 'ਤੇ ਸੱਤਿਆਗ੍ਰਹਿ 'ਚ ਹਿੱਸਾ ਲਿਆ । ਉਸਦੇ ਦੋ ਦੋਸਤ ਤਿੰਨ-ਤਿੰਨ ਦਿਨ ਜੇਲ੍ਹ 'ਚ ਰਹਿ ਕੇ, ਮੁਆਫ਼ੀ ਮੰਗ ਲੈਣ ਕਰਕੇ ਛੁੱਟ ਗਏ । ਉਹਨਾਂ ਨੂੰ ਮੁੜ ਤੋਂ ਕਾਲਜ ਵਿਚ ਦਾਖ਼ਲਾ ਮਿਲ ਗਿਆ । ਨਾਲ ਹੀ ਹੋਸਟਲ 'ਚ ਥਾਂ ਵੀ ਮਿਲ ਗਈ । ਅਚਿਉਤ ਨੇ ਮੁਆਫ਼ੀ ਨਾ ਮੰਗੀ, ਇਸ ਲਈ ਉਹਨੂੰ ਇਕ ਮਹੀਨੇ ਦੀ ਜੇਲ੍ਹ ਕੱਟਣੀ ਪਈ । ਜੇਲ੍ਹ ਤੋਂ ਰਿਹਾਅ ਹੋਣ ਮਗਰੋਂ ਉਹ ਕਾਲਜ ਆਇਆ, ਪਰ ਸਰਕਾਰ ਨੇ ਉਹਦੇ ਆਉਣ ਤੋਂ ਪਹਿਲਾਂ ਹੀ ਰਿਪੋਰਟ ਭੇਜ ਦਿਤੀ ਸੀ, ਜਿਸ ਕਰਕੇ ਉਹਨੂੰ ਮੁੜ ਦਾਖ਼ਲਾ ਨਾ ਮਿਲ ਸਕਿਆ । ਹੋਸਟਲ 'ਚੋਂ ਆਪਣਾ ਬੋਰੀਆ-ਬਿਸਤਰਾ ਸਮੇਟ ਕੇ ਗਿਆਂ, ਉਹਨੂੰ ਪੰਦਰਾਂ ਕੁ ਦਿਨ ਹੋ ਗਏ ਸਨ । ਡੇਸਾਈ ਜੀ ਨੇ ਅਚਿਉਤ ਦੇ ਦੋਹਾਂ ਦੋਸਤਾਂ ਨੂੰ ਸੱਦ ਕੇ, ਸਾਰੀ ਜਾਣਕਾਰੀ ਪ੍ਰਾਪਤ ਕੀਤੀ । ਸਾਰੀ ਕਹਾਣੀ ਉਹੀ ਸੀ । ਉਹਨਾਂ ਦਸਿਆ ਕਿ ਜੇਲ੍ਹ 'ਚ ਉਹਨਾਂ ਦੇ ਬਹੁਤ ਕਹਿਣ-ਸੁਣਨ 'ਤੇ ਵੀ ਉਹਨੇ ਖ਼ਿਮਾ ਨਾ ਮੰਗੀ ਅਤੇ ਆਪਣੀ ਜ਼ਿੱਦ 'ਤੇ ਅੜਿਆ ਰਿਹਾ । ਹੁਣ ਉਹ ਕਿਥੇ ਹੈ, ਇਸ ਦਾ ਉਹਨਾਂ ਨੂੰ ਵੀ ਪਤਾ ਨਹੀਂ । ਇਸ ਤੋਂ ਇਲਾਵਾ ਡੇਸਾਈ ਨੂੰ ਇਹ ਵੀ ਪਤਾ ਲੱਗਾ ਕਿ ਉਹਨੇ ਆਪਣੇ ਮਿੱਤਰਾਂ ਨੂੰ, ਉਹਨਾਂ ਨੂੰ ਖ਼ਤ ਨਾ ਲਿਖਣ ਦੀ ਸਖ਼ਤ ਹਦਾਇਤ ਕੀਤੀ ਸੀ ।

ਡੇਸਾਈ ਜੀ ਨੇ ਅਤਿਅੰਤ ਨਿਮਰਤਾ ਨਾਲ ਸੁਪਰਇੰਟੈਂਡੈਂਟ ਨੂੰ ਪੁੱਛਿਆ ਕਿ 'ਉਹਨਾਂ ਨੂੰ ਪੱਤਰ ਕਿਉਂ ਨਹੀਂ ਲਿਖਿਆ ਗਿਆ ।' ਸੁਪਰਇੰਟੈਂਡੈਂਟ ਸਾਹਿਬ ਬੋਲੇ, 'ਲਿਖਿਆ ਤਾਂ ਲਗਦਾ ਹੈ । ਮੈਂ ਡਰਾਫ਼ਟ ਤਿਆਰ ਕੀਤਾ ਸੀ ਅਤੇ ਪ੍ਰਿੰਸੀਪਲ ਸਾਹਿਬ ਨੇ ਉਸ 'ਤੇ ਦਸਤਖ਼ਤ ਕੀਤੇ ਸਨ ।' ਬਾਅਦ 'ਚ ਉਹਨਾਂ ਬਾਹਰ ਜਾਣ ਵਾਲੇ ਪੱਤਰਾਂ ਦਾ ਰਜਿਸਟਰ ਦੇਖਿਆ, ਤਾਂ ਉਸ ਤੋਂ ਪਤਾ ਲਗ ਗਿਆ ਕਿ ਸਰਕਾਰ ਦੀ ਰਿਪੋਰਟ ਆਉਂਦਿਆਂ ਹੀ ਪੱਤਰ ਲਿਖਿਆ ਸੀ । ਪੱਤਰ ਨਾ ਮਿਲਣ ਦੀ ਵਜ੍ਹਾ ! ਡੇਸਾਈ ਜੀ ਨੇ ਉਤਸੁਕਤਾ ਨਾਲ ਆਪਣੇ ਆਪ ਰਜਿਸਟਰ ਦੇਖਿਆ । ਉਸ ਵਿਚ ਉਹਨਾਂ ਦਾ ਨਾਂ ਠੀਕ ਸੀ, ਪਰ ਪਿੰਡ ਦਾ ਨਾਂ ਧਾਰਵਾੜ ਦੀ ਥਾਂ ਧਾਰੀਵਾਲ ਲਿਖਿਆ ਗਿਆ ਸੀ । ਤਾਂ ਉਹ ਸਮਝ ਗਏ ਕਿ ਉਹ ਪੱਤਰ ਧਾਰੀਵਾਲ ਚੱਕਰ ਕੱਟ ਕੇ ਹੁਣ ਤੱਕ ਡੈੱਟ ਲੈਟਰ ਆਫ਼ਿਸ ਪਹੁੰਚ ਗਿਆ ਹੋਵੇਗਾ ।

ਹੁਣ ਡੇਸਾਈ ਜੀ ਕਿਸੇ ਨੂੰ ਦੋਸ਼ ਦੇਣ ਦੀ ਮਨੋ ਸਥਿਤੀ 'ਚ ਨਹੀਂ ਸਨ । ਉਹਨਾਂ ਸੁਪਰਇੰਟੈਂਡੈਂਟ ਨੂੰ ਪੁੱਛਿਆ 'ਜੇ ਹੁਣ ਮੁਆਫ਼ੀ ਮੰਗੀ ਜਾਵੇ, ਤਾਂ ਕੀ ਕਾਲਜ 'ਚ ਦਾਖ਼ਲਾ ਮਿਲ ਸਕਦਾ ਹੈ !' ਉਹਨਾਂ ਨੂੰ ਇਕਦਮ ਉੱਤਰ ਦੇਣ ਦਾ ਸਾਹਸ ਨਾ ਹੋਇਆ । ਸਰਕਾਰੀ ਰਿਪੋਰਟ ਤਾਂ ਬੇਸ਼ੱਕ ਉਸਦੇ ਵਿਰੁੱਧ ਸੀ, ਪਰ ਸੁਪਰਇੰਟੈਂਡੈਂਟ ਤੇ ਪ੍ਰਿੰਸੀਪਲ-ਦੋਹਾਂ ਨੂੰ ਇਸ ਗੱਲ ਦਾ ਗੌਰਵ ਸੀ ਕਿ ਅਚਿਉਤ ਇਕ ਚੰਗਾ ਵਿਦਿਆਰਥੀ ਹੈ । ਸੁਰਪਇੰਟੈਂਡੈਂਟ ਨੇ 'ਥੋੜ੍ਹਾ ਠਹਿਰੋ' ਆਖ ਕੇ ਪ੍ਰਿੰਸੀਪਲ ਨਾਲ ਟੈਲੀਫ਼ੋਨ 'ਤੇ ਗੱਲਬਾਤ ਕੀਤੀ ਅਤੇ ਬੋਲੇ, "ਉਸਦੀਆਂ ਹਾਜ਼ਰੀਆਂ ਬਹੁਤ ਘੱਟ ਹੋਣਗੀਆਂ । ਅੱਜ-ਕੱਲ੍ਹ ਸਰਕਾਰ ਇਸ ਮਾਮਲੇ 'ਚ ਬਹੁਤ ਸਖ਼ਤ ਹੋ ਗਈ ਹੈ, ਉਹ

ਵੀ ਜਦੋਂ ਤੋਂ ਵਿਦਿਆਰਥੀ ਖ਼ਿਮਾ ਮੰਗਣ ਮਗਰੋਂ ਮੁੜ ਅੰਦੋਲਨ ਵਿਚ ਸ਼ਾਮਲ ਹੋ ਗਏ ਹਨ। ਅਚਿਉਤ ਬਾਰੇ ਸਾਡੀ ਬਹੁਤ ਚੰਗੀ ਰਾਏ ਹੈ। ਇਸ ਲਈ ਸਪੈਸ਼ਲ ਰੀਕਮੈਂਡ ਕਰ ਕੇ ਉਹਨੂੰ ਦਾਖ਼ਲਾ ਦਿੱਤਾ ਜਾ ਸਕਦਾ ਹੈ। ਪਰ ਉਹਨੂੰ ਇਹ ਲਿਖਤੀ ਰੂਪ 'ਚ ਦੇਣਾ ਹੋਏਗਾ ਕਿ ਉਹ ਮੁੜ ਅੰਦੋਲਨ 'ਚ ਹਿੱਸਾ ਨਹੀਂ ਲਏਗਾ।''

ਇਹ ਜਾਨਣ ਤੋਂ ਬਾਅਦ ਕਿ ਅਚਿਉਤ ਕਾਲਜ 'ਚ ਸੱਭ ਦਾ ਚਾਹੇਤਾ ਹੈ, ਡੇਸਾਈ ਜੀ ਨੂੰ ਆਨੰਦ ਅਤੇ ਅਭਿਮਾਨ ਦੇ ਨਾਲ-ਨਾਲ ਚਿੰਤਾ ਵੀ ਹੋਈ। ਉਹਨਾਂ ਨੂੰ ਇਸ ਗੱਲ ਦਾ ਡਰ ਵੀ ਹੋਇਆ ਕਿ ਉਹਦੇ ਜੇਲ੍ਹ ਜਾਣ ਦੀ ਗੱਲ ਕੱਲ੍ਹ ਨਹੀਂ ਤਾਂ ਪਰਸੋਂ, ਧਾਰਵਾੜ 'ਚ ਫੈਲ ਜਾਏ ਤਾਂ ਕੀ ਹੋਵੇਗਾ! 'ਮੁਆਫ਼ੀ ਨਾ ਮੰਗਣ ਕਰਕੇ ਉਹ ਅਸਲੀ ਬਹਾਦਰ ਡੇਸਾਈ ਹੈ', ਇਹ ਸੋਚ ਕੇ ਉਹਨਾਂ ਦੀ ਛਾਤੀ ਫੁੱਲ ਗਈ। ਜੇਲ੍ਹ ਦੇ ਕਾਰਨ ਉਹਨਾਂ ਨੂੰ ਅਪਮਾਨ ਦੇ ਨਾਲ ਡਰ ਵੀ ਲੱਗਾ...।

ਸੁਪਰਇੰਟੈਂਡੈਂਟ ਨੇ ਅਖੀਰ ਡੇਸਾਈ ਜੀ ਨੂੰ ਇਹ ਆਖ ਕੇ ਵਿਦਾ ਕੀਤਾ ਕਿ ਇੰਨੇ ਚੰਗੇ ਵਿਦਿਆਰਥੀ ਦਾ ਜੀਵਨ ਬਰਬਾਦ ਹੁੰਦਿਆਂ ਦੇਖ ਕੇ, ਉਹਨੂੰ ਅਤੇ ਪ੍ਰਿੰਸੀਪਲ ਨੂੰ ਬਹੁਤ ਦੁੱਖ ਹੋਇਆ ਹੈ ਅਤੇ ਨਾਲ ਹੀ ਇਹ ਭਰੋਸਾ ਦੁਆਇਆ ਕਿ ਤੁਸੀਂ ਖ਼ਿਮਾ-ਪੱਤਰ ਲੈ ਆਉ, ਅਗੇ ਮੈਂ ਸੰਭਾਲ ਲਵਾਂਗਾ।

ਡੇਸਾਈ ਜੀ ਉੱਤਰ ਦਿਤੇ ਬਿਨਾ ਹੀ, ਉਥੋਂ ਲਾਲ ਬਾਗ਼ ਪੁੱਜੇ। ਉਹਨਾਂ ਲਾਲ ਬਾਗ਼ ਤੋਂ ਤਾਂਗਾ ਲੈ ਕੇ 'ਦੇਵੀ ਦਾਸ ਫ਼ਲੋਰ ਮਿੱਲ' ਢੂੰਡੀ। ਦੁਪਹਿਰ ਦਾ ਇਕ ਵੱਜ ਗਿਆ ਸੀ। ਲਾਲ ਬਾਗ਼ 'ਚ ਘਰ ਲੱਭਣਾ ਬੜਾ ਔਖਾ ਸੀ। ਅੱਧੇ ਮੀਲ ਤੱਕ ਚੱਕੀਆਂ ਅਤੇ ਫ਼ੈਕਟਰੀਆਂ ਦੇ ਚੌਰਸ ਕੰਪਾਊਂਡ ਹੀ ਦਿਖਾਈ ਦੇ ਰਹੇ ਸਨ। ਅਖ਼ੀਰ 'ਤੇ ਟੇਢੇ-ਮੇਢੇ ਘਰਾਂ ਤੇ ਝੌਂਪੜੀਆਂ ਦਾ ਜਮਘਟਾ ਜਿਹਾ ਸੀ। ਅੰਤ ਡਾਕੀਏ ਦੀ ਮਦਦ ਨਾਲ ਦੇਵੀ ਦਾਸ ਫ਼ਲੋਰ ਮਿੱਲ ਲੱਭ ਹੀ ਲਈ।

ਉਹ ਇਕ ਝੁਗੀ-ਨੁਮਾ ਘਰ ਸੀ। ਬਾਹਰ ਵੱਡੇ-ਵੱਡੇ ਗੁਜਰਾਤੀ ਅੱਖਰਾਂ 'ਚ 'ਦੇਵੀ ਦਾਸ ਫ਼ਲੋਰ ਮਿੱਲ' ਲਿਖਿਆ ਹੋਇਆ ਸੀ। ਟੀਨ ਦੀ ਛੱਤ ਸੀ। ਕੋਲ ਹੀ ਰੂੰ ਦਾ ਵਪਾਰ ਹੋਣ ਕਰਕੇ, ਉਹਨਾਂ ਟੀਨ ਦੀਆਂ ਦੀਵਾਰਾਂ 'ਚ, ਰੂੰ ਪਿੰਜਣ ਨਾਲ, ਰੇਸ਼ੇ ਜੰਮੇ ਹੋਏ ਸਨ। ਸਭੇ ਰੇਸ਼ੇ ਪੁਰਾਣੇ ਅਤੇ ਮੈਲੇ ਸਨ। ਅੰਦਰ ਕੋਈ ਗਾਹਕੀ ਨਾ ਹੋਣ ਕਰਕੇ, ਮੱਖੀਆਂ ਉਡਾਉਂਦਾ ਹੋਇਆ ਇਕ ਅਜੀਬ ਜਿਹਾ ਆਦਮੀ ਬੈਠਾ ਸੀ। ਉਸਦਾ ਤਿਕੋਨਾ ਮੱਥਾ, ਤੋਤੇ ਵਰਗਾ ਨੱਕ, ਰੱਤਕਾਂ ਵਰਗੀਆਂ ਲਾਲ ਵੱਡੀਆਂ-ਵੱਡੀਆਂ ਅੱਖਾਂ, ਸਿਰ 'ਤੇ ਸਾਫ਼-ਦਿਸਦੀਆਂ ਵੱਡੀਆਂ-ਵੱਡੀਆਂ ਨਸਾਂ, ਇਸ ਤਰ੍ਹਾਂ ਕੁਲ ਮਿਲਾ ਕੇ ਉਹ ਆਦਮੀ ਅਜੀਬ ਜਿਹਾ ਦਿਸ ਰਿਹਾ ਸੀ। ਉਹਨੂੰ ਦੇਖ ਕੇ ਡੇਸਾਈ ਜੀ ਨੂੰ ਜਾਪਿਆ ਕਿ ਉਹਨੂੰ ਕਿਧਰੇ ਦੇਖਿਆ ਹੈ। ਉਹਨੇ ਪੂਰਬੀ ਭੱਈਆਂ ਵਾਂਗ ਬਿਨਾ-ਬਾਹਾਂ ਦੀ ਬੰਡੀ ਅਤੇ ਗੋਡਿਆਂ ਤੱਕ ਦੀ ਅੱਧੀ ਧੋਤੀ ਪਹਿਨ ਰਖੀ ਸੀ, ਪਰ ਉਸਦੇ ਕਪੜਿਆਂ 'ਤੇ ਇਕ ਕਣ ਭਰ ਵੀ ਧੂੜ ਨਹੀਂ ਸੀ। ਬੰਬਈ 'ਚ ਅਜਿਹੀ ਗੰਦੀ ਥਾਂ 'ਤੇ ਆਟੇ ਦੀ ਚੱਕੀ 'ਤੇ ਅਜਿਹੇ ਸਾਫ਼-ਸੁਥਰੇ ਕਪੜੇ ਦੇਖ ਕੇ ਡੇਸਾਈ ਨੂੰ ਹੈਰਾਨੀ ਹੋਈ। ਉਸ ਦੀਆਂ ਸੱਭ ਵਿਚਿੱਤਰਤਾਵਾਂ 'ਚ ਇਹ ਵੀ ਇਕ ਗੱਲ ਦਿਸੀ। ਇਸ ਕਾਰਨ ਉਹ ਪੂਰਾ ਭੱਈਆ ਨਜ਼ਰ ਨਹੀਂ ਸੀ ਆ ਰਿਹਾ। ਡੇਸਾਈ ਜੀ ਨੂੰ ਦੇਖ ਕੇ

ਉਹਨੂੰ ਵੀ ਅਸਚਰਜ ਹੋਇਆ। ਉਹਨਾਂ ਵਲ ਵੇਖ ਕੇ, ਉਹਨੇ ਰੁਖੀ ਜਿਹੀ ਆਵਾਜ਼ 'ਚ ਪੁੱਛਿਆ, "ਕੀ ਐ ?"

"ਇਧਰ ਕੋਈ ਬਹਾਦਰ ਡੇਸਾਈ ਨਾਂ ਦਾ ਬੰਦਾ ਹੈ ?"

"ਤੁਸੀਂ ਕੌਣ ਹੋ ? ਕੀ ਤੁਸੀਂ ਉਹਨਾਂ ਦੇ ਬਜ਼ੁਰਗ ਹੋ ?" ਉਹਨੇ ਕੰਨੜ 'ਚ ਪੁੱਛਿਆ। ਇਕਦਮ ਉਹਦੇ ਮੂੰਹੋਂ ਕੰਨੜ 'ਚ ਗੱਲਬਾਤ ਸੁਣ ਕੇ ਡੇਸਾਈ ਜੀ ਢਿੱਲੇ ਪੈ ਗਏ। ਉਹਨੂੰ ਤੇਜ਼ੀ ਨਾਲ ਗੱਲ ਕਰਨ ਦੀ ਆਦਤ ਜਿਹੀ ਸੀ।

"ਹਾਂ, ਉਹ ਹੈਨ ਕੀ ?"

"ਹੁਣੇ ਗਏ ਹਨ...ਹੁਣੇ-ਹੁਣੇ ਹੀ ਤਾਂ ਗਏ ਹਨ...ਹੁਣ ਤੱਕ ਤਾਂ ਇਥੇ ਹੀ ਸਨ। ਹੁਣੇ ਇਸੇ ਪੱਟੇ ਦੀ ਮੁਰੰਮਤ ਕੀਤੀ ਹੈ।...ਕਰ ਕੇ ਚਲੇ ਗਏ।"

"ਕਿਥੇ ਗਏ ?"

"ਪ੍ਰੈੱਸ 'ਚ ਗਏ ਹਨ। ਨੌਂ ਤੋਂ ਬਾਰਾਂ ਤੱਕ, ਏਥੇ ਸਾਡੇ ਪਾਸ ਰਹਿੰਦੇ ਹਨ, ਬਾਰਾਂ ਤੋਂ ਦੋ ਤੱਕ ਪ੍ਰੈੱਸ 'ਚ।"

"ਕਿਹੜੇ ਪ੍ਰੈੱਸ 'ਚ ?"

"ਇਹ ਸਭ ਸਾਨੂੰ ਨਹੀਂ ਪਤਾ।"

ਉਹਨੂੰ ਗ਼ੁੱਸਾ ਦੁਆਉਣਾ ਠੀਕ ਨਾ ਸਮਝ ਕੇ, ਡੇਸਾਈ ਜੀ ਉਹਨੂੰ ਖ਼ੁਸ਼ ਕਰਨ ਲਈ ਬੋਲੇ :

"ਤੁਹਾਡਾ ਨਾਂ ਕੀ ਹੈ ? ਤੁਸੀਂ ਕਿਥੋਂ ਦੇ ਰਹਿਣ ਵਾਲੇ ਹੋ ?"

"ਇਹ ਸੱਭ ਮੈਨੂੰ ਪਤਾ ਨਹੀਂ।" ਅਜਿਹਾ ਲਗਾ, ਮਾਨੋ ਉਹ ਆਦਮੀ ਹੋਰ ਵੀ ਗ਼ੁੱਸੇ 'ਚ ਆ ਗਿਆ ਹੋਵੇ।

"ਉਹਨਾਂ ਨਾਲ ਕਦੋਂ ਮੁਲਾਕਾਤ ਹੋ ਸਕੇਗੀ ?"

"ਰਾਤ ਨੂੰ ਸੱਤ ਵਜੇ ਆਉਣਾ, ਸੱਤ ਵਜੇ। ਨਹੀਂ-ਨਹੀਂ, ਸਾਢੇ ਸੱਤ ਵਜੇ ਆਉਣਾ, ਸਾਢੇ ਸੱਤ ਵਜੇ।...ਉਦੋਂ ਤੱਕ ਉਹ ਆ ਜਾਣਗੇ। ਸਾਡੇ ਘਰ 'ਚ ਹੀ ਸੌਂਦੇ ਹਨ।"

ਪੁੱਤਰ ਦਾ ਇੰਨਾ ਤਾਂ ਠੀਕ ਪਤਾ ਲੱਗਾ। ਸ਼ਾਮ ਨੂੰ ਫਿਰ ਆਉਣ ਦਾ ਮਨ ਬਣਾ ਕੇ, ਡੇਸਾਈ ਜੀ, "ਚੰਗਾ, ਹੁਣ ਮੈਂ ਚਲਦਾ ਹਾਂ" ਕਹਿ ਕੇ ਉਥੋਂ ਚਲਣ ਲੱਗੇ। ਪਰ ਉਸ ਬੰਦੇ ਨੇ ਓਨੇ 'ਚ ਹੀ ਉਹਨਾਂ ਨੂੰ ਨਾ ਛੱਡਿਆ।

"ਸ਼ਾਮ ਨੂੰ ਆਉਣਾ...ਆ ਕੇ ਮਿਲ ਕੇ ਜਾਣਾ। ਸੌਣ ਲਈ ਤਾਂ ਉਹਨਾਂ ਵਾਸਤੇ ਹੀ ਥਾਂ ਹੈ, ਸਾਡੇ ਪਾਸ। ਹੋਰਨਾਂ ਲਈ ਥਾਂ ਨਹੀਂ। ਆਪਣੇ ਸੌਣ ਦਾ ਪ੍ਰਬੰਧ ਤੁਹਾਨੂੰ ਆਪ ਕਰਨਾ ਹੋਵੇਗਾ। ਤੁਹਾਨੂੰ ਥਾਂ ਲੱਭਣੀ ਹੋਵੇਗੀ। ਅਤੇ...।"

ਡੇਸਾਈ ਜੀ ਨੂੰ ਉਹਦੀਆਂ ਦੋ-ਟੁੱਕ ਗੱਲਾਂ ਸੁਣ ਕੇ ਹਾਸਾ ਆ ਗਿਆ। ਪਰ ਉਹ ਉਥੋਂ ਖਿਸਕ ਗਏ। ਸ਼ਾਮ ਨੂੰ ਤਾਂ ਮੇਲ ਹੋ ਹੀ ਜਾਵੇਗਾ। ਉਹਨਾਂ ਨੂੰ ਇਸ ਗੱਲ ਦਾ ਡਰ ਨਹੀਂ ਸੀ ਕਿ ਅਚਿਉਤ ਬਸੰਤ ਵਾਂਗ ਛੁਪ ਕੇ ਭੱਜ ਜਾਏਗਾ। ਹੁਣ ਤੱਕ ਚਿੰਤਾ ਦੇ ਕਾਰਨ, ਉਹਨਾਂ ਦਾ ਧਿਆਨ ਭੁੱਖ ਵਲ ਗਿਆ ਹੀ ਨਹੀਂ ਸੀ, ਹੁਣ ਲੱਗਾ ਕਿ ਭੁੱਖ ਬਹੁਤ ਤੇਜ਼ ਲੱਗੀ ਹੋਈ ਹੈ। ਡੇਸਾਈ ਜੀ ਬੱਸ 'ਚ ਬੈਠ ਕੇ, ਫ਼ੋਰਟ

ਗਏ ਅਤੇ ਉਥੇ ਜਿਸ ਹੋਟਲ 'ਚ ਠਹਿਰੇ ਸਨ, ਉਥੇ ਜਾ ਕੇ ਭੋਜਨ ਆਦਿ ਨਿਪਟਾਇਆ। ਦੋ ਘੰਟੇ ਚੰਗੀ ਤਰ੍ਹਾਂ ਸੌਂ ਕੇ, ਫਿਰ ਸ਼ਾਮੀਂ ਲਾਲ ਬਾਗ਼ ਹਾਜ਼ਿਰ ਹੋਏ। ਸੱਤ ਵਜੇ ਦੇਵੀ ਦਾਸ ਫ਼ਲੋਰ ਮਿੱਲ ਪੁੱਜੇ। ਉਸਦੇ ਸਾਹਮਣੇ ਇਕ ਈਰਾਨੀ ਹੋਟਲ ਸੀ। ਉਸ 'ਚ ਜਾ ਕੇ ਚਾਹ ਮੰਗਵਾ ਕੇ, ਬਿਨਾ ਇਕ ਘੁੱਟ ਪੀਤਿਆਂ ਦਰਵਾਜ਼ੇ 'ਤੇ ਨਜ਼ਰ ਟਿਕਾ ਕੇ ਬੈਠ ਗਏ।

ਲੱਗਭੱਗ ਸਾਢੇ ਸੱਤ ਵਜੇ ਖੱਦਰ ਦਾ ਕੁੜਤਾ-ਪਜਾਮਾ ਅਤੇ ਟੋਪੀ ਪਾਈ, ਟੁੱਟੀ ਹੋਈ ਚੱਪਲ ਘਸੀਟਦਾ, ਬੜੀ ਤੇਜ਼ੀ ਨਾਲ ਅਚਿਉਤ ਚੱਕੀ ਦੇ ਅੰਦਰ ਵੜਿਆ। ਡੇਸਾਈ ਜੀ ਪਛਾਣ ਤਾਂ ਗਏ, ਪਰ ਉਹਨਾਂ ਨੂੰ ਲੱਗਾ ਕਿ ਉਹ ਕਾਫ਼ੀ ਬਦਲ ਗਿਆ ਹੈ। ਪਿਤਾ ਦੇ ਮਨ ਦੀਆਂ ਅੱਖਾਂ ਨੇ ਉਸ ਢਿੱਲੇ-ਢਾਲੇ ਕੁੜਤੇ 'ਚ ਵੀ, ਕਾਫ਼ੀ ਉੱਤਰੇ ਹੋਏ ਸਰੀਰ ਦਾ ਅਨੁਭਵ ਕਰ ਲਿਆ। ਕਪੜਿਆਂ ਕਾਰਨ ਸਰੀਰ ਥੋੜ੍ਹਾ ਭਰਿਆ-ਭਰਿਆ ਲੱਗਦਾ ਸੀ, ਪਰ ਵਾਸਤਵਿਕ ਸਥਿਤੀ ਉਹਨਾਂ ਇਕ ਹੀ ਨਜ਼ਰ 'ਚ ਭਾਂਪ ਲਈ। ਉਹ ਉਸਦੇ ਪਿੱਛੇ-ਪਿੱਛੇ ਹੀ ਚਲੇ ਗਏ। ਉਹਨਾਂ ਨੂੰ ਇਹ ਬੋਲ ਸੁਣਾਈ ਦਿਤੇ—

"ਕੀ ਪੱਟਾ ਠੀਕ ਕੰਮ ਕਰ ਰਿਹਾ ਹੈ ?"

"ਤ....ਤ...ਤ...ਤੇ...ਤੇਰੇ ਪਿਤਾ ਆਏ ਹਨ।"

"ਕੌਣ ?"

ਡੇਸਾਈ ਜੀ ਨੇ ਪਿੱਛਿਉਂ ਮੋਢਾ ਥਪ ਥਪਾਇਆ।

ਚੌਪਾਟੀ ਦੀ ਰੇਤ 'ਤੇ ਬੈਠ ਕੇ ਪਿਉ-ਪੁੱਤਰ ਨੇ ਬਹੁਤ ਚਿਰ ਤੱਕ ਗੱਲਾਂ ਕੀਤੀਆਂ। ਖ਼ਿਮਾ ਮੰਗਣ ਨੂੰ ਕਹਿਣ ਲਈ ਡੇਸਾਈ ਜੀ ਦਾ ਕਈ ਵਾਰ ਮਨ ਹੋਇਆ, ਪਰ ਮੂੰਹ ਨਾ ਖੁੱਲ੍ਹ ਸਕਿਆ ਉਸੇ ਤੋਂ ਸ਼ੁਰੂ ਤੋਂ ਅਖ਼ੀਰ ਤੱਕ ਗੱਲਾਂ ਸੁਣਦੇ ਰਹੇ। ਅਚਿਉਤ ਨੂੰ ਆਪਣੇ ਕਾਰਨਾਮੇ ਸੁਣਾਉਣ 'ਚੋਂ ਸੰਗ ਆਊ। ਪਿਤਾ ਤਾਂ ਕਿਸੇ ਤਰ੍ਹਾਂ ਦਾ ਗ਼ੁੱਸਾ ਵਿਖਾਏ ਬਿਨਾਂ ਸਾਰੀਆਂ ਗੱਲਾਂ ਸੁਨਣ ਲਈ ਤਿਆਰ ਸਨ। ਦੇਸ਼-ਅਭਿਮਾਨ ਦੇ ਵਾਤਾਵਰਨ 'ਚ ਅਚਿਉਤ ਨੂੰ, ਉਹਨਾਂ ਗੱਲਾਂ ਤੋਂ ਛੁੱਟ ਹੋਰ ਕੁਝ ਸੁੱਝਦਾ ਹੀ ਨਹੀਂ ਸੀ। ਉਹਨੇ ਸ਼ਰਮਾਂਦਿਆਂ-ਸ਼ਰਮਾਂਦਿਆਂ ਸੱਭ ਕੁਝ ਸੁਣਾਇਆ "ਗਾਂਧੀ ਜੀ ਦੇ ਨਮਕ-ਸੱਤਿਆਗ੍ਰਹਿ ਦੀਆਂ ਗੱਲਾਂ, ਉਹਨਾਂ ਦੀ ਡਾਂਡੀ-ਯਾਤਰਾ-ਜਿਉਂ-ਜਿਉਂ ਇਹ ਸਾਰੀਆਂ ਗੱਲਾਂ ਅਖ਼ਬਾਰਾਂ 'ਚ ਛਪਦੀਆਂ ਗਈਆਂ, ਲੋਕਾਂ 'ਚ ਬੇਚੈਨੀ ਫੈਲਦੀ ਗਈ। ਉਸਦੇ ਕਾਲਜ ਦੇ ਵਿਦਿਆਰਥੀਆਂ 'ਚ ਵੀ ਬਹੁਤ ਜ਼ਿਆਦਾ ਜੋਸ਼ ਸੀ। ਚਾਹੇ ਰਾਜਨੀਤਿਕ ਅੰਦੋਲਨ ਹੋਵੇ ਜਾਂ ਧਾਰਮਿਕ ਉਤਸਵ, ਸਭਨਾਂ 'ਚ ਵਿਦਿਆਰਥੀ ਹੀ ਅੱਗੇ ਆਉਂਦੇ ਹਨ। ਸਾਰੇ ਕਾਲਜਾਂ ਵਾਂਗ ਕਾਮਰੱਸ ਕਾਲਜ ਦੇ ਸਾਹਮਣੇ ਵੀ ਪਿਕਟਿੰਗ ਹੋਈ। ਇੱਕ ਦਿਨ ਬਹੁਤ ਜ਼ੋਰ ਦੀ ਪਿਕਟਿੰਗ ਹੋਈ। ਉਸ ਵਿਚ ਹਿੱਸਾ ਲੈਣ ਲਈ, ਜਦ ਜ਼ੋਰਦਾਰ ਵੰਗਾਰ ਪਾਈ ਗਈ, ਤਾਂ ਸੰਗਠਨ ਟੁੱਟ ਗਿਆ। ਕਾਮਰੱਸ ਕਾਲਜ ਵਰਗੇ ਛੋਟੇ ਜਿਹੇ ਕਾਲਜ 'ਚ ਇੱਕ-ਦੂਸਰੇ ਦੀ ਸ਼ਿਕਾਇਤ ਕਰਨੀ ਸੁਭਾਵਿਕ ਹੀ ਸੀ। ਇਸ 'ਤੇ ਅੰਦੋਲਨ ਨੇ ਅੰਦਰੋ-ਅੰਦਰੀ ਜ਼ੋਰ ਫੜਿਆ। ਕਾਲਜ ਨੂੰ ਬੰਦ ਕਰਾਉਣ ਦਾ, ਰੋਜ਼

ਦਾ ਵਿਅਰਥ ਯਤਨ ਅਚਿਉਤ ਨੂੰ ਜਚਿਆ ਨਾ। ਕਾਲਜ ਤੋਂ ਬਾਹਰ ਨਿੱਕਲ ਕੇ ਵਿਦਿਆਰਥੀਆਂ ਦਾ ਸਿਨਮੇ ਜਾਣਾ ਜਾਂ ਆਪਣੇ ਘਰਾਂ 'ਚ ਜਾ ਵੜੀਨਾ ਤਾਂ ਅਚਿਉਤ ਨੂੰ ਹੋਰ ਵਧੇਰੇ ਅੱਖਰਿਆ। ਇਸ ਕਰਕੇ ਉਹਨੇ ਵਿਦਿਆਰਥੀਆਂ 'ਚ ਨਮਕ-ਸੱਤਿਆਗ੍ਰਹਿ 'ਚ ਸਿੱਧੇ ਤੌਰ 'ਤੇ ਹਿੱਸਾ ਲੈਣ ਦਾ ਪਰਚਾਰ ਸ਼ੁਰੂ ਕੀਤਾ। ਇਸ ਗੱਲ ਦਾ ਦੇਸ਼-ਭਗਤ ਵਿਦਿਆਰਥੀਆਂ ਨੇ ਵਿਰੋਧ ਕੀਤਾ ਅਤੇ ਇਹ ਦਲੀਲ ਦਿੱਤੀ ਕਿ ਗਾਂਧੀ ਜੀ ਨੇ ਹੀ ਵਿਦਿਆਰਥੀਆਂ ਨੂੰ ਸੱਤਿਆਗ੍ਰਹਿ 'ਚ ਹਿੱਸਾ ਨਾ ਲੈਣ ਦਾ ਆਖਿਆ ਹੋਇਆ ਹੈ। ਅਚਿਉਤ ਨੂੰ ਲੱਗਾ ਕਿ ਗਾਂਧੀ ਜੀ ਨੇ ਉਹਨਾਂ ਡਰਾਕਲ ਵਿਦਿਆਰਥੀਆਂ ਨੂੰ ਸੱਤਿਆਗ੍ਰਹਿ 'ਚ ਭਾਗ ਲੈਣੋਂ ਮਨ੍ਹਾ ਕੀਤਾ ਹੈ, ਜਿਹੜੇ ਬਾਅਦ ਵਿਚ ਜਾ ਕੇ ਝਮੇਲਾ ਪੈਦਾ ਕਰਦੇ ਹਨ, ਪਰ ਚੰਗੀ ਬੁੱਧੀ ਨਾਲ ਸੱਤਿਆਗ੍ਰਹਿ ਦੇ ਮਹੱਤਵ ਨੂੰ ਸਮਝਣ ਵਾਲੇ ਵਿਦਿਆਰਥੀ, ਉਸ 'ਚ ਹਿੱਸਾ ਲੈ ਸਕਦੇ ਹਨ। ਕਾਮਰੱਸ ਕਾਲਜ 'ਚ ਇੱਕ-ਦੋ ਵਿਦਿਆਰਥੀ ਹੀ ਅਜਿਹੇ ਮਿਲੇ, ਪਰ ਦੂਸਰੇ ਕਾਲਜਾਂ ਤੋਂ ਸੱਤਿਆਗ੍ਰਹਿ ਲਈ ਸੈਂਕੜੇ ਵਿਦਿਆਰਥੀਆਂ ਦਾ ਝੁੰਡ ਸਮੁੰਦਰ ਦੇ ਕੰਢੇ ਤੱਕ ਜਾਣ ਵਾਲੇ ਰਾਹ 'ਤੇ ਜਲੂਸ ਬਣਾ ਕੇ ਗਿਆ ਅਤੇ ਨਮਕ ਲੁੱਟਿਆ। ਉਹਨਾਂ 'ਚੋਂ ਕੁਝ ਜੇਲ੍ਹ 'ਚੋਂ ਮੁਆਫ਼ੀ ਮੰਗ ਕੇ ਛੁੱਟ ਕੇ ਆ ਗਏ, ਪਰ ਜੇਲ੍ਹ ਕੱਟਣ ਵਾਲਿਆਂ ਦੀ ਵੀ ਥੁੜ੍ਹ ਨਹੀਂ ਸੀ, ਜੋ ਕਿ ਅੱਜ-ਕੱਲ੍ਹ ਦੀ ਇਸ ਸਿੱਖਿਆ ਤੋਂ ਚਿੜ ਗਏ ਸਨ।"

"ਦੇਖੋ ਇਕ ਵਾਰੀ ਡਿਗਰੀ ਲੈ ਲੈਣ ਤੋਂ ਬਾਅਦ, ਜਿੰਨਾ ਜੀਅ ਕਰੇ ਰਾਜਨੀਤੀ 'ਚ ਭਾਗ ਲੈਣਾ, ਤਾਂ ਤੇਰਾ ਵਿਚਾਰ ਕੀ ਹੈ, ਕਿ ਪੜ੍ਹਾਈ ਛੱਡ ਦੇਣੀ ਚਾਹੀਦੀ ਹੈ!"

"ਕਾਲਜ ਵਾਲੇ ਜੇ ਦੋਬਾਰਾ ਦਾਖ਼ਲਾ ਦੇ ਦਿੰਦੇ, ਤਾਂ ਇਹ ਕੋਰਸ ਪੂਰਾ ਕਰ ਲੈਂਦਾ।"

"ਉਹ ਤਾਂ ਤੈਨੂੰ ਲੈਣ ਨੂੰ ਤਿਆਰ ਹਨ, ਸਵੇਰੇ ਤੇਰੇ ਸੁਪਰਇੰਟੈਂਡੈਂਟ ਨੂੰ ਮਿਲ ਕੇ ਆਇਆ ਹਾਂ।"

"ਤਾਂ...।"

"ਹਾਂ, ਖ਼ਿਮਾ-ਪੱਤਰ ਦੇਣਾ ਪਏਗਾ।"

"ਕਿਸ ਲਈ ਖਿਮਾ-ਜਾਚਨਾ ਕਰਨੀ ਚਾਹੀਦੀ ਹੈ, ਪਿਤਾ ਜੀ?" ਅੱਗੇ ਗੱਲ ਕਰਨ 'ਚ ਅਚਿਉਤ ਨੂੰ ਸ਼ਰਮ-ਜਿਹੀ ਲੱਗੀ। ਆਪਣੇ ਮਿੱਤਰਾਂ ਦੇ ਸਾਹਮਣੇ ਦੇਸ਼-ਅਭਿਮਾਨ ਦਾ ਦਾਰਸ਼ਨਿਕ ਵਿਆਖਿਆਨ ਦੇਣ ਦਾ ਉਹਨੂੰ ਸਾਹਸ ਨਾ ਹੋਇਆ। ਉਹ ਸਦਾ ਇਹ ਅਨੁਭਵ ਕਰਦਾ ਕਿ ਉਸਦੀ ਆਪਣੀ ਵਿਦਵਤਾ ਪਿਤਾ ਦੀ ਅਰਧ-ਸਿੱਖਿਅਤ ਬੁੱਧੀ ਪਰ ਚਰਿੱਤਰ-ਸ਼ਕਤੀ ਅਤੇ ਵਿਅਕਤਿਤਵ ਸਾਹਮਣੇ ਲੰਗੜਾਉਣ ਲੱਗਦੀ ਹੈ। ਧਾਰਵਾੜ 'ਚ ਘਰ 'ਚ ਰਹਿਣ ਵੇਲੇ, ਉਹ ਆਪਣੇ ਪਿਤਾ ਨਾਲ ਬਹੁਤ ਘੱਟ ਗੱਲ ਕਰਦਾ ਸੀ। ਜੋ ਵੀ ਹੋਵੇ, ਮਾਂ ਉਸਦੀ ਮਿੱਤਰ ਸੀ। ਬਹੁਤ ਚਿਰਾਂ ਬਾਅਦ ਮੁਲਾਕਾਤ ਹੋਣ ਅਤੇ ਕੁਝ ਵੱਡਾ ਹੋ ਜਾਣ ਕਰਕੇ, ਥੋੜ੍ਹਾ ਜੇਲ੍ਹ ਜਾਣ ਨਾਲ, ਉਸਦੇ ਵਿਅਕਤਿਤਵ ਦਾ ਵਿਕਾਸ ਹੋ ਜਾਣ ਅਤੇ ਪ੍ਰਦੇਸ ਹੋਣ ਕਰਕੇ ਉਹ ਇੰਨਾ ਕੁਝ ਪਿਤਾ ਦੇ ਸਾਹਮਣੇ ਬੋਲ ਗਿਆ। ਹੁਣ ਉਹਦੀਆਂ ਗੱਲਾਂ ਸੁਣ ਕੇ ਉਹਦੀਆਂ ਮੁੱਛਾਂ, ਉਹਦੀ ਗਾਂਧੀ ਟੋਪੀ, ਉਹਦਾ ਉਤਸੁਕ ਮੁੱਖ ਦੇਖ, ਡੇਸਾਈ ਜੀ ਨੇ ਅਨੁਭਵ ਕੀਤਾ ਕਿ ਮੁੰਡਾ

ਵੱਡਾ ਹੋ ਗਿਆ ਹੈ। ਇੰਨੇ 'ਚ ਅਚਿਉਤ ਨੇ ਆਪਣਾ ਮੂੰਹ ਲਟਕਾ ਲਿਆ। ਉਹਦੀ ਇਹ ਹਾਲਤ ਭਾਂਪ ਕੇ, ਡੇਸਾਈ ਜੀ ਬੋਲੇ, "ਤੇਰਾ ਮਨ ਨਹੀਂ ਮੰਨਦਾ, ਤਾਂ ਰਹਿਣ ਦੇ।"

ਕੁਝ ਚਿਰ ਲਈ ਮੌਨ ਛਾ ਗਿਆ।

"ਅੱਗੇ ਕੀ ਕਰਨ ਦਾ ਸੋਚਿਆ ਹੈ?"

"ਅੱਜ-ਕੱਲ੍ਹ 'ਬੰਬੇ ਗਜ਼ਟ ਸਮਾਚਾਰ ਪੱਤਰ' 'ਚ ਕੰਮ ਕਰ ਰਿਹਾ ਹਾਂ ਅਖ਼ਬਾਰ ਨਵਾਂ-ਨਵਾਂ ਹੈ। ਉਸਦੇ ਇਕ ਸਬ-ਐਡੀਟਰ ਨਾਲ ਜੇਲ੍ਹ 'ਚ ਜਾਣ-ਪਛਾਣ ਹੋ ਗਈ ਸੀ। ਉਹਦੇ ਕੋਲ ਤਿੰਨ ਘੰਟੇ ਕੰਮ ਕਰਦਾ ਹਾਂ।"

"ਕਿਹੜਾ ਕੰਮ?"

"ਸਹਿ-ਸੰਪਾਦਕ ਦਾ ਕੰਮ। ਉਹ ਪੰਝੀ ਰੁਪਏ ਦਿੰਦੇ ਹਨ। ਦੋ ਤੋਂ ਪੰਜ ਵਜੇ ਤੱਕ ਇਹ ਕੰਮ ਕਰਦਾ ਹਾਂ। ਨੇੜੇ ਹੀ ਉਸ ਸਮਾਚਾਰ ਪੱਤਰ ਦਾ ਪ੍ਰੈੱਸ ਵੀ ਹੈ। ਉਥੇ ਪ੍ਰੈੱਸ ਚਲਾਉਣ ਦਾ ਕੰਮ ਵੀ ਸਿੱਖਦਾ ਹਾਂ।"

"ਤਾਂ ਉਸ ਚੱਕੀ 'ਚ?"

"ਹਾਂ, ਉਥੇ ਕੋਈ ਕੰਮ ਨਹੀਂ, ਸਿਰਫ਼ ਉਸ ਬੰਦੇ ਨਾਲ ਜਾਣ-ਪਛਾਣ ਹੈ। ਉਹਦੇ ਕਮਰੇ 'ਚ ਰਹਿੰਦਾ ਹਾਂ, ਕਦੇ-ਕਦੇ ਚੱਕੀ ਦਾ ਕੰਮ ਵੀ ਵੇਖ ਲੈਂਦਾ ਹਾਂ। ਇਕ ਵਾਰ ਮਸ਼ੀਨ ਦਾ ਪਾਗਲਪਨ ਸਵਾਰ ਹੋ ਜਾਏ, ਤਾਂ ਬੱਸ...।"

"ਇਹ ਸੱਭ ਸਿੱਖਣ ਨੂੰ ਹਾਲੇ ਕਿੰਨਾ ਚਿਰ ਲੱਗੇਗਾ?"

"ਤੁਹਾਡਾ ਕੀ ਖ਼ਿਆਲ ਹੈ...ਏਥੇ ਹੀ ਰਹਿ ਕੇ ਸਮਾਚਾਰ-ਪੱਤਰ 'ਚ ਕੰਮ ਵੀ ਕੀਤਾ ਜਾ ਸਕਦਾ ਹੈ, ਕਿਉਂਕਿ ਉਹ ਸਮਾਚਾਰ-ਪੱਤਰ ਆਪਣੇ ਜਿਹਾ ਹੀ ਹੈ, ਨੌਕਰੀ ਤਾਂ ਐਵੇਂ ਨਾਂ ਨੂੰ ਹੈ। ਉਥੇ ਕੰਮ ਕਰਨ ਵਾਲੇ ਸੱਭ ਅਜਿਹਾ ਹੀ ਸਮਝਦੇ ਹਨ...।" ਇੰਨਾ ਕਹਿ ਕੇ ਅਚਿਉਤ ਚੁੱਪ ਹੋ ਗਿਆ। ਡੇਸਾਈ ਜੀ ਨੇ ਵੀ ਉਸੇ ਢੰਗ ਨਾਲ ਉੱਤਰ ਦਿੱਤਾ।

"ਠੀਕ ਹੈ। ਤੂੰ ਜੇ ਏਥੇ ਹੀ ਰਹੇਂ, ਤਾਂ ਘਰ, ਖੇਤ ਅਤੇ ਕਮਰਿਆਂ ਨੂੰ ਕੌਣ ਸੰਭਾਲੇਗਾ? ਉਸ ਦਾ ਅਨੁਭਵ ਵੀ ਤਾਂ, ਤੈਨੂੰ ਹੋਣਾ ਚਾਹੀਦਾ ਹੈ ਨਾ।"

"ਤਾਂ ਮੈਂ ਕੀ ਕਰਾਂ?" ਅਚਿਉਤ ਆਪਣੇ ਦਿਲ ਦੀ ਗੱਲ ਪਿਤਾ ਦੇ ਮੂੰਹ ਤੋਂ ਹੀ ਸੁਣਨਾ ਚਾਹੁੰਦਾ ਸੀ।

ਡੇਸਾਈ ਜੀ ਨੇ ਕੁਝ ਸੋਚ ਕੇ ਆਖਿਆ—

"ਇਥੇ ਤੂੰ ਜੋ ਕੁਝ ਸਿਖਣਾ ਹੈ, ਸਿਖ ਕੇ ਧਾਰਵਾੜ ਤੋਂ ਇਕ ਅਖ਼ਬਾਰ ਕੱਢ ਸਕਦਾ ਏਂ।"

"ਮੈਂ ਵੀ ਇਸੇ ਵਿਚਾਰ ਨਾਲ ਛਾਪੇ ਖ਼ਾਨੇ ਦਾ ਕੰਮ ਸਿਖ ਰਿਹਾ ਹਾਂ।"

"ਛਾਪੇ ਖ਼ਾਨੇ ਦੇ ਕੰਮ 'ਚ ਕਿੰਨਾ ਪੈਸਾ ਚਾਹੀਦਾ ਹੈ, ਕੀ ਕੁਝ ਸੋਚਿਆ ਹੈ?"

"ਨਵੇਂ ਲਈ ਤਾਂ ਤਿੰਨ-ਸਾਢੇ ਤਿੰਨ ਹਜ਼ਾਰ ਰੁਪਏ ਚਾਹੀਦੇ ਹਨ, ਪਰ ਇਕ ਛੋਟਾ-ਜਿਹਾ ਪ੍ਰੈੱਸ ਬੁੱਕ-ਵਰਕਿੰਗ ਲਈ ਸਾਡੇ ਪ੍ਰੈੱਸ 'ਚ ਪਿਆ ਹੈ। ਸਾਡੇ ਸੰਪਾਦਕ ਆਖਦੇ ਹਨ ਕਿ ਉਸ ਬੁੱਕ-ਵਰਕਿੰਗ ਤੋਂ ਕੋਈ ਫ਼ਾਇਦਾ ਨਹੀਂ। ਉਹਨੂੰ ਵੇਚ ਵੀ

ਸਕਦੇ ਹਨ, ਫ਼ੋਰਮੈਨ ਤੋਂ ਪੁੱਛਿਆ ਹੈ... । ਉਹਨੇ ਦੱਸਿਆ ਹੈ ਕਿ ਉਸਦੀ ਕੀਮਤ ਵੱਧ ਤੋਂ ਵੱਧ ਹਜ਼ਾਰ ਰੁਪਏ ਹੋ ਸਕਦੀ ਹੈ ।"

"ਉਹ ਖ਼ਰਾਬ ਤਾਂ ਨਹੀਂ ?"

"ਨਹੀਂ, ਸਗੋਂ ਉਹ ਪੁਰਾਣੀ ਹੋ ਕੇ ਵਧੇਰੇ ਚੰਗਾ ਕੰਮ ਕਰਨ ਲੱਗ ਪਈ ਹੈ ।"

ਡੇਸਾਈ ਜੀ ਨੇ ਫੌਰਨ ਫ਼ੈਸਲਾ ਕਰ ਲਿਆ "ਤਾਂ ਇੰਜ ਕਰ, ਤੂੰ ਇਕ-ਦੋ ਸਾਲ ਇਹ ਕੰਮ ਸਿਖ । ਅਜੇ ਤੇਰੀ ਉਮਰ ਥੋੜ੍ਹੀ ਹੈ । ਅਜੇ ਤੂੰ ਸੁਤੰਤਰ ਤੌਰ 'ਤੇ, ਅਖ਼ਬਾਰ ਸੰਭਾਲ ਨਹੀਂ ਸਕਦਾ ਅਤੇ ਇਹ ਠੀਕ ਵੀ ਨਹੀਂ । ਦੋ-ਚਹੁੰ ਬੰਦਿਆਂ ਨਾਲ ਕੰਮ ਕਰ ਕੇ, ਜਦੋਂ ਤੈਨੂੰ ਤਜਰਬਾ ਹੋ ਜਾਏਗਾ, ਤਾਂ ਤੇਰੇ ਅਖ਼ਬਾਰ ਦਾ ਮੁੱਲ ਪਏਗਾ । ਉਂਜ ਤੇਰਾ ਅਖ਼ਬਾਰ ਐਸਾ-ਵੈਸਾ ਨਹੀਂ ਹੋਣਾ ਚਾਹੀਦਾ । ਤੇਰੇ ਵਿਚਾਰਾਂ ਨੂੰ ਮਾਣਤਾ ਮਿਲਣੀ ਚਾਹੀਦੀ ਹੈ ਤੂੰ ਜਿਉਂ-ਜਿਉਂ ਕੰਮ ਕਰਦਾ ਜਾਵੇਂਗਾ, ਸੱਭ ਕਹਿੰਦੇ-ਕਾਨੂ ਸਮਝ ਆਉਂਦੇ ਜਾਣਗੇ । ਭਾਸ਼ਾ 'ਚ ਜ਼ੋਰ ਆਏਗਾ ਅਤੇ ਹੋਰ ਗੱਲਾਂ ਖ਼ੁਦ-ਬਖ਼ੁਦ ਸਮਝ ਆ ਜਾਣਗੀਆਂ । ਇਸ ਲਈ ਮੇਰਾ ਇਹ ਕਹਿਣਾ ਸੀ ਕਿ ਇਹਨਾਂ ਸਭਨਾਂ ਲਈ ਤੇਰੀ ਪੜ੍ਹਾਈ ਪੂਰੀ ਹੋ ਜਾਂਦੀ, ਤਾਂ ਠੀਕ ਸੀ । ਇਥੇ ਜਦੋਂ ਤੈਨੂੰ ਇਸ ਗੱਲ ਦਾ ਵਿਸ਼ਵਾਸ ਹੋ ਜਾਵੇਗਾ, ਤਦ ਧਾਰਵਾੜ ਆ ਜਾਣਾ । ਉਦੋਂ ਪ੍ਰੈੱਸ ਦਾ ਕੁਝ ਕਰਾਂਗੇ । ਉਥੇ ਹੀ ਪਿਛਵਾੜੇ ਪ੍ਰੈਸ ਲਾ ਲੈਣਾ ਹੁਣ ਉਥੇ ਹੀ ਕਾਲਜ 'ਚ ਦਾਖ਼ਲਾ ਲੈ ਕੇ ਡਿਗਰੀ ਲੈ ਲਉ । ਬਾਅਦ 'ਚ ਚਾਹੇ ਤਾਂ ਅਖ਼ਬਾਰ ਕੱਢ ਲੈਣਾ ।"

ਅਚਿਉਤ ਬਹੁਤ ਖ਼ੁਸ਼ ਹੋਇਆ, ਪਰ ਓਨੇ ਦਿਨ ਠਹਿਰਨਾ ਉਸ ਲਈ ਅਸਹਿ ਸੀ । "ਇਥੇ ਹੀ ਅਗਲੇ ਸਾਲ ਤੋਂ ਆਰਟਸ 'ਚ ਦਾਖ਼ਲਾ ਲੈ ਲਵਾਂਗਾ ।"

"ਦੋ-ਤਿੰਨ ਕੰਮ ਤੂੰ ਕਰ ਸਕੇਂਗਾ ?...ਅਖ਼ਬਾਰ, ਪ੍ਰੈਸ, ਪੜ੍ਹਾਈ ?"

"ਕਰ ਲਵਾਂਗਾ ।"

"ਏਥੋਂ ਦੀ ਹਵਾ ਖ਼ਰਾਬ ਹੈ, ਵਧੇਰੇ ਮਿਹਨਤ ਨਹੀਂ ਕਰਨੀ ਚਾਹੀਦੀ ।"

"ਨਹੀਂ ਤਾਂ । ਇਹਨਾਂ ਪੰਜਾਂ-ਛੇਆਂ ਮਹੀਨਿਆਂ 'ਚ ਪ੍ਰੈੱਸ ਦਾ ਕੰਮ ਕਾਫ਼ੀ ਸਿਖ ਗਿਆ ਹਾਂ । ਅਗਲੇ ਜੂਨ ਤੋਂ ਕਾਲਜ ਅਤੇ ਅਖ਼ਬਾਰ, ਬੱਸ ਇਹੀ ਰਹੇਗਾ ।"

ਡੇਸਾਈ ਜੀ ਕੁਝ ਕੁ ਸੰਦੇਹ ਨਾਲ ਬੋਲੇ, "ਤੈਥੋਂ ਹੋ ਸਕੇ, ਤਾਂ ਕਰ ਲੈ; ਪਰ ਤੇਰੀ ਮਾਂ ਤੇਰੇ ਬਾਰੇ ਬਹੁਤ ਚਿੰਤਾ ਕਰਦੀ ਹੈ । ਤੂੰ ਏਥੇ ਹੀ ਆਟੇ ਦੀ ਚੱਕੀ ਅਤੇ ਪ੍ਰੈੱਸ ਬਾਰੇ ਸੋਚ ਰਿਹੈਂ ।"

ਜਨਮ ਤੋਂ ਹੀ ਅਮੀਰ ਹੋਣ 'ਤੇ ਵੀ ਗਾਂਧੀ ਜੀ ਦੇ ਅਸਰ ਕਾਰਨ ਦਰਿੱਦਰ ਨਾਰਾਇਣ ਦਾ ਸੇਵਕ ਹੋ ਜਾਣ ਕਰਕੇ, ਅਚਿਉਤ ਦੇ ਮਨ 'ਚ ਕਦੇ-ਕਦੇ ਭਿਆਨਕ ਸਖਣਤਾ ਛਾ ਜਾਂਦੀ । ਇਸ ਮਰਦਾਨੇ ਸਰੀਰ 'ਚ, ਮਜ਼ਬੂਤ ਦਿਲ ਦੇ ਕਿਸੇ ਖੂੰਜੇ 'ਚ, ਇਸਤਰੀ ਵਰਗਾ ਕੋਮਲ ਮਨ ਅਚਿਉਤ ਦੇ ਅੰਦਰ ਝਾਕ ਜਾਂਦਾ । ਉਹ ਅਲੱਗ-ਅਲੱਗ ਢੰਗ ਨਾਲ ਅਲੱਗ-ਅਲੱਗ ਸਮੇਂ ਪ੍ਰਗਟ ਹੁੰਦਾ । ਕਦੇ-ਕਦੇ ਤਾਂ ਉਹਨੂੰ ਆਪਣੇ ਅਮੀਰ ਘਰ 'ਚ ਜਨਮ ਲੈਣ 'ਤੇ ਲੱਜਾ ਹੋ ਆਉਂਦੀ ਅਤੇ ਮਾਂ-ਪਿਉ ਤੋਂ ਅਲੱਗ ਹੋਣ ਨੂੰ ਯਾਦ ਕਰਕੇ ਵਿਅਕਤ ਹੁੰਦੀ । ਕਦੇ-ਕਦੇ ਆਪਣੇ ਪ੍ਰੋਗਰਾਮਾਂ ਨੂੰ ਦੇਖ, ਉਹਨੂੰ ਲਗਦਾ ਕਿ ਮਾਂ-ਪਿਉ ਦੇ ਸਾਹਮਣੇ ਉਹ ਸਦਾਚਾਰਕ ਪੱਖੋਂ ਝੂਠਾ ਪੈ ਰਿਹਾ ਹੈ ।

ਉਸ ਲਈ ਬੰਬਈ ਦੇ ਔਖੇ ਸਮੂਹਿਕ ਜੀਵਨ 'ਚ ਇਕ ਖੂੰਜੇ 'ਚ ਪਿਆ ਰਹਿਣਾ ਸੰਭਵ ਨਹੀਂ ਸੀ। ਬੰਬਈ ਮਨੁੱਖਾਂ ਦਾ ਜੰਗਲ ਸੀ। ਲੋਕਾਂ ਦੀ ਭੀੜ 'ਚ ਵੀ ਆਦਮੀ ਆਪਣੇ-ਆਪ ਨੂੰ ਇਕੱਲਾ ਮਹਿਸੂਸ ਕਰਦਾ ਹੈ। ਇਸ ਕਠੋਰ ਇਕਾਂਗੀ ਛਿਣ ਦੀ ਕਲਪਨਾ ਨੂੰ 'ਬੰਬਈ-ਬੁਖ਼ਾਰ' ਆਖਿਆ ਜਾਂਦਾ।

ਅਜਿਹੇ ਛਿਣਾਂ ਦੇ ਆਉਣ 'ਤੇ ਅਚਿਉਤ ਆਪਣੇ ਕਮਰੇ ਦੇ ਇਕ ਕੋਨੇ 'ਚ, ਚਾਦਰ ਨਾਲ ਮੂਹ ਢੱਕ ਕੇ ਲੇਟ ਜਾਂਦਾ ਅਤੇ ਅੰਦਰ-ਅੰਦਰ ਰੋ ਪੈਂਦਾ। ਉਸਦੇ ਹੋਸਟਲ ਦੇ ਸਾਥੀ, ਉਸਦੀ ਚਾਦਰ ਖਿੱਚ ਕੇ 'ਇਹ ਅਮੀਰੀ ਦਾ ਅਸਰ ਹੈ' ਆਖ ਕੇ ਉਸਨੂੰ ਚਿੜਾਇਆ ਕਰਦੇ। ਅਚਿਉਤ ਨੂੰ ਇਹ ਸੱਚ ਹੀ ਲੱਗਦਾ ਸੀ। ਗ਼ਰੀਬਾਂ ਲਈ ਪਿਉ ਕਿੱਥੇ ! ਉਹ ਆਪਣੇ-ਆਪ 'ਚ ਹੀ ਰਹਿੰਦੇ ਹਨ ਅਤੇ ਉਹਨਾਂ ਹਮੇਸ਼ਾ ਮਿਹਨਤ ਹੀ ਕਰਨੀ ਹੁੰਦੀ ਹੈ। ਅਜਿਹੀ ਸਖ਼ਤੀ ਮੇਰੇ 'ਚ ਹੀ ਹੋਣੀ ਚਾਹੀਦੀ ਹੈ। ਇਸ ਤੱਤ ਦੀ ਉਹਨੇ ਖ਼ੁਦ ਖੋਜ ਕੀਤੀ ਸੀ। ਸਰੀਰਕ ਮਿਹਨਤ ਨਾਲ ਮਾਨਸਿਕ ਦੁਰਬਲਤਾ ਨੂੰ ਭੁੱਲਣ ਦਾ ਜਤਨ ਕਰ ਰਿਹਾ ਸੀ। ਆਪਣੇ ਮਾਂ-ਪਿਉ ਦੇ ਅਲਗਾਅ ਨੂੰ ਆਪਣੇ ਜਤਨ ਨਾਲ ਜਾਂ ਦੂਸਰਿਆਂ ਦੇ ਜਤਨ ਨਾਲ ਭੁੱਲਣ ਦੀ ਕੋਸ਼ਿਸ਼ ਕਰਦਾ। ਆਪਣੇ ਦੂਸਰੇ ਦੋਸਤਾਂ ਨੂੰ ਮਾਂ-ਪਿਉ, ਭੈਣ-ਭਰਾ ਬਾਰੇ ਫ਼ਿਕਰ ਕਰਨੋਂ ਰੋਕਦਾ, ਪਰ ਇਹੀ ਗੱਲ ਜਦੋਂ ਉਹ ਉਸਨੂੰ ਆਖਦੇ, ਤਾਂ ਉਸ ਤੋਂ ਬਰਦਾਸ਼ਤ ਨਾ ਹੁੰਦਾ। ਆਪਣੇ ਆਂਤਰਿਕ ਦੁੱਖਾਂ ਨੂੰ ਭੁੱਲਣ ਲਈ ਉਹ ਚੱਕੀ ਅਤੇ ਪ੍ਰੈੱਸ 'ਚ ਦੌੜ ਲਾਉਣ ਲੱਗਾ। ਇਹਨਾਂ ਹੀ ਚੱਕਰਾਂ 'ਚ ਪ੍ਰੈੱਸ ਦੇ ਫੋਰਮੈਨ ਅਤੇ ਚੱਕੀ ਦੇ ਨੀਮ-ਪਾਗਲ ਵਿਅਕਤੀ ਨਾਲ ਉਸਦੀ ਦੋਸਤੀ ਹੋ ਗਈ। ਮਾਂ ਦੀ ਯਾਦ ਨੇ ਉਹਨੂੰ ਫਿਰ ਤੋਂ ਤੜਪਾ ਦਿੱਤਾ।

ਉਸਦਾ ਖ਼ਾਲੀ-ਖ਼ਾਲੀ ਦ੍ਰਿਸ਼ਟੀ ਨਾਲ ਸਮੁੰਦਰ ਨੂੰ ਦੇਖਣਾ ਡੇਸਾਈ ਜੀ ਨੇ ਇੱਕਦਮ ਤੱਕ ਲਿਆ। ਅਚਿਉਤ ਦੀ ਇਸ ਕਮਜ਼ੋਰੀ ਦਾ ਉਹਨਾਂ ਨੂੰ ਪਹਿਲਾਂ ਤੋਂ ਹੀ ਪਤਾ ਸੀ। ਜੇ ਉਹ ਵੀ ਇਕ ਵਾਰ ਸੰਤੁਲਨ ਨਾ ਗੁਆਉਂਦੇ, ਤਾਂ ਮਾਂ ਬਾਰੇ ਇਸ ਤਰ੍ਹਾਂ ਅਚਿਉਤ ਨਾਲ ਗੱਲ ਨਾ ਕਰਦੇ। ਉਹਨੇ ਜਦੋਂ ਬੰਬਈ ਜਾ ਕੇ ਕਾਮਰੱਸ ਪੜ੍ਹਨ ਦੀ ਗੱਲ ਕੀਤੀ ਸੀ, ਤਾਂ ਡੇਸਾਈ ਜੀ ਨੇ ਇਹੀ ਸੋਚ ਕੇ ਉਸਨੂੰ ਬੰਬਈ ਜਾਣ ਦੀ ਮਨਜ਼ੂਰੀ ਦੇ ਦਿੱਤੀ ਸੀ ਕਿ ਉਸ ਵਿਚ ਇੱਕਲਿਆਂ ਰਹਿਣ ਨਾਲ ਸਾਹਸ ਉਤਪੰਨ ਹੋਏਗਾ। ਗੱਲ ਬਦਲਨ ਲਈ ਉਹਨਾਂ ਪੁੱਛਿਆ, "ਇਸ ਚੱਕੀ 'ਤੇ ਕੰਮ ਕਰਨ ਵਾਲਾ ਆਦਮੀ ਕੰਨੜ ਬੋਲਦਾ ਹੈ ?"

"ਜੀ, ਉਹ ਧਾਰਵਾੜ ਦਾ ਰਹਿਣ ਵਾਲਾ ਹੈ। ਉਹਨੂੰ ਏਥੇ ਆਇਆਂ, ਬਹੁਤ ਚਿਰ ਹੋ ਗਿਆ ਹੈ। ਅੱਧ-ਪਾਗਲ ਹੋਣ 'ਤੇ ਵੀ ਚੰਗਾ ਆਦਮੀ ਹੈ। ਉਸ ਚੱਕੀ ਦੇ ਸੇਠ ਨੂੰ ਉਹਦੇ 'ਤੇ ਬੜਾ ਵਿਸ਼ਵਾਸ਼ ਹੈ। ਉਹਨੇ ਉਹਨੂੰ ਰਹਿਣ ਲਈ ਇਕ ਕਮਰਾ ਦੇ ਛੱਡਿਆ ਹੈ।"

"ਤੇਰੀ ਉਹਦੀ ਜਾਣ-ਪਛਾਣ ਕਿੱਥੇ ਹੋਈ ?"

"ਇਕ ਵਾਰੀ ਗੱਡੀ 'ਚ ਕੰਨੜ-ਨਾਵਲ ਪੜ੍ਹ ਰਿਹਾ ਸਾਂ। ਉਸ 'ਤੇ ਮੈਂ ਆਪਣੇ ਨਾਂ ਦੇ ਨਾਲ ਧਾਰਵਾੜ ਲਿਖਿਆ ਹੋਇਆ ਸੀ। ਉਹ ਸਾਹਮਣੇ ਬੈਠਾ ਸੀ। ਉਹਨੇ ਮੈਥੋਂ ਪੁੱਛਿਆ — 'ਤੁਸੀਂ ਧਾਰਵਾੜ ਦੇ ਹੋ ? ਮੈਂ 'ਹਾਂ' ਆਖੀ, ਤਾਂ ਉਹ ਬੋਲਿਆ —

'ਮੈਂ ਵੀ ਧਾਰਵਾੜ ਦਾ ਰਹਿਣ ਵਾਲਾ ਹਾਂ। ਮੇਰੀ ਚੱਕੀ ਵੇਖਣ ਆਉਣਾ।' ਉਹ ਚੱਕੀ ਉਹਨੂੰ ਪ੍ਰਾਣਾਂ 'ਤੋਂ ਪਿਆਰੀ ਹੈ। ਬਾਹਰ ਕਿੰਨਾ ਗੰਦ ਫੈਲਿਆ ਰਹਿੰਦਾ ਹੈ, ਪਰ ਉਹ ਮਸ਼ੀਨ ਨੂੰ ਹਫ਼ਤੇ 'ਚ ਇਕ ਵਾਰ ਤੇਲ ਦਿੰਦਾ ਹੈ ਅਤੇ ਸਾਰੀ ਖੋਲ੍ਹ ਕੇ ਸਾਫ਼ ਕਰਦਾ ਹੈ। ਹਰੇਕ ਪੁੰਨਿਆ ਨੂੰ ਇਕ ਵਾਰ ਮਸ਼ੀਨ ਦੀ ਪੂਜਾ ਕਰਦਾ ਹੈ। ਉਸਦੇ ਨਾਲ ਹੀ ਉਹਦਾ ਸਾਰਾ ਲੱਗਾਅ ਹੈ। ਸੇਠ ਦੇ ਘਰ ਵਾਲੇ ਸ਼ਰਾਧਾਂ 'ਚ ਇਹਨੂੰ ਬੁਲਾ ਕੇ ਖਾਣਾ ਖੁਆਉਂਦੇ ਹਨ। ਸੁੱਖ 'ਚ ਹੈ।"

"ਦੁਖ ਅਕਲ ਵਾਲਿਆਂ ਨੂੰ ਹੁੰਦਾ ਹੈ। ਅਜਿਹੇ ਲੋਕਾਂ ਨੂੰ ਦੁੱਖ ਕਿੱਥੇ ! ਇਹ ਲੋਕ ਤਾਂ ਰੱਬ ਵਾਂਗ ਹੁੰਦੇ ਹਨ", ਉਹਨਾਂ ਦੀ ਗੱਲ ਦਾ ਇਹੀ ਅਰਥ ਸੀ।

"ਇਉਂ ਲੱਗਦਾ ਹੈ, ਉਹਨੂੰ ਮੈਂ ਕਿਧਰੇ ਵੇਖਿਆ ਹੈ। ਉਹਦਾ ਨਾਂ ਕੀ ਹੈ ?"

"ਬਿੰਦਗੋਲ ਵੈਂਕਟਰਾਏ।"

"ਬਿੰਦਗੋਲ ਰਾਘੱਪਾ ਨਾਲ ਕੀ ਇਸਦਾ ਕੋਈ ਰਿਸ਼ਤਾ ਹੈ !"

"ਇਹ ਤਾਂ ਮੈਨੂੰ ਪਤਾ ਨਹੀਂ ! ਇਕ ਵਾਰ ਉਹਨੇ ਦੱਸਿਆ ਇਕ ਭਰਾ ਹੈ।"

ਡੇਸਾਈ ਨੇ ਸੰਖੇਪ 'ਚ ਅਚਿਉਤ ਨੂੰ ਬਸੰਤ ਦੀਆਂ ਕੁਝ ਹਰਕਤਾਂ ਦੱਸੀਆਂ। ਪਿਤਾ-ਪੁੱਤਰ ਦੋਵੇਂ ਉਸੇ ਹੋਟਲ 'ਚ ਆਏ, ਜਿੱਥੇ ਡੇਸਾਈ ਜੀ ਠਹਿਰੇ ਹੋਏ ਸਨ— ਰੋਟੀ ਖਾਧੀ ਅਤੇ ਦੋ ਘੰਟੇ ਤਕ ਗੱਲਾਂ ਕਰਦੇ ਰਹੇ। ਡੇਸਾਈ ਜੀ ਨੇ ਪੁੱਤਰ ਨੂੰ ਸਿਹਤ ਵਲ ਧਿਆਨ ਦੇਣ ਦੀ ਤਾਕੀਦ ਕੀਤੀ। ਅਚਿਉਤ ਨੇ ਅਗਲੇ ਦਿਨ ਪਿਤਾ ਨੂੰ ਮਾਲਾਬਾਰ ਹਿੱਲ ਆਦਿ ਸੁੰਦਰ ਥਾਵਾਂ ਦਿਖਾਈਆਂ; ਚੰਗੇ ਜਿਹੇ ਹੋਟਲ 'ਚ ਖਾਣਾ ਖੁਆਇਆ ਅਤੇ ਸ਼ਾਮ ਨੂੰ ਉਹਨਾਂ ਨੂੰ ਵਿਦਾ ਕੀਤਾ। ਦੋ ਦਿਨ ਕਿਵੇਂ ਬੀਤ ਗਏ, ਉਹਨੂੰ ਪਤਾ ਵੀ ਨਾ ਲੱਗਾ।

ਫਿਰ ਉਹੀ ਬੇਲਾਗਤਾ...ਇੱਕਲਾਪਾ !

# ਦੂਸਰਾ ਹਿੱਸਾ

## 22. ਖੱਟੇ-ਮਿੱਠੇ ਅਨੁਭਵ

ਵਿਆਹ ਚੜ੍ਹਦੀ ਜੁਆਨੀ ਤੇ ਅੱਧਖੜਤਾ ਦੇ ਵਿਚਾਲੇ ਦਾ ਇਕ ਢਾਲਵਾਂ ਪੁਲ ਹੈ। ਵਿਆਹ ਦੇ ਬਾਅਦ, ਜਿਹੜਾ ਆਦਮੀ ਬਦਲਦਾ ਨਹੀਂ, ਉਸਨੂੰ ਅਪੂਰਨ ਹੀ ਆਖਣਾ ਚਾਹੀਦਾ ਹੈ। ਨਵੀਆਂ ਆਸ਼ਾਵਾਂ, ਰੀਝਾਂ-ਸੱਧਰਾਂ ਤੇ ਆਦਰਸ਼ ਦੋ-ਚਾਰ ਸਾਲ ਆਪਣਾ ਮੂੰਹ ਵਿਖਾਉਂਦੇ ਹਨ ਅਤੇ ਬਾਅਦ 'ਚ ਸੁਪਨ-ਲੋਕ ਨੂੰ ਖੱਟਾ-ਮਿੱਠਾ ਬਣਾਉਣ ਲੱਗਦੇ ਹਨ। ਆਦਮੀ ਇਹ ਸੋਚਦਾ ਹੈ ਕਿ ਹਾਲੇ ਸੁੱਖ ਦੇ ਦਿਨ ਅੱਗੇ ਹਨ; ਹਾਲੇ ਤਾਂ ਸਹਿਣਾ ਹੀ ਪਏਗਾ।

ਕਿੱਟੀ ਆਪਣੀ ਸੋਚ ਦੀ ਵਲਗਣ 'ਚ ਅੰਤਰਮੁਖੀ ਹੋਣ ਲੱਗਾ ਸੀ। ਇਸ ਵਲਗਣ ਨੂੰ ਉਲੰਘਣ ਦੀ ਇੱਛਾ ਜਾਂ ਇਸ ਦੀਆਂ ਕੰਧਾਂ ਤੋਂ ਉੱਚੇ ਹੋ ਜਾਣ ਦੀ ਰੀਝ ਉਸ ਵਿਚ ਨਹੀਂ ਸੀ। ਆਪਣੀ ਵਲਗਣ 'ਚ ਹੀ ਉਸਨੂੰ ਕੀ ਹੋਣਾ ਚਾਹੀਦਾ ਹੈ ਜਾਂ ਕੀ ਨਹੀਂ ਹੋਣਾ ਚਾਹੀਦਾ, ਇਸ ਵਿਸ਼ੇ 'ਤੇ ਉਹ ਸੋਚਣ ਲੱਗਾ ਸੀ। ਵਿਆਹ ਦੇ ਮੁਢਲੇ ਦਿਨਾਂ 'ਚ, ਇੱਛਾਵਾਂ ਪੂਰੀਆਂ ਹੋ ਜਾਣ ਪਿੱਛੋਂ, ਪਿਆਰ ਸਿਰਫ਼ ਦੇਹ ਦੀ ਮੰਗ-ਮਾਤਰ ਹੀ ਰਹਿ ਜਾਂਦਾ ਹੈ। ਦੇਹ ਵੀ ਜਦੋਂ ਥੱਕ ਜਾਂਦੀ ਹੈ, (ਪਰ ਬੁੱਧੀ ਨਹੀਂ ਥੱਕਦੀ) ਤਾਂ ਪਤੀ-ਪਤਨੀ ਜ਼ਿਆਦਾ ਆਂਤਰਿਕ ਇੱਛਾ ਦੇ ਸੁਮੇਲ ਨੂੰ ਦੇਖਣ ਦਾ ਯਤਨ ਕਰਦੇ ਹਨ। ਤਦੋਂ ਬੱਚੇ ਉਹਨਾਂ ਦੇ ਸਹਾਇਕ ਹੁੰਦੇ ਹਨ। ਜੇ ਸੰਤਾਨ ਨਾ ਹੋਵੇ, ਤਾਂ ਸੰਤਾਨ ਦਾ ਅਭਾਵ ਇਕ ਪੀੜ ਬਣ ਜਾਂਦਾ ਹੈ ਅਤੇ ਇਹ ਤਾਲ-ਮੇਲ ਪਤੀ-ਪਤਨੀ ਦੋਹਾਂ ਨੂੰ ਕਰੁਣਾ 'ਚ ਮਿਲਾ ਦਿੰਦਾ ਹੈ।

ਵਿਆਹ ਦੇ ਪੰਜ ਵਰ੍ਹੇ ਬੀਤ ਜਾਣ 'ਤੇ ਵੀ, ਕਿੱਟੀ ਦੇ ਘਰ ਸੰਤਾਨ ਨਾ ਹੋਈ। ਹਰ ਰੋਜ਼ ਦੇਹ ਦੀ ਮੰਗ ਬੱਚਿਆਂ ਦੀ ਇੱਛਾ ਦੇ ਰੂਪ 'ਚ ਬਦਲਨ ਲੱਗੀ। ਕਿੱਟੀ ਦੇ ਮੁੱਖ ਤੋਂ ਮਨ ਦੀ ਵਿਆਕੁਲਤਾ ਵਿਅਕਤ ਹੁੰਦੀ। ਉਹ ਮੂਕ ਪੀੜਾ ਰਤਨਾ 'ਚ ਵੀ ਸੀ। ਉਸ ਵਿਚ ਵੀ ਅਧੀਰਤਾ ਸੀ। ਉਹ ਕਦੇ-ਕਦੇ ਆਖ ਬਹਿੰਦੀ, "ਮੇਰੇ ਨਾਲ ਦੀਆਂ ਦੋ-ਦੋ ਬੱਚੇ ਲੈ ਕੇ ਘੁੰਮਦੀਆਂ-ਫਿਰਦੀਆਂ ਹਨ। ਉਸ ਗੋਦਾਵਰੀ ਦਾ ਵੀ

ਵਿਆਹ ਹੋ ਗਿਆ ਅਤੇ ਉਸ ਮਰਦਾਨੀ-ਜਿਹੀ ਦੇ ਦੋ ਬੱਚੇ ਵੀ ਹੋ ਗਏ ਹਨ। ਗੋਦਾਵਰੀ ਜਦ ਪੇਕੇ ਆਊ, ਤਾਂ ਰਾਘੱਪਾ ਦੇ ਘਰ ਆਪਣੇ ਕੁਰੂਪ ਬੱਚਿਆਂ ਨੂੰ ਨਾਲ ਲੈ ਕੇ ਰਤਨਾ ਨੂੰ ਮਿਲਣ ਆਊ। ਉਹਨਾਂ ਬੱਚਿਆਂ ਨੂੰ ਵੇਖ ਕੇ ਰਤਨਾ ਦੇ ਮਨ 'ਚ ਘਿਰਣਾ, ਈਰਖਾ, ਆਸ਼ਾ, ਪ੍ਰੇਮ — ਇਹ ਸੱਭ ਭਾਵ ਇੱਕਠੇ ਹੀ ਪੈਦਾ ਹੋਏ।

ਬੱਚਿਆਂ ਲਈ, ਕਿੱਟੀ ਦਾ ਮਨ ਰੱਬ ਵਲ ਲੱਗਾ। ਉਸ ਇੱਛਾਵਾਨ ਕਾਰਜ-ਸਾਧਕ ਨੂੰ ਭਗਤੀ 'ਚ ਬਹੁਤਾ ਵਿਸ਼ਵਾਸ ਨਹੀਂ ਸੀ, ਪਰ ਦੇਸ਼-ਭਗਤੀ ਦੇ ਫਲਸਰੂਪ ਥੋੜ੍ਹੀ ਮਾਤਰੀ-ਭਗਤੀ ਵੀ ਆਪਣੀ ਝਲਕ ਵਿਖਾਉਣ ਲੱਗੀ। ਮਾਂ ਨਾਲ ਉਹਦਾ ਆਦਰ-ਭਾਵ ਵਧਿਆ। ਪੋਤੀਆਂ ਦੀ ਉਹਦੇ ਮਨ ਵਿਚ ਰੀਝ ਸੀ। ਇਸ ਪ੍ਰਕਾਰ ਛੋਟੇ ਬੱਚੇ ਦੀ ਅਣਹੋਂਦ ਨੇ, ਤਿੰਨਾਂ ਦੇ ਮਨ 'ਚ ਪਰਸਪਰ ਵਿਸ਼ਵਾਸ ਪੈਦਾ ਕਰ ਦਿਤਾ। ਪਰ ਉਹਨੀਂ ਦਿਨੀਂ ਹੀ ਇਕ ਖ਼ਾਸ ਘਟਨਾ ਵਾਪਰੀ।

ਕਿੱਟੀ ਦੇ ਘਰ ਦੀਆਂ ਦੇਵ-ਮੂਰਤੀਆਂ 'ਚ ਉਸਦੇ ਪਿਤਾ ਦੀ ਪੂਜਾ ਦਾ ਇਕ ਕਾਲੇ ਰੰਗ ਦਾ ਸ਼ਾਲਿਗਰਾਮ ਵੀ ਸੀ। ਉਹਨਾਂ ਦੇ ਮਰਨ ਪਿੱਛੋਂ, ਉਹਨੂੰ ਇਕ ਬਕਸੇ 'ਚ ਰੱਖ ਕੇ, ਕੇਵਲ ਕੁਝ ਮੂਰਤੀਆਂ ਹੀ ਪੂਜਾ ਲਈ ਬਾਹਰ ਰੱਖੀਆਂ ਸਨ। 'ਬ੍ਰਹੱਮ-ਸੂਤਰ' ਤੋਂ ਬਾਅਦ, ਕਿੱਟੀ ਹੀ ਉਹਨਾਂ ਦੀ ਪੂਜਾ ਕਰਿਆ ਕਰਦਾ ਸੀ। ਨਵ-ਰਾਤਰੀ 'ਚ ਇਕ ਵਾਰ ਸਾਰੇ ਦੇਵਤਿਆਂ ਨੂੰ ਅਲੱਗ-ਅਲੱਗ ਬਾਹਰ ਕੱਢ ਕੇ, ਧੋ-ਮਾਂਜ ਕੇ ਪੂਜਾ ਕੀਤੀ ਜਾਂਦੀ ਅਤੇ ਮੁੜ ਉਹਨਾ ਨੂੰ ਆਪਣੇ-ਆਪਣੇ ਥਾਂ-ਟਿਕਾਣੇ ਰੱਖ ਦਿੱਤਾ ਜਾਂਦਾ। ਕਿੱਟੀ ਸ਼ਾਲਿਗਰਾਮ ਤੋਂ ਜ਼ਰਾ ਡਰਦਾ ਸੀ। ਉਸਦਾ ਰੰਗ, ਉਸਦਾ ਆਕਾਰ ਅਤੇ ਉਸਦੀਆਂ ਚਿਤਰ-ਰੇਖਾਵਾਂ ਉਹਨੂੰ ਡਰਾ ਦਿੰਦੀਆਂ। ਉਹਦੀ ਮਾਂ ਇਸ ਸ਼ਾਲਿਗਰਾਮ ਨੂੰ ਵਿਸ਼ੇਸ਼ ਮਾਣ-ਮਰਿਆਦਾ ਦਿੰਦੀ। ਇਸ ਲਈ ਬਚਪਨ ਤੋਂ ਉਹਦੇ ਮਨ 'ਤੇ ਉਸਦਾ ਪ੍ਰਭਾਵ ਸੀ।

ਇਕ ਦਿਨ ਉਹ ਸ਼ਾਲਿਗਰਾਮ ਗੁਆਚ ਗਿਆ।

ਹੋਇਆ ਇਉਂ, ਕਿ ਕਿੱਟੀ ਵੇਣੀ ਹੱਲ ਦੇ ਰੇਲਵੇ-ਪੁਲ 'ਤੇ ਜਾ ਰਿਹਾ ਸੀ। ਬਕਸਾ ਸਿਰ 'ਤੇ ਸੀ। ਰੇਲ ਦੀ ਪਟੜੀ 'ਤੇ ਹੀ ਚੱਲ ਰਿਹਾ ਸੀ। ਜਾਂਦਿਆਂ-ਜਾਂਦਿਆਂ ਉਹਨੇ ਮੁੜ ਕੇ ਦੇਖਿਆ, ਤਾਂ ਮੇਲ-ਗੱਲੀ-ਚਲੀ ਆ ਰਹੀ ਸੀ। ਕਿੱਟੀ ਪਟੜੀ 'ਤੇ ਹੀ ਅੱਗੇ-ਅੱਗੇ ਭੱਜਿਆ, ਪਰ ਗੱਡੀ ਦੀ ਤੇਜ਼ ਰਫ਼ਤਾਰ ਦੇ ਸਾਹਮਣੇ, ਉਹ ਭਲਾ ਕੀ ਦੌੜ ਸਕਦਾ ਸੀ ? ਦੂਸਰੇ ਸਿਰ 'ਤੇ ਭਗਵਾਨ ਦੀਆਂ ਮੂਰਤੀਆਂ ਵਾਲਾ ਬਕਸਾ ਸੀ। ਪੁਲ ਦੇ ਦੋਹੀਂ ਪਾਸੀਂ, ਲੱਕੜੀ ਦੇ ਸਲੀਪਰ ਅੱਗੇ ਜਾਂਦੇ-ਜਾਂਦੇ ਛੋਟੇ ਹੋਣ ਲੱਗੇ। ਉਹਨਾਂ ਦੇ ਸਹਾਰੇ ਨਾਲ ਖੜੇ ਹੋਣ ਦੀ ਵੀ ਥਾਂ ਨਹੀਂ ਸੀ। ਬਹੁਤ ਭੱਜਣ 'ਤੇ ਵੀ ਪੁਲ ਮੁਕਣ 'ਚ ਹੀ ਨਹੀਂ ਸੀ ਆ ਰਿਹਾ ਆਖਿਰ ਕਿੱਟੀ ਭਗਵਾਨ ਦਾ ਨਾਂ ਲੈਂਦਾ, ਉਹਨਾਂ ਪਟੜੀਆਂ 'ਤੇ ਪੰਜਿਆਂ-ਭਾਰ ਖੜਾ ਹੋ ਗਿਆ। ਉਸਦੇ ਹੱਥ ਬਕਸੇ ਦੇ ਢੱਕਣ ਨੂੰ ਦਬਾ ਕੇ ਰੱਖ ਰਹੇ ਸਨ। ਇੰਨੇ ਨੂੰ ਗੱਡੀ 'ਖਾੜ-ਖਾੜ' ਕਰਦੀ ਹੋਈ, ਸਾਹਮਣਿਉਂ ਦੀ ਲੰਘਣ ਲੱਗੀ। ਉਸਦੀ ਆਵਾਜ਼ ਤੋਂ ਡਰ ਕੇ, ਕਿੱਟੀ ਨੇ ਸਾਹ ਤੱਕ ਵੀ ਰੋਕ ਲਿਆ। ਸਾਰਾ ਸਰੀਰ ਪਸੀਨਾ-ਪਸੀਨਾ ਹੋ ਗਿਆ। ਹਾਲੇ ਇਹ ਸੋਚ ਹੀ ਰਿਹਾ ਸੀ ਕਿ ਭਗਵਾਨ ਨੇ ਮੁਸੀਬਤ 'ਚੋਂ ਪਾਰ ਕਰ ਦਿੱਤਾ ਕਿ ਅਖ਼ੀਰਲਾ ਗਾਰਡ ਵਾਲਾ ਡੱਬਾ

ਆਇਆ । ਉਸ ਵਿਚ ਜਾਰਜ, ਹੈੱਡ ਕਲਰਕ ਜੋਸ਼ੀ, ਆਂਗੜੀ ਤਹਿਸੀਲਦਾਰ, ਅਤੇ ਡੇਸਾਈ ਜੀ ਗਾਰਡ ਦੇ ਨਾਲ ਖੜੇ ਸਨ । ਜਾਰਜ ਗਾਰਡ ਦਾ ਹੱਥ ਫੜ ਕੇ ਰੋਕਦਾ ਹੋਇਆ 'ਨਹੀਂ-ਨਹੀਂ' ਆਖੀ ਜਾ ਰਿਹਾ ਸੀ । ਗਾਰਡ ਨੇ ਹੱਥ ਝਟਕ ਕੇ ਛੁਡਾਉਂ-ਦਿਆਂ, ਹੱਥ ਵਾਲਾ ਮੋਟਾ ਸਾਰਾ ਡੰਡਾ ਕਿੱਟੀ ਦੀ ਪਿੱਠ 'ਤੇ ਦੇ ਮਾਰਿਆ । ਗੱਡੀ ਅੱਗੇ ਨਿੱਕਲ ਗਈ । ਕਿੱਟੀ ਦੇ ਸਾਂਭਦਿਆਂ-ਸਾਂਭਦਿਆਂ ਭਗਵਾਨ ਦੀਆਂ ਮੂਰਤੀਆਂ ਵਾਲੇ ਬਕਸੇ ਦਾ ਢੱਕਣ ਖੁੱਲ੍ਹ ਗਿਆ । ਉਸ ਵਿਚਲੀਆਂ ਸਾਰੀਆਂ ਮੂਰਤੀਆਂ ਨਾਲੇ 'ਚ ਡਿੱਗ ਪਈਆਂ । ਕਿੱਟੀ ਨੇ ਉਹਨਾਂ ਨੂੰ ਵਿੱਚੋਂ ਫੜ੍ਹ ਲੈਣ ਦੀ ਕੋਸ਼ਿਸ਼ ਵਿਚ ਹੱਥ ਫ਼ੈਲਾਏ, ਪਰ ਉਸਦੇ ਹੱਥ ਇਕ ਮਾਤਰ ਸ਼ਾਲਿਗਰਾਮ ਹੀ ਲੱਗਾ । ਕਿੱਟੀ ਨੇ ਇਹ ਆਖ ਕੇ ਸ਼ਾਲਿਗਰਾਮ ਨੂੰ ਜ਼ੋਰ ਨਾਲ ਮੁੱਠ ਵਿਚ ਘੁੱਟ ਲਿਆ, 'ਬੱਸ ਸ਼ਾਲਿਗਰਾਮ ਬੱਚ ਗਿਆ, ਤਾਂ ਸੱਭ ਮੂਰਤੀਆਂ ਬਚ ਗਈਆਂ ।' ਇਹ ਸੋਚ ਕੇ ਉਹ ਉਹਨੂੰ ਜੇਬ 'ਚ ਰੱਖਣ ਹੀ ਵਾਲਾ ਸੀ ਕਿ ਹੱਥ 'ਚ ਸ਼ਾਲਿਗਰਾਮ ਕੁਲਬੁਲ ਕੁਲਬੁਲ ਕਰਨ ਲੱਗਾ ।

'ਹੈਂ ! ਕੀ ਇਸ ਵਿਚ ਜਾਨ ਹੈ ?' ਆਖ ਕੇ ਉਹਨੇ ਆਪਣੀ ਮੁੱਠ ਖੋਲ੍ਹ ਕੇ ਦੇਖੀ ।

'ਮੈਨੂੰ ਕਿਉਂ ਫੜ ਲਿਆ ? ਇੰਨੇ ਦਿਨ ਤੂੰ ਮੇਰੀ ਪੂਜਾ ਕੀਤੀ ? ਛੱਡ ਦੇ ਮੈਨੂੰ । ਨਾਲੇ 'ਚ ਹਰ ਰੋਜ਼ ਮੇਰੇ ਉੱਤੇ ਕੁਝ ਪਾਣੀ ਤਾਂ ਪਏਗਾ ।' ਆਖਦਿਆਂ ਸ਼ਾਲਿਗਰਾਮ ਉਹਦੇ ਹੱਥਾਂ 'ਚੋਂ ਉਛੱਲਣ ਲੱਗਾ । ਉਹਦੇ ਡਿੱਗ ਜਾਣ ਦੇ ਡਰੋਂ ਉਹਨੇ ਮੁੱਠ ਫਿਰ ਜ਼ੋਰ ਨਾਲ ਮੀਟ ਲਈ । 'ਨਹੀਂ-ਨਹੀਂ' ਆਖ ਕੇ ਕਿੱਟੀ ਦੇ ਗਿੜ-ਗਿੜਾਉਣ 'ਤੇ ਵੀ ਸ਼ਾਲਿਗਰਾਮ ਕੁਲਬੁਲ-ਕੁਲਬੁਲ ਕਰਦਾ, ਉਸਦੇ ਹੱਥੋਂ ਉਛੱਲ ਗਿਆ । ਤਦ ਤੱਕ ਉਸਦੀ ਠੰਡੀ ਛੁਹ ਨਾਲ ਕਿੱਟੀ ਥਰ-ਥਰ ਕੰਬਣ ਲੱਗਾ । ਸਾਰੇ ਸਰੀਰ 'ਚੋਂ ਪਸੀਨਾ ਪਾਣੀ ਵਾਂਗ ਵਗਣ ਲੱਗਾ । 'ਗੋ ਗੋ ਗੋ' ਕਰਦਾ ਉੱਠ ਕੇ ਬਹਿ ਗਿਆ । ਕਿੱਟੀ ਦੇ ਇਸ ਤਰ੍ਹਾਂ ਹੜਬੜਾਉਣ ਨਾਲ ਰਤਨਾ ਦੀ ਵੀ ਨੀਂਦ ਖੁੱਲ੍ਹ ਗਈ । ਉਹ ਵੀ ਉਠ ਕੇ ਪਤੀ ਵਲ, ਡਰ ਕੇ ਦੇਖਣ ਲੱਗੀ । ਕਿੱਟੀ ਨੇ 'ਭੈੜਾ ਸੁਪਨਾ' ਆਖਦਿਆਂ ਟਾਰਚ ਜਲਾ ਕੇ ਘੜੀ ਦੇਖੀ । ਹਾਲੇ ਰਾਤ ਦੇ ਦੋ ਵੱਜੇ ਸਨ । ਪਤਨੀ ਨੂੰ ਸੁਪਨਾ ਵਿਸਥਾਰ ਨਾਲ ਦੱਸਣ ਦਾ ਕੋਈ ਮਤਲਬ ਨਹੀਂ ਸੀ । ਫਿਰ ਡਰ ਦੀ ਕੰਬਣੀ ਹਾਲੇ ਵੀ ਮਨ ਵਿਚ ਬਣੀ ਹੋਈ ਸੀ । ਕਿੱਟੀ ਨੇ ਦਰਵਾਜ਼ਾ ਖੋਲ੍ਹ ਕੇ ਮਾਂ ਨੂੰ ਜਗਾਇਆ ।

ਬਹੁਤ ਦਿਨਾਂ ਤੋਂ ਕਿੱਟੀ ਨੇ ਮਾਂ ਨਾਲ ਦਿਲ ਖੋਲ੍ਹ ਕੇ ਗੱਲ ਨਹੀਂ ਸੀ ਕੀਤੀ । ਪਤਨੀ ਨਾਲ ਗੱਲ ਕਰਨ 'ਤੇ ਮਾਂ ਗੁੱਸਾ ਕਰੇਗੀ, ਇਹ ਸੋਚ ਕੇ ਜ਼ਾਹਿਰਾ ਤੌਰ 'ਤੇ ਉਹਦੇ ਨਾਲ ਵੀ ਗੱਲਬਾਤ ਕਰਨੀ ਘੱਟ ਕਰ ਰੱਖੀ ਸੀ, ਪਰ ਉਸ ਦਿਨ ਮਾਂ ਨੂੰ ਜਗਾ ਕੇ ਆਪਣਾ ਸੁਪਨਾ ਵਿਸਥਾਰ ਨਾਲ ਦੱਸਿਆ । ਭੈ-ਭੀਤ ਹੋਈ ਰਤਨਾ ਨੇ ਵੀ, ਰਸੋਈ ਦੀ ਕੰਧ ਦੇ ਸਹਾਰੇ ਖੜੇ ਹੋ ਕੇ ਸਾਰੀਆਂ ਗੱਲਾਂ ਸੁਣੀਆਂ, ਭੈ ਨੇ ਤਿੰਨਾਂ ਦਾ ਮਨ ਇਕ ਕਰ ਦਿੱਤਾ ।

ਗੰਗਵਾ ਨੇ ਵੀ ਇੰਨੇ ਦਿਨਾਂ ਬਾਅਦ, ਆਪਣੇ ਪੂਰੇ ਮਨ ਨਾਲ ਮੂੰਹ ਖੋਲ੍ਹਿਆ । ਪੁੱਤਰ ਦਾ ਡਰ ਦੇਖ ਕੇ ਉਹਨੂੰ ਢਾਰਸ ਦਿੱਤੀ ।

"ਕਿਟੱਣਾਂ, ਤੂੰ ਡਰ ਨਹੀਂ ਪੁੱਤਰ, ਸ਼ਾਲਿਗਰਾਮ ਸਾਡੇ ਪ੍ਰਮੁੱਖ ਦੇਵਤਾ ਹਨ । ਜਦ ਤੱਕ ਉਹ ਰਹੇ, ਇਸ 'ਤੇ ਬਹੁਤ ਸ਼ਰਧਾ ਰੱਖਦੇ ਸਨ । ਜਦੋਂ ਉਹ ਗੁਜ਼ਰੇ, ਤੂੰ ਛੋਟਾ

ਜਿਹਾ ਸੈਂ । ਉਸਦੀ ਪੂਜਾ 'ਚ ਕੋਈ ਕਮੀ-ਪੇਸ਼ੀ ਨਾ ਹੋ ਜਾਵੇ, ਇਹ ਸੋਚ ਕੇ ਮੈਂ ਉਹਨੂੰ ਅੰਦਰ ਰੱਖ ਦਿੱਤਾ ਸੀ । ਦੇਵਤੇ ਕਰੋਧ ਨਹੀਂ ਕਰਦੇ । ਇਕ ਮਾਤਰ ਭਗਤੀ ਨਾਲ ਸੱਭੇ ਦੇਵਤੇ ਸ਼ਾਂਤ ਰਹਿੰਦੇ ਹਨ । ਤੂੰ ਡਰ ਨਹੀਂ । ਹੁਣ ਤੂੰ ਵੱਡਾ ਹੋ ਗਿਆ ਏਂ । ਹੁਣ ਤੂੰ ਮੇਰੀ ਪੂਜਾ ਕਰ । ਇਹੀ ਚੇਤਾਵਨੀ ਭਗਵਾਨ ਸ਼ਾਲਿਗਰਾਮ ਨੇ ਤੈਨੂੰ ਦਿੱਤੀ ਹੈ । ਇਸਨੂੰ ਤੂੰ ਆਪਣੇ ਵੱਡਿਆਂ ਦੇ ਪੁੰਨ ਦਾ ਫਲ ਸਮਝ । ਹਾਲੇ ਤੂੰ ਛੋਟਾ ਏਂ, ਸ਼ਾਲਿਗਰਾਮ ਨੂੰ ਭੁੱਲ ਗਿਆ ਏਂ, ਪਰ ਮੈਂ ਕਿਵੇਂ ਭੁੱਲ ਸਕਦੀ ਹਾਂ ਭਰਾਵਾ... । ਸਾਨੂੰ ਪਹਿਲਾਂ ਸੰਪਤੀ ਦੇਣ ਵਾਲਾ ਵੀ ਉਹੀ ਸੀ । ਗ਼ਰੀਬੀ 'ਚ ਰੱਖਿਆ ਕਰਨ ਵਾਲਾ ਵੀ ਉਹੀ ਹੈ । ਤੇਰੀ ਪੂਜਾ ਪਿੱਛੋਂ ਮੈਂ ਹਰ ਰੋਜ਼ ਘਿਉ ਦਾ ਇਕ ਦੀਵਾ ਬਾਲਦੀ ਹਾਂ, ਪੁੱਤਰ । ਜੇ ਉਹ ਕਰੋਪ ਵੀ ਹੈਨ, ਤਾਂ ਵਧੇਰੇ ਕਰੋਪ ਨਹੀਂ ਹੋਣਗੇ ।''

''ਉਹ ਦੀਵਾ ਤੂੰ ਸ਼ਾਲਿਗਰਾਮ ਦੇ ਨਾਂ ਦਾ ਬਾਲਦੀ ਏਂ ਕੀ ?''

ਮਾਂ ਨੇ ਸਿਰ ਹਿਲਾ ਕੇ ਹਾਮੀ ਭਰੀ ।

ਇਹ ਗੱਲ ਸੁਣਨ ਮਗਰੋਂ, ਭੈ-ਭੀਤ ਰਤਨਾ ਦੇ ਮਨ 'ਚ ਉਸ ਕੌੜਾ ਬੋਲਣ ਵਾਲੀ ਬੁੱਢੀ ਲਈ ਆਦਰ-ਭਾਵ ਪੈਦਾ ਹੋ ਗਿਆ । ਕਿੱਟੀ ਨੂੰ ਇੰਜ ਲੱਗਾ, ਮਾਨੋ ਮਾਂ ਨੇ ਹੀ ਉਹਦੀ ਰੱਖਿਆ ਕੀਤੀ ਹੋਵੇ । ਮਾਂ ਉਹਨੂੰ ਆਪਣੇ ਕੁਲ-ਧਰਮ ਅਤੇ ਕੁਲ-ਆਚਾਰ ਦੀ ਜੀਉਂਦੀ-ਜਾਗਦੀ ਦੇਵੀ ਦੀ ਤਰ੍ਹਾਂ ਦਿਖਾਈ ਦਿੱਤੀ । ਉਸੇ ਦਿਨ ਸ਼ਾਲਿਗਰਾਮ ਬਕਸਾ ਛੱਡ ਕੇ ਬਾਹਰ ਆਪਣੀ ਪੁਰਾਣੀ ਤਾਂਬੇ ਦੀ ਥਾਲੀ 'ਚ ਬਰਾਜ-ਮਾਨ ਹੋ ਗਏ । ਗੰਗੱਵਾ ਵੀ ਮਾਤਰੀ-ਸਥਾਨ 'ਤੇ ਸਥਾਪਿਤ ਹੋ ਗਈ ।

ਕਚਹਿਰੀ ਜਾਣ ਤੋਂ ਪਹਿਲਾਂ, ਕਿੱਟੀ ਸ਼ਾਲਿਗਰਾਮ ਦੀ ਪੂਜਾ ਕਰ ਕੇ 'ਅੱਜ ਮੇਰੇ ਕੋਲੋਂ ਕੋਈ ਗ਼ਲਤੀ ਨਾ ਹੋਵੇ, ਮੇਰੀ ਬੁੱਧੀ ਠੀਕ ਰਹੇ, ਮੇਰਾ ਪ੍ਰਭਾਵ ਘੱਟ ਨਾ ਹੋਵੇ, ਜੇਬ 'ਚ ਕੁਝ ਪੈਸੇ ਪਏ ਰਹਿਣ ।' ਆਦਿ ਮਨ 'ਚ ਪ੍ਰਾਰਥਨਾ ਕਰਕੇ ਘਰੋਂ ਬਾਹਰ ਨਿਕਲਦਾ । ਕਦੇ-ਕਦੇ ਸ਼ਾਲਿਗਰਾਮ ਨੂੰ ਚੜ੍ਹਾਏ ਤੁਲਸੀ-ਪੱਤਰ ਨੂੰ ਉਹ ਜੇਬ 'ਚ ਵੀ ਰੱਖ ਕੇ ਲੈ ਜਾਂਦਾ ।

ਦੇਵਤਿਆਂ 'ਚੋਂ ਸ਼ਾਲਿਗਰਾਮ, ਘਰ 'ਚ ਮਾਂ ਜਿਵੇਂ ਪੂਜਨੀਕ ਬਣੇ, ਉਵੇਂ ਹੀ ਕਚਹਿਰੀ 'ਚ ਜਾਰਜ ਕਿੱਟੀ ਲਈ ਪੂਜਣ-ਯੋਗ ਹੋ ਗਿਆ । ਕਿੱਟੀ ਦੇ ਵਿਆਹ ਦੇ ਚਾਰ-ਪੰਜ ਮਹੀਨੇ ਬਾਅਦ ਹੀ, ਜਾਰਜ ਦਾ ਵੀ ਵਿਆਹ ਹੋ ਗਿਆ । ਉਹਦੇ ਘਰ ਇਕ ਮੁੰਡਾ ਵੀ ਸੀ । ਜਾਰਜ ਖੰਭੇ ਵਾਂਗ ਦ੍ਰਿੜ੍ਹ ਸੀ । ਅਧੀਰਤਾ ਅਤੇ ਚੰਚਲਤਾ ਦੇ ਹੱਥ ਪੈ ਕੇ ਤੜਪਦੇ ਹੋਏ ਕਿੱਟੀ ਦਾ ਉਹ ਆਪਣੇ ਸਥਿਰ ਜੀਵਨ ਸਦਕਾ ਮੌਨ-ਰੂਪ 'ਚ ਸਹਾਇਕ ਹੁੰਦਾ । ਜਿਸ ਪ੍ਰਕਾਰ ਘਰ 'ਚ, ਸ਼ਾਲਿਗਰਾਮ ਲਈ ਬਿਲਾ ਨਾਗ਼ਾ ਘਿਉ ਦਾ ਦੀਵਾ ਬਾਲਣ ਵਾਲੀ ਮਾਂ ਸੀ, ਉਸੇ ਤਰ੍ਹਾਂ ਆਫ਼ਿਸ 'ਚ ਸ਼ਾਮ ਨੂੰ ਦੋ ਵਾਰ ਚਾਹ ਨਾ ਪੀਣ ਵਾਲਾ, ਕੰਮ ਕੀਤੇ ਬਗ਼ੈਰ ਪੈਸਾ ਪਰਵਾਨ ਨਾ ਕਰਨ ਵਾਲਾ, ਆਸ਼ਾ ਦੇ ਮਹੱਤਵ ਨੂੰ ਨਾ ਛੱਡਣ ਵਾਲਾ ਅਤੇ ਕਿਸੇ ਨੂੰ ਉਪਦੇਸ਼ ਨਾ ਦੇਣ ਵਾਲਾ ਜਾਰਜ ਸੀ । ਅਜਿਹੇ ਲੋਕ ਕਿੱਟੀ ਲਈ ਉਸਨੂੰ ਆਪਣੀ ਵਲ ਖਿੱਚਣ ਵਾਲੇ ਹੀ ਸਨ । ਉਹਨਾਂ ਦਾ ਆਦਰਸ਼ ਉਹਦੇ ਵੱਸੋਂ ਬਾਹਰੀ ਗੱਲ ਸੀ । ਨੀਤੀ ਦਾ ਨਿਕਾਸ ਕਿੱਥੋਂ ਹੋਇਆ ਸੀ, ਇਸ ਬਾਰੇ ਗਿਆਨੀਆਂ ਨੇ ਅਨੇਕਾਂ ਉੱਤਰ ਦਿੱਤੇ ਹੋਣਗੇ । ਨੀਤੀ ਦਾ ਜਨਮ ਜੋ

ਸਮਾਜਿਕ ਜੀਵਨ ਦੀਆਂ ਲੋੜਾਂ ਲਈ ਹੋਇਆ ਹੁੰਦਾ ਤਾਂ ਵੱਖ-ਵੱਖ ਸਮਾਜਾਂ 'ਚ ਅਲੱਗ-ਅਲੱਗ ਤਰ੍ਹਾਂ ਦੀਆਂ ਨੀਤੀਆਂ ਦੀ ਲੋੜ ਨਾ ਹੁੰਦੀ। ਨੀਤੀ ਦਾ ਨਿਕਾਸ ਸ੍ਰੇਸ਼ਨ, ਯਦਭਦਰ। 'ਯਦਾ-ਯਦਾ ਚਰਤੀ' (ਜੋ ਸ੍ਰੇਸ਼ਠ ਤੇ ਕਲਿਆਣਕਾਰੀ ਹੈ, ਉਹ ਸਾਡੀ ਵਲ ਹੋਵੇ।) 'ਚੋਂ ਹੋਇਆ ਹੈ। ਕੁਝ ਲੋਕ ਯਤਨ-ਪੂਰਵਕ ਸਿਖੇ ਬਿਨਾ ਹੀ ਨੀਤੀ ਦਾ ਪਾਲਣ ਕਰਦੇ ਹਨ, ਉਹ ਲੋਕ ਸਹਿਜ ਰੂਪ 'ਚ ਜੱਸਵਾਨ ਹੁੰਦੇ ਹਨ। ਉਹਨਾਂ ਦੇ ਜੀਵਨ ਦੀ ਸਥਿਰਤਾ ਨੂੰ ਦੇਖ ਕੇ, ਅਸਥਿਰਤਾ ਨਾਲ ਦੁਖੀ ਲੋਕ, ਇਸ ਤੱਤ ਦਾ ਮਹੱਤਵ ਸਮਝਦੇ ਹਨ ਕਿ ਸਥਿਰਤਾ 'ਚ ਹੀ ਸੁੱਖ ਹੈ। ਸ਼ਾਇਦ ਕਦੇ ਇਹ ਸਿਧਾਂਤ ਵੀ ਮੰਨਿਆ ਜਾ ਸਕਦਾ ਹੈ ਕਿ ਸ਼ਾਮ ਨੂੰ ਇਕ ਵਾਰ ਚਾਹ ਪੀਣ 'ਚ ਵੀ ਸੁੱਖ ਮਿਲ ਸਕਦਾ ਹੈ, ਤਾਂ ਇਹ ਅੰਧਨੀਤੀ ਤੇ ਮੂੜ੍ਹ ਕਲਪਨਾ ਹੀ ਹੋ ਸਕਦੀ ਹੈ। ਜਾਂ ਇਹਨਾਂ 'ਚੋਂ ਕਿਸੇ ਵੀ ਤੱਤ ਨੂੰ ਖੋਜੇ ਬਿਨਾ ਜਾਰਜ਼ ਵਰਗੇ ਵਿਅਕਤਿਤਵ ਨੂੰ ਆਪਣੇ ਜੀਵਨ ਦਾ ਆਦਰਸ਼ ਬਣਾ ਸਕਦੇ ਹਨ, ਅਜਿਹੀ ਸਥਿਤੀ 'ਚ 'ਵਿਅਕਤੀ-ਪੂਜਾ' ਆਰੰਭ ਹੁੰਦੀ ਹੈ। ਕਿੱਟੀ ਵਰਗੇ ਸਾਧਾਰਨ ਲੋਕ ਆਪਣੀ ਨੀਚਤਾ ਦੀ ਨਿੰਦਾ ਕਰਦੇ ਹੋਏ, ਅਜਿਹੇ ਲੋਕਾਂ ਦੀ ਪ੍ਰਸੰਸਾ ਕਰਦੇ ਹਨ ਅਤੇ ਉਹਨਾਂ ਨਾਲ ਈਰਖਾ ਕਰਦੇ ਹੋਏ ਆਪਣੀ ਜ਼ਿੰਦਗੀ ਤੋਂ ਦੁਖੀ ਹੁੰਦੇ ਹਨ। ਭਾਗਾਂ ਨਾਲ ਜੇ ਸ਼ਾਲਿਗਰਾਮ ਸਹਾਇਕ ਹੋ ਜਾਏ, ਤਾਂ ਅਜਿਹੇ ਲੋਕ ਉਲਟੇ ਢੰਗ ਨਾਲ ਥੋੜ੍ਹੀ ਸਥਿਰਤਾ ਪ੍ਰਾਪਤ ਕਰਦੇ ਹਨ।

ਅਨਜਾਣੇ ਹੀ ਜਾਰਜ ਕਿੱਟੀ ਨੂੰ ਆਤਮ-ਪ੍ਰੀਖਿਆ ਵਲ ਪ੍ਰੇਰਿਤ ਕਰ ਰਿਹਾ ਸੀ। ਇਕ ਦਿਨ ਕਿੱਟੀ ਨੇ ਇਕ ਵੱਡੀ ਸਾਰੀ ਸਟੇਟਮੈਂਟ ਉਸੇ ਦਿਨ ਤਿਆਰ ਕਰ ਕੇ ਘਰ ਜਾਣਾ ਸੀ। ਕਚਹਿਰੀ ਦਾ ਸਮਾਂ ਹੋ ਜਾਣ ਤੋਂ ਬਾਅਦ,ਜਾਰਜ ਕਿੱਟੀ ਨੂੰ ਲੈਣ ਆਇਆ। ਕਿੱਟੀ ਨੇ ਹਾਸੇ 'ਚ ਆਖਿਆ, "ਜਾਰਜ ਜ਼ਰਾ ਇਸਨੂੰ ਪੜ੍ਹ, ਮੈਂ ਲਿਖਦਾ ਜਾਂਦਾ ਹਾਂ। ਜੇ ਤੂੰ ਮਦਦ ਕਰੇਂ, ਤਾਂ ਕਰਿਸ਼ਣੱਪਾ ਦਾ ਡੋਸਾ ਖੁਆਵਾਂਗਾ।" ਜਾਰਜ ਮੁਸਕਰਾਉਂਦਾ ਹੋਇਆ, ਖੜੇ ਹੀ ਉਸਨੂੰ ਪੜ੍ਹਨ ਲੱਗਾ। ਉਸ 'ਚ ਡੇਢ ਘੰਟਾ ਲੰਘ ਗਿਆ। ਸੱਤ ਵੱਜ ਚੁੱਕੇ ਸਨ। ਕੰਮ ਖ਼ਤਮ ਹੁੰਦਿਆਂ ਹੀ, ਕਿੱਟੀ ਦੇ ਸਾਹਮਣੇ ਧਰਮ-ਸੰਕਟ ਆ ਪਿਆ ਸੀ। ਜਾਰਜ ਸ਼ਾਮ ਨੂੰ ਕੁਝ ਨਹੀਂ ਸੀ ਖਾਂਦਾ, ਪਰ ਉਸੇ ਲਈ ਉਹਨੇ ਡੇਢ ਘੰਟਾ ਕੰਮ ਕੀਤਾ ਸੀ ਅਤੇ ਉਹਨੇ ਖਿਲਾਉਣ ਦਾ ਵਾਅਦਾ ਵੀ ਕੀਤਾ ਸੀ। ਕੁਝ ਵੀ ਹੋਵੇ, ਜ਼ੋਰ ਪਾ ਕੇ ਡੋਸਾ ਖੁਆਉਣਾ ਹੀ ਚਾਹੀਦਾ ਹੈ। ਇਹ ਨਿਸ਼ਚਾ ਕਰ ਕੇ, ਉਹ ਜਾਰਜ ਨਾਲ ਤੁਰ ਪਿਆ। ਮਿਸ਼ਨ ਕੰਪਾਉਂਡ ਦੇ ਮੋੜ 'ਤੇ ਜਾਰਜ ਮੁੜਿਆ। ਉਹਨੇ ਜਾਰਜ ਨੂੰ ਹੋਟਲ ਵਲ ਖਿੱਚਣ ਦੀ ਕੋਸ਼ਿਸ਼ ਕੀਤੀ। ਜਾਰਜ ਨੇ ਮਨਾ ਕੀਤਾ ਇਸ ਲਈ ਕਿੱਟੀ ਦੁਖੀ ਹੋਇਆ। ਇਸ ਨੂੰ ਮਹਿਸੂਸ ਕਰਕੇ ਜਾਰਜ ਨੇ ਆਖਿਆ, "ਘਰ 'ਚ ਸਟੀਫ਼ਨ ਉਡੀਕਦਾ ਹੋਵੇਗਾ। ਹੁਣ ਹੋਟਲ ਜਾਵਾਂਗਾ, ਤਾਂ ਘਰ ਪਹੁੰਚਣ 'ਚ ਦੇਰ ਹੋ ਜਾਵੇਗੀ।"

ਉਹਨੂੰ ਲੱਗਾ, ਮਾਨੋ ਸਾਰਾ ਸੰਸਾਰ ਹੀ ਉਸਦਾ ਮਜ਼ਾਕ ਉਡਾਉਣ ਲਈ, ਅੰਦਰ ਹੀ ਅੰਦਰ ਗੋਂਦ ਗੁੰਦ ਰਿਹਾ ਹੈ। ਸਟੀਫ਼ਨ (ਜਾਰਜ ਦਾ ਦੂਸਰਾ ਪੁੱਤਰ) ਬੀਮਾਰ ਸੀ। ਇਹ ਗੱਲ ਜਾਰਜ ਨੇ, ਉਹਨੂੰ ਪਹਿਲਾਂ ਨਹੀਂ ਸੀ ਦੱਸੀ। ਹੱਸਦਾ-ਹੱਸਦਾ ਡੇਢ ਘੰਟੇ ਤੱਕ ਮੇਰਾ ਕੰਮ ਕਰਦਾ ਰਿਹਾ, ਇਸੇ ਲਈ ਉਹਨੂੰ ਡੋਸਾ ਖੁਆਉਣਾ ਚਾਹੁੰਦਾ

ਸੀ, ਇਹ ਸੱਭ ਸੋਚਦਾ ਹੋਇਆ ਕਿੱਟੀ ਮਨ ਹੀ ਮਨ ਫ਼ਿਕਰਮੰਦ ਹੋਇਆ।

ਇਕ ਵਾਰ ਕਿੱਟੀ ਕ੍ਰਿਸਮੱਸ 'ਤੇ ਉਹਨਾਂ ਦੇ ਘਰ ਗਿਆ। ਸਾਰ੍ਹਾ ਦੇ ਹੁਕਮ ਦੀ ਪਾਲਣਾ ਲਈ ਤਤਪਰ ਜਾਰਜ ਨੂੰ ਦੇਖ ਕੇ, ਉਹਨੇ ਸੋਚਿਆ 'ਇਹ ਤਾਂ ਸਤੀ ਭਗਤ ਸ਼ਰੋਮਣੀ ਹੈ। ਘਰ 'ਚ ਪਤਨੀ ਦਾ ਹੀ ਬੋਲ-ਬਾਲਾ ਹੈ। ਇਸ ਨਾਲ ਕਿੱਟੀ ਨੂੰ ਇਹ ਸੰਤੋਸ਼ ਵੀ ਹੋਇਆ ਕਿ ਜਾਰਜ 'ਜੋਰੂ ਦਾ ਗ਼ੁਲਾਮ' ਤਾਂ ਹੈ। ਕਿੱਟੀ ਦੇ ਘਰ 'ਚ ਇਸ ਤੋਂ ਇੱਕਦਮ ਉਲਟੀ ਹਾਲਤ ਸੀ। ਵਿਆਹ ਦੇ ਮਗਰੋਂ ਦਾ ਜੋਸ਼ ਖ਼ਤਮ ਹੋ ਜਾਣ ਪਿੱਛੋਂ, ਰਤਨਾ ਵੀ ਹੋਰ ਪਤਨੀਆਂ ਵਰਗੀ ਹੀ ਪਤਨੀ ਹੋ ਗਈ ਸੀ। ਪਰ ਰਤਨਾ ਦੇ ਬੀਮਾਰ ਹੋ ਜਾਣ 'ਤੇ ਕਿੱਟੀ ਰਾਤ-ਦਿਨ ਚਿੰਤਿਤ ਹੋ ਜਾਂਦਾ। ਉਦੋਂ ਕਚਹਿਰੀ ਦਾ ਕੰਮ ਵੀ ਠੀਕ ਤਰ੍ਹਾਂ ਨਾ ਹੋ ਸਕਦਾ।

ਸਾਰ੍ਹਾ ਦੇ ਪ੍ਰਸੂਤ ਸਮੇਂ ਕਿੱਟੀ ਸਾਈਕਲ 'ਤੇ ਸਿਵਲ ਹਸਪਤਾਲ ਗਿਆ। ਵੇਟਿੰਗ ਰੂਮ 'ਚ ਜਾਰਜ ਬੈਠਾ ਅਖ਼ਬਾਰ ਪੜ੍ਹ ਰਿਹਾ ਸੀ। ਲਾਗਲੇ ਵਾਰਡ 'ਚੋਂ ਸਾਰ੍ਹਾ ਦੇ ਕਰਾਹੁਣ ਦੀ ਆਵਾਜ਼ ਸੁਣਾਈ ਦੇ ਰਹੀ ਸੀ। ਸੁਣ ਕੇ ਕਿੱਟੀ ਦਾ ਦਿਲ ਪੰਘਰ ਗਿਆ। ਜਾਰਜ ਵਲ ਵੇਖਿਆ, ਤਾਂ ਉਹ ਸਚਿੱਤਰ ਸਮਾਚਾਰ-ਪੱਤਰ 'ਚ ਨਿਸ਼ਚਿੰਤ ਮਗਨ ਜਾਪ ਰਿਹਾ ਸੀ।

## 23. ਕਿੱਟੀ ਦਾ ਦੌਰਾ

ਅਥਕੇਨ ਪ੍ਰਯੁਕਤੋਡੇਅਮ ਪਾਪਮ ਚਰਤੀ ਪੂਰੁਸ਼: ।
ਅਨਿੱਛ ਨਿੱਵ ਵਾਰਸ਼ਣੇਅ, ਬਲਾਦਿਵ ਨਿਯੋਜਿਤ: ॥

ਬਿਨਾ ਇੱਛਾ ਦੇ ਮਨੁੱਖ ਨੂੰ ਪਾਪ ਕਰਨ ਲਈ, ਪ੍ਰੇਰਿਤ ਕਰਨ ਵਾਲੀ ਕਿਹੜੀ ਸ਼ਕਤੀ ਹੈ? ਇਹ ਪ੍ਰਸ਼ਨ ਤ੍ਰੇਤਾ ਯੁੱਗ ਤੋਂ ਮਨੁੱਖ ਪੁੱਛਦਾ ਚਲਿਆ ਆ ਰਿਹਾ ਹੈ। ਇਸ ਦਾ ਉੱਤਰ ਕੁਝ ਵੀ ਹੋਵੇ, ਪਰ ਹੱਥੋਂ ਗ਼ਲਤ ਕੰਮ ਹੋ ਜਾਣ 'ਤੇ ਉਸ 'ਤੇ ਪਸ਼ਚਾ-ਤਾਪ ਕਰਨ ਵਾਲੇ ਨੂੰ ਪਰਮਾਤਮਾ ਹੀ ਆਖਣਾ ਚਾਹੀਦਾ ਹੈ। ਦੌਰੇ ਦੇ ਮੌਕੇ 'ਤੇ, ਜਿਸ ਸਰਕਾਰੀ ਅਫ਼ਸਰ ਦਾ ਪੈਰ ਨਾ ਤਿਲਕੇ, ਉਸਨੂੰ ਧਰਮਰਾਜ ਕਹਿਣਾ ਚਾਹੀਦਾ ਹੈ ਜਾਂ ਮਹਾਂਮੂਰਖ।

ਉਹਨੀਂ ਦਿਨੀਂ ਦੌਰੇ ਵੇਲੇ ਰੈਵੇਨੀਊ ਮਹਿਕਮੇ ਦੇ ਕਰਮਚਾਰੀ ਲੜਾਈ ਵੇਲੇ ਛਾਉਣੀ ਤੋਂ ਛੁੱਟੇ ਫ਼ੌਜੀਆਂ ਵਾਂਗ ਹੁੰਦੇ ਸਨ। ਘਰ ਛੱਡ ਕੇ ਦੂਰ ਜਾਂਦਿਆਂ ਹੀ, ਹਰ ਰੋਜ਼ ਮਨ-ਭਾਉਂਦਾ ਭੋਜਨ, ਲੋਕਾਂ 'ਤੇ ਅਧਿਕਾਰ, ਗੱਪ ਸ਼ੱਪ, ਆਪਣੇ ਰੋਹਬ ਨੂੰ ਵਾਰ-ਵਾਰ ਜਾਂਚ-ਪਰਖ ਕੇ ਦੇਖਣ ਦੀ ਇੱਛਾ ਇਹ ਸੱਭ ਮਿਲ ਕੇ 'ਅਕੈਕਮਪੈਅਨਰ-ਥਾਏ' (ਇਕ-ਇਕ ਚੀਜ਼ ਜਿਵੇਂ ਕਿ ਜੋਬਨ, ਰੂਪ, ਜਾਇਦਾਦ ਤੇ ਉੱਪਰੋਂ ਮੂਰਖਤਾ

ਆਦਿ ਅਨਰਥ ਦਾ ਕਾਰਨ) ਦੇ ਸਮਾਨ ਹੋ ਜਾਂਦਾ ਹੈ। ਅਫ਼ਸਰਾਂ ਨਾਲ ਨੇੜੇ ਦਾ ਸੰਪਰਕ ਹੁੰਦਾ ਹੈ। ਮਾਤਹਿਤ ਹਰਕਾਰਾ, ਗੌੜਾ,* ਕੁਲਕਰਨੀ, ਨੌਕਰਾਂ ਵਾਂਗ ਅੱਗੇ-ਪਿੱਛੇ ਦੌੜਦੇ ਹਨ। ਅਜਿਹੇ ਖੁੱਲ੍ਹ-ਖੁਲਾਸ ਦੇ ਦਿਨਾਂ 'ਚ, ਦੌਰੇ ਸਮੇਂ ਜੇ ਇਕ ਅਨੁਭਵੀ ਕਲਰਕ ਵੀ ਨਾਲ ਹੋਵੇ, ਤਾਂ ਕਹਿਣਾ ਹੀ ਕੀ ?

ਇਸ ਵਾਰ ਦੌਰੇ 'ਤੇ ਹੈੱਡ-ਕਲਰਕ ਜੋਸ਼ੀ ਰਾਮ ਰਾਏ ਦੇ ਨਾਲ ਕਿੱਟੀ ਨੂੰ ਜਾਣਾ ਪਿਆ। ਉਸਦੇ ਦੌਰੇ ਪ੍ਰਸਿੱਧ ਸਨ। ਉਸਦੇ ਕਾਰਨਾਮੇ ਰੈਵੇਨੀਊ ਵਿਭਾਗ ਦੇ ਰਿਕਾਰਡਾਂ 'ਚ ਸੁਨਹਿਰੀ ਅੱਖਰਾਂ 'ਚ ਲਿਖੇ ਜਾ ਸਕਦੇ ਹਨ। ਇਕ ਵਾਰ ਚਰ੍ਹੀ ਦੇ ਖੇਤ 'ਚ ਇਕ ਪਿੰਡ ਦੀ ਤੀਵੀਂ ਨੂੰ ਇਹ ਕਹਿ ਕੇ ਡਰਾ ਦਿੱਤਾ ਸੀ ਕਿ ਤੇਰੇ 'ਤੇ ਜੁਰਮਾਨਾ ਲਾਵਾਂਗਾ। ਇਕ ਵਾਰ ਤਹਿਸੀਲਦਾਰ ਨੂੰ ਚੌਪਾਲ 'ਚ ਬਿਠਾ ਕੇ ਪਿਛਲੇ ਕਮਰੇ 'ਚ ਪ੍ਰੇਮ-ਲੀਲਾ ਰਚਾਈ ਸੀ। ਉਹਦੇ ਬਾਰੇ ਅਜਿਹੀਆਂ ਅਨੇਕਾਂ ਕਹਾਣੀਆਂ ਮਸ਼ਹੂਰ ਸਨ। ਕਈ ਵਾਰੀ ਰਾਤ ਨੂੰ ਤਾਸ਼ ਖੇਡਦਿਆਂ, ਉਹਦੇ ਮਿੱਤਰ ਉਹਦੀ ਇਸ ਕੀਰਤੀ ਦਾ ਬਖਾਣ ਕਰਦੇ। ਉਸਦਾ ਅਕਸਰ ਉਹ ਇਹੀ ਉੱਤਰ ਦਿੰਦਾ, "ਆਓ, ਤੁਸਾਂ ਲੋਕਾਂ ਨੂੰ ਵੀ ਇਕ-ਅੱਧ ਕਹਾਣੀ ਸੁਣਾ ਸਕਦਾ ਹਾਂ, ਜਾਂ ਤੁਹਾਡੀ ਕੀਰਤੀ ਮੈਂ ਕੀ ਦੱਸਾਂ।" ਪਰ ਉਸ ਨਾਲ ਜੋੜੀਆਂ ਕਹਾਣੀਆਂ ਦਾ, ਉਹਨੇ ਕਦੇ ਉਜ਼ਰ ਵੀ ਨਾ ਕੀਤਾ। ਗੱਲਾਂ ਹੀ ਗੱਲਾਂ 'ਚ ਇਕ ਵਾਰ ਕਿੱਟੀ ਵੀ ਉਸਦਾ ਅਜਿਹਾ ਹੀ ਮਜ਼ਾਕ ਉਡਾਉਣ ਲੱਗਾ ਪਰ ਜੋਸ਼ੀ ਰਾਮ ਰਾਏ ਨੂੰ ਇਸ 'ਜੂਨੀਅਰਮੋਸਟ' ਦਾ ਮਜ਼ਾਕ ਚੰਗਾ ਨਾ ਲੱਗਾ। ਇਕਦਮ ਉਹਦੀ ਵਲ ਮੁੜ ਕੇ ਲਲਕਾਰਦਿਆਂ ਹੋਇਆਂ ਕਿਹਾ, "ਏ ਕਰਿਸ਼ਨ ਜੀ, ਤੂੰ ਦੂਸਰਿਆਂ ਨੂੰ ਦੇਖ ਕੇ ਜਲਿਆ ਨਾ ਕਰ। ਤੈਨੂੰ ਖਾਧਾ-ਪੀਤਾ ਨਹੀਂ ਪਚੇਗਾ। ਤੇਰਾ ਵੀ ਪੋਲ ਖੋਲ੍ਹ ਦਿਆਂ।" ਤਦ ਕਿੱਟੀ ਦੇ 'ਇਹ ਸੱਭ ਤੁਹਾਨੂੰ ਹੀ ਮੁਬਾਰਿਕ ਹੋਵੇ।' ਕਹਿਣ 'ਤੇ ਰਾਮ ਰਾਏ ਨੇ ਬਿਨਾ ਅੱਗਾ-ਪਿੱਛਾ ਦੇਖਿਆਂ, ਕਹਿ ਦਿੱਤਾ, "ਮੈਨੂੰ ਪਤਾ ਹੈ, ਤੂੰ ਮਰਦ ਨਹੀਂ।" ਤਾਸ਼ ਖੇਡਣ ਵਾਲੇ ਸਾਰੇ ਖਿੜ ਖਿੜਾ ਕੇ ਹੱਸ ਪਏ। ਰਾਮ ਰਾਏ ਹਮੇਸ਼ਾ ਇਹੀ ਮਜ਼ਾਕ ਕਰਿਆ ਕਰਦਾ ਸੀ। ਕਿੱਟੀ ਨੂੰ ਲੱਗਾ ਕਿ ਇਹ ਵਿਅੰਗ ਉਸਦੇ ਨਿਪੁੱਤਰ ਹੋਣ ਵਲ ਸੰਕੇਤ ਹੈ। ਉਸਦਾ ਚਿਹਰਾ ਗੰਭੀਰ ਹੋ ਗਿਆ। ਇੰਨਾ ਹੀ ਨਹੀਂ ਇਕ ਹੋਰ ਕਲਰਕ ਨੇ ਉਹਨੂੰ ਛੇੜਦਿਆਂ ਆਖਿਆ, "ਰਾਮੱਣਾ, ਕਿਉਂ ਜਲਦਬਾਜ਼ੀ ਕਰ ਰਹੇ ਹੋ, ਬੱਚਿਆਂ ਦਾ ਸੁੱਖ ਕੀ ਹੈ ? ਇਹ ਤੈਨੂੰ ਪਤਾ ਨਹੀਂ ! ਚਾਰ ਦਿਨ ਮੌਜ ਕਰਨ ਦਿਉ। ਇਕ ਵਾਰ ਸ਼ੁਰੂ ਹੋ ਗਿਆ, ਤਾਂ ਤੈਨੂੰ ਵੀ ਪਿੱਛੇ ਛੱਡ ਜਾਏਗਾ।" ਦੂਸਰੇ ਨੇ ਇਕ ਹੋਰ ਢੰਗ ਨਾਲ ਗੱਲ ਕੀਤੀ "ਹੇ ਕਰਿਸ਼ਨ ਜੀ, ਤੁਸੀਂ ਆਪਣੇ ਸਹੁਰੇ ਨੂੰ ਦੇਖ ਕੇ ਹੀ ਕੁਝ ਸਬਕ ਸਿਖੋ। ਬੁੱਢਾ ਹੋ ਗਿਆ, ਪਰ ਲੱਤ ਨਹੀਂ ਗਈ। ਉਸਦਾ ਜੁਆਈ ਬਣ ਕੇ ਵੀ ਤੂੰ ਕੀ ਨਾਂ ਖੱਟਿਆ ?"

---

* ਉੱਤਰ ਭਾਰਤ ਦੇ ਜੱਟਾਂ ਵਾਂਗ, ਇਹ ਮੈਸੂਰ ਦੀ ਇਕ ਮਹੱਤਵਪੂਰਨ ਜਾਤ ਹੈ। ਆਮ ਤੌਰ 'ਤੇ ਇਹ ਕਿਸਾਨ ਹੁੰਦੇ ਹਨ। ਕਿਸਾਨਾਂ 'ਚ ਇਹ ਸ਼ਬਦ ਸਮਾਨ-ਆਰਥਕ ਵੀ ਹੈ।

ਜੋਸ਼ੀ ਰਾਮ ਰਾਏ ਦਾ ਵਿਚਾਰ ਕਿੱਟੀ ਨੂੰ ਕੇਵਲ ਗਲਾਂ ਨਾਲ ਹੀ ਢਿੱਲਾ ਪਾ ਦੇਣ ਦਾ ਨਹੀਂ ਸੀ। ਸਗੋਂ ਉਹਦੀ ਇਕ ਯੋਜਨਾ ਸੀ। ਉਸਦੇ ਜਾਲ 'ਚ ਫਸੇ ਸੱਭੋ ਕਲਰਕ ਕੋਈ ਨਾ ਕੋਈ ਗ਼ਲਤ ਕੰਮ ਕਰਕੇ ਰਾਮ ਰਾਏ ਨੂੰ ਕਹਿਣ ਲਈ ਇਕ ਮੌਕਾ ਦੇ ਬੈਠਦੇ ਸਨ। ਉਹ ਜਦੋਂ ਰਾਮ ਰਾਏ ਦਾ ਮਜ਼ਾਕ ਸ਼ੁਰੂ ਕਰਦੇ, ਤਾਂ ਉਹ ਉਹਨਾਂ ਦਾ ਮੂੰਹ ਇਹ ਆਖ ਕੇ ਬੰਦ ਕਰ ਦਿੰਦਾ ਕਿ ਉਹਨਾਂ ਦੀ ਪੋਲ-ਪੱਟੀ ਦਾ ਵੀ ਉਸਨੂੰ ਪਤਾ ਹੈ। ਕਿੱਟੀ ਦੇ ਬਾਰੇ ਵੀ ਰਾਮ ਰਾਏ ਨੇ ਆਪਣੇ ਦੋਸਤਾਂ ਦੇ ਸਾਹਮਣੇ ਪ੍ਰਤਿੱਗਿਆ ਕੀਤੀ ਸੀ 'ਇਸ ਮੁੰਡੇ ਨੂੰ ਬਹੁਤ ਮਸਤੀ ਚੜ੍ਹੀ ਹੋਈ ਹੈ, ਐਤਕੀਂ ਮੈਂ ਇਹਦੀ ਮਸਤੀ ਲਾਹ ਦਿਆਂਗਾ।'

ਮਸਤੀ ਲਾਹ ਦਿੱਤੀ ਗਈ।

ਉਸ ਭਿਆਨਕ ਅਨੁਭਵ ਨੇ ਕਿੱਟੀ ਨੂੰ ਜੜ੍ਹੋਂ ਹਿਲਾ ਦਿੱਤਾ। ਪਤਾ ਨਹੀਂ ਕਿਉਂ ਉਹ ਉਸ ਲਈ ਤਿਆਰ ਹੋ ਗਿਆ। ਇਹ ਖ਼ੁਦ ਵੀ ਨਾ ਸਮਝ ਸਕਿਆ। ਉਸ ਗੰਦਗੀ, ਉਸ ਗ਼ਲਾਜ਼ਤ ਨੂੰ ਦੇਖ ਕੇ ਵੀ ਪਤਾ ਨਹੀਂ, ਉਹ ਕਿਉਂ ਪਿੱਛੇ ਨਾ ਹਟਿਆ। ਰਾਘੱਪਾ ਦਾ ਜੁਆਈ ਹੋਣ ਦਾ ਹੰਕਾਰ ਸੀ, ਜਾਂ ਦੌਰੇ ਦਾ ਅਸਰ ਸੀ, ਜਾਂ ਰਾਮ ਰਾਏ ਦੀ ਛੇੜਖ਼ਾਨੀ ਦਾ, ਜਾਂ ਨਵੇਂ ਅਨੁਭਵ ਦੀ ਉਤਸੁਕਤਾ ਦਾ; ਉਹਨੂੰ ਕੁਝ ਸਮਝ ਨਾ ਆਇਆ। ਉਹ ਮੁੜ-ਮੁੜ ਸੋਚਦਾ 'ਉਹ ਇਹ ਕਿਵੇਂ ਕਰ ਬੈਠਾ, ਉਹ ਰਾਜ਼, ਉਹ ਡਰ, ਉਹ ਗੰਦਗੀ, ਉਹ ਬੁਰਾਈ' ਇਕ-ਇਕ ਨੂੰ ਯਾਦ ਕਰਕੇ, ਉਹਦਾ ਸਰੀਰ ਕੰਬ ਜਾਂਦਾ। ਇਕ-ਇਕ ਗੱਲ ਉਹਦੇ ਮਨ 'ਚ ਵਾਰ-ਵਾਰ ਚੱਕਰ ਕੱਟਦੀ। 'ਕਰਿਸ਼ਨ ਜੀ, ਤੁਸੀਂ ਪਹਿਲਾਂ ਹੋ ਆਉ, ਮੈਂ ਇਥੇ ਖੜਾ ਹਾਂ' ਇਹ ਯਾਦ ਕਰਦਿਆਂ 'ਥੂ-ਥੂ-ਥੂ' ਆਖ ਕੇ ਥੁੱਕਦਾ ਜਾਂਦਾ। ਕਲਰਕਾਂ 'ਚ ਇਹ ਗੱਲ ਫੈਲ ਗਈ। ਉਹਨਾਂ ਦੇ ਸਾਹਮਣੇ ਆਪਣੇ ਕਾਗ਼ਜ਼ਾਤ ਦੇਖਦਿਆਂ ਵੀ ਉਹ 'ਥੂ-ਥੂ' ਕਰਦਾ ਜਾਂਦਾ। ਉਹ ਸੋਚਦਾ ਕਿ ਉਹ ਇਹ ਗੰਦਗੀ ਬਰਦਾਸ਼ਤ ਕਰ ਸਕੇਗਾ ?......

ਰਾਮਰਾਏ ਦੀ ਚੌਕੜੀ 'ਚ ਉਹਦਾ ਨਾਂ 'ਥੂ ਕੁਲਕਰਨੀ' ਪ੍ਰਸਿੱਧ ਹੋ ਗਿਆ।

ਕੈਂਪ ਦੇ ਖ਼ਤਮ ਹੋਣ ਦਾ ਦਿਨ ਸੀ। ਇੰਨਾ ਕੁਝ ਕਰਨ ਵਾਲੇ ਛੂਆ-ਛੂਤ 'ਚ ਵਿਸ਼ਵਾਸ਼ ਕਰਨ ਵਾਲੇ ਕਲਰਕਾਂ ਨੇ ਘਿਉ ਦੇ ਪਕੌੜੇ ਖਾ ਕੇ ਕੈਂਪ ਨੂੰ ਸਮੇਟਨ ਦੀ ਵਿਉਂਤ ਬਣਾਈ। ਰਾਮਰਾਏ ਨੇ ਗੌੜ 'ਤੇ ਰੁਹਬ ਝਾੜਿਆ, 'ਏ ਗੌੜ ਜੀ, ਅੱਜ ਵਧੀਆ ਜਿਹਾ ਮੱਖਣ ਆਉਣਾ ਚਾਹੀਦਾ ਹੈ। ਇਕੋ ਘਰ ਦਾ ਹੋਵੇ। ਦਲਾਲ ਵਾਂਗ, ਇਧਰ-ਉਧਰ ਦਾ ਇਕੱਠਾ ਕਰ ਕੇ — ਥੋੜ੍ਹਾ ਗਾਂ ਦਾ ਥੋੜ੍ਹਾ ਮੱਝ ਦਾ, ਥੋੜ੍ਹਾ ਬੱਕਰੀ ਦਾ, ਥੋੜ੍ਹਾ ਗਧੀ ਦਾ ਮਿਲਾ ਕੇ ਲਿਆਉਣ 'ਤੇ ਤਹਿਸੀਲਦਾਰ ਸਾਹਬ ਕਿਵੇਂ ਖਾਣਗੇ ? ਇਹ ਤੇਰੇ ਆਪਣੇ ਹੀ ਸੋਚਣ ਦੀ ਗੱਲ ਹੈ।' ਗੌੜ ਨੇ ਉਹਦੇ ਹੁਕਮ ਅਨੁਸਾਰ, ਆਪਣੇ ਭਰੋਸੇ-ਯੋਗ ਕਿਸਾਨ ਦੇ ਘਰੋਂ ਹੀ ਮੱਖਣ ਲਿਆ ਕੇ ਦਿੱਤਾ। ਤਵਨੱਪਾ ਦਾ ਮੱਖਣ ਸਾਰੇ ਪਿੰਡ 'ਚ ਪ੍ਰਸਿੱਧ ਸੀ। ਮੱਖਣ ਗਰਮ ਕਰਨ ਨੂੰ ਰਖਿਆ ਗਿਆ। ਘਿਉ ਗਰਮ ਹੋ ਕੇ, ਇਕ ਸੁਹਣੇ ਗੁਲਾਬੀ ਰੰਗ 'ਚ ਆ ਗਿਆ। ਰਾਮਰਾਏ ਨੇ ਐਲਾਨ ਕੀਤਾ 'ਅਜਿਹਾ ਚੰਗਾ ਘਿਉ ਸਾਰੇ ਦੌਰੇ 'ਚ ਕਿਧਰੇ ਨਹੀਂ ਦੇਖਿਆ। ਜਾਣ ਤੋਂ ਪਹਿਲਾਂ, ਉਸ ਮੱਖਣ ਦੇਣ ਵਾਲੇ ਗੌੜ ਤੋਂ ਦੋ ਰੁਪਏ ਇਨਾਮ

ਹੋਰ ਝਾੜਨਾ ਚਾਹੀਦਾ ਹੈ ।' ਇੰਨੇ ਨੂੰ ਲੱਚਪੱਾ ਨੂੰ ਇਕ ਗੱਲ ਸੁਝੀ । ਉਹ ਬੋਲਿਆ, 'ਰਾਮੱਣਾ, ਅਜਿਹੇ ਘਿਉ 'ਚ ਇਕ-ਦੋ 'ਅੰਬਾੜੀ ਪਾਨ'* ਪਾਏ ਜਾਣ, ਤਾਂ ਕਿੰਨਾ ਮਜ਼ਾ ਆਏਗਾ ।' ਢੂੰਡਣ 'ਤੇ ਪਤਾ ਲੱਗਾ ਕਿ ਅੰਬਾੜੀ ਪਾਨ ਇਕ ਦਿਨ ਪਹਿਲਾਂ ਹੀ ਖ਼ਤਮ ਹੋ ਗਏ ਸਨ । ਰਾਮਰਾਏ ਨੇ ਹਰਕਾਰੇ ਨੂੰ ਪਾਨ ਲਿਆਉਣ ਨੂੰ ਭਜਾਇਆ । ਹਰਕਾਰੇ ਨੂੰ ਸਾਰੇ ਪਿੰਡ ਦਾ ਚੱਕਰ ਲਾਉਣ 'ਤੇ ਵੀ, ਜਦ ਅੰਬਾੜੀ ਦੇ ਪਾਨ ਨਾ ਮਿਲੇ; ਤਾਂ ਉਹ ਕਾਲੇ ਪਾਨ ਦੇ ਪੱਤੇ ਲੈ ਆਇਆ । ਕੁਝ ਪਹਿਲਾਂ ਪਤਾ ਹੁੰਦਾ, ਤਾਂ ਹਰਕਾਰੇ ਨੂੰ ਦੂਸਰੇ ਪਿੰਡ ਭੇਜ ਕੇ, ਉਹੀ ਪਾਨ ਮੰਗਵਾਏ ਜਾ ਸਕਦੇ ਸਨ । ਇਧਰ ਘਿਉ ਖ਼ੂਬ ਖੌਲਣ ਲੱਗ ਪਿਆ ਸੀ ।

ਰਾਮਰਾਏ ਚਿੱਲਾ ਉੱਠਿਆ, "ਪਾਉ, ਕਾਲੇ ਪਾਨ ਹੀ ਪਾਉ । ਸਾਲਾ ਸਾਡਾ ਕੀ ਜਾਵੇਗਾ ।" ਉਹਦੇ ਸਾਥੀਆਂ ਨੇ 'ਮੇਰੇ ਲਈ ਇਕ, ਮੇਰੇ ਲਈ ਦੋ' ਆਖਦਿਆਂ-ਆਖਦਿਆਂ ਉੱਬਲਦੇ ਘਿਉ 'ਚ ਪੰਝੀ-ਤੀਹ ਪਾਨ ਸੁਟ ਦਿੱਤੇ । ਘਿਉ ਦੀ ਖ਼ੁਸ਼ਬੋ ਸਾਰੇ ਚੌਪਾਲ 'ਚ ਪਸਰ ਗਈ । ਚੁੱਲ੍ਹੇ ਤੋਂ ਪਤੀਲਾ ਲਾਹਿਆ ਗਿਆ । ਘਿਉ ਦੀ ਚਮਕ ਘੱਟ ਹੋ ਗਈ । ਝੱਗ ਉੱਠ ਰਹੀ ਸੀ । 'ਹੈਂ ! ਇਹ ਕੀ ਸਾਰਾ ਘਿਉ ਹਰਾ ਹੋ ਗਿਆ ।'

ਰਾਮਰਾਏ ਬੋਲਿਆ, "ਘਿਉ ਕੀ ਕਰੇਗਾ ? ਸੌ ਕੁ ਪਾਨ ਪਾ ਦਿੱਤੇ ।"

ਤਦ ਲੱਚਪੱਾ ਚਿੱਲਾਇਆ — "ਮੱਖਣ 'ਚ ਉਹਨੇ ਕਿਤੇ ਜ਼ਹਿਰ ਤਾਂ ਨਹੀਂ ਮਿਲਾ ਦਿੱਤਾ !"

ਇਹ ਸੁਣਦਿਆਂ ਹੀ, ਰਾਮਰਾਏ ਕਹਿਕਹਾ ਮਾਰ ਕੇ ਜ਼ੋਰ ਦੀ ਬੋਲਿਆ, "ਬੁਲਾਉ ਉਹਨੂੰ ।" ਹਰਕਾਰੇ ਦੇ ਆਉਂਦਿਆਂ ਹੀ ਉਹਨੇ ਕਿਹਾ, "ਜਾਉ, ਉਸ ਮੱਖਣ ਦੇਣ ਵਾਲੇ ਨੂੰ ਬੁਲਾ ਕੇ ਲਿਆਉ । ਨਾਲ ਹੀ ਉਸ ਗੌੜ** ਨੂੰ ਵੀ ਬੁਲਾ ਲਿਆਉਣਾ ।"

ਉਹ ਵਿਚਾਰਾ ਰੋਟੀ ਖਾਣ ਬੈਠਾ ਹੀ ਸੀ ਕਿ ਘਬਰਾ ਕੇ ਭੱਜਾ ਆਇਆ । ਗੌੜ ਪਹਿਲਾਂ ਹੀ ਉਥੇ ਆ ਕੇ ਖੜਾ ਸੀ । ਰਾਮਰਾਏ ਨੇ ਤਹਿਕੀਕਾਤ ਸ਼ੁਰੂ ਕੀਤੀ ।

"ਕਿਉਂ ਭਈ, ਤੇਰਾ ਨਾਂ ਕੀ ਹੈ ?"

"ਮੇਰਾ ਨਾਂ ਤਵਨੱਪਾ ਹੈ ਸਾਹਬ ।"

"ਇਸੇ ਪਿੰਡ ਦੇ ਰਹਿਣ ਵਾਲੇ ਹੋ ਕੀ ?"

"ਜੀ ਸਾਹਬ ।"

"ਤੇਰੇ ਖੇਤ ਦਾ ਲਗਾਨ ਇਸ ਵਾਰ ਜ਼ਿਆਦਾ ਲੱਗਿਆ ਹੈ ਕੀ ?"

ਇਹ ਸੋਚ ਕੇ ਕਿ 'ਮੱਖਣ ਤੋਂ ਖ਼ੁਸ਼ ਹੋ ਕੇ, ਸਾਹਬ ਲਗਾਨ ਘੱਟ ਕਰ ਦੇਣਗੇ', ਤਵਨੱਪਾ ਖ਼ੁਸ਼ੀ ਨਾਲ ਬੋਲਿਆ :—

"ਜੀ ਸਾਹਬ ।"

---

* ਦੱਖਣ ਵਿਚ ਘਿਉ ਬਣਾਉਣ ਵੇਲੇ, ਪਾਨ ਜਲਾ ਕੇ ਘਿਉ ਬਣਾਉਣ ਦਾ ਰਿਵਾਜ ਹੈ । ਉਹ ਜਲਿਆ ਹੋਇਆ ਪਾਨ ਵੀ ਖਾਧਾ ਜਾਂਦਾ ਹੈ ।

** ਕਿਸਾਨ ।

"ਤਾਂ ਤੂੰ ਸਾਨੂੰ ਜ਼ਹਿਰ ਖੁਆਉਣ ਦਾ ਸੋਚਿਆ ?"

"ਕੀ ਆਖਦੇ ਹੋ ਸਾਹਬ ?" ਤਵਨੱਪਾ ਨੇ ਗੱਲ ਸਮਝ ਨਾ ਆਉਣ ਕਰਕੇ ਪੁੱਛਿਆ।

ਰਾਮਰਾਏ ਨੇ ਇਕਦਮ ਗੁੱਸੇ 'ਚ ਆ ਕੇ ਆਖਿਆ,

"ਜ਼ਹਿਰ ਹੈ ਉਏ ! ਤੇਰੀ ਜ਼ੋਰੂ ਦੀ...ਜ਼ਹਿਰ ਖਾ ਕੇ ਮਰ ਜਾਵਾਂਗੇ, ਦੇਖਿਆ। ਹੁਣੇ ਪਾਗ਼ਲ ਕੁੱਤੇ ਨੂੰ ਖੁਆ ਕੇ ਦਿਖਾਉਂਦਾ ਹਾਂ। ਮੱਖਣ 'ਚ ਜ਼ਹਿਰ ਮਿਲਾ ਕੇ ਸਾਰੇ ਅਫ਼ਸਰਾਂ ਨੂੰ ਮਾਰ ਦੇਣ ਦਾ ਸੋਚਿਆ ਸੀ...ਸੱਚ ਦਸ...ਬਦਮਾਸ਼ ਕਿਤੋਂ ਦਾ ?...ਦੇਖ ਉਸ ਪਤੀਲੇ 'ਚ।"

ਡੌਰ-ਭੌਰ ਹੋ ਕੇ ਤਵਨੱਪਾ ਨੇ ਉਸ ਭਾਂਡੇ 'ਚ ਝਾਕਿਆ। ਘਿਉ ਦੇ ਹਰੇ ਰੰਗ ਨੂੰ ਵੇਖ ਕੇ ਉਹ ਘਬਰਾ ਗਿਆ।

"ਹੈਂ ! ਇਹ ਕੀ ਹੋ ਗਿਆ, ਮੇਰੀ ਤਾਂ ਸਮਝ ਨਹੀਂ ਆ ਰਿਹਾ ਸਾਹਬ !"

"ਉਏ, ਤੈਨੂੰ ਕਿਵੇਂ ਸਮਝ ਆਏਗੀ ? ਤੂੰ ਤਾਂ ਬਹੁਤ ਈਮਾਨਦਾਰ ਆਦਮੀ ਏਂ ਨਾ ? ਤੂੰ ਸਰਕਾਰੀ ਅਫ਼ਸਰਾਂ ਨੂੰ ਜ਼ਹਿਰ ਦੇਣ ਵਾਲਾ ਏਂ।...ਕਿਉਂ ਉਏ ਅਫ਼ਸਰਾਂ ਨੂੰ ਮਾਰ ਕੇ ਵੱਡਾ ਬਣੇਂਗਾ ? ਚੰਗੀ ਗੱਲ ਹੈ। ਚਾਰ ਦਿਨ ਜੇਲ੍ਹ ਦੀ ਹਵਾ ਖਾਏਂਗਾ, ਤਾਂ ਸਭ ਠੀਕ ਹੋ ਜਾਏਗਾ। ਲਕਸ਼ਮਣ ਰਾਉ, ਸ਼ਿਕਾਇਤ ਲਿਖਵਾਉ, ਇਸ ਦੀ ਸਟੇਟਮੈਂਟ ਲਉ। ਪੁਲਸ ਦੇ 'ਚਾਟੀਲ' ਸਾਹਬ ਵੀ ਏਥੇ ਹੀ ਹਨ, ਗੌੜ ਸਾਹਬ ਤੁਹਾਨੂੰ ਇਹਦੀ ਗਵਾਹੀ ਦੇਣੀ ਪਏਗੀ।"

"ਹੈਂ, ਮੈਨੂੰ ਜੇਲ੍ਹ ਕਿਉਂ...?"

"ਗੌੜ ਸਾਹਬ, ਦਸੋ ਇਹਨੂੰ ਇਹਨੇ ਕੀ ਕੀਤਾ ਹੈ ?"

ਗੌੜ ਨੇ ਤਵਨੱਪਾ ਨੂੰ ਸਮਝਾਇਆ, ਸਰਕਾਰੀ ਅਫ਼ਸਰਾਂ ਨੂੰ ਲਗਾਨ ਵਧੇਰੇ ਲਾਉਣ ਕਰ ਕੇ ਜ਼ਹਿਰ ਦੇ ਕੇ ਮਾਰਨ ਦੀ ਕੋਸ਼ਿਸ਼ ਕੀਤੀ ਹੈ। ਇਹ ਫ਼ੌਜਦਾਰੀ ਦਾ ਮੁਕਦਮਾ ਉਸ 'ਤੇ ਕੀਤਾ ਜਾ ਰਿਹਾ ਹੈ।...ਘਬਰਾ ਕੇ ਤਵਨੱਪਾ ਨੇ ਰਾਮਰਾਏ ਦੇ ਪੈਰ ਫੜ੍ਹ ਲਏ। ਰਾਮਰਾਏ ਨੇ ਗੌੜ ਨੂੰ ਉਂਗਲੀਆਂ ਦੇ ਇਸ਼ਾਰੇ ਨਾਲ ਪੰਝੀ ਰੁਪਏ ਜ਼ੁਰਮਾਨਾ ਦੇਣ ਨੂੰ ਆਖਿਆ। ਤਵਨੱਪਾ ਸਿਰ 'ਤੇ ਪੈਰ ਰਖ ਕੇ, ਘਰ ਗਿਆ ਅਤੇ ਦਸ ਰੁਪਏ ਘਰੋਂ, ਦਸ ਕਿਤਿਉਂ ਅਤੇ ਪੰਜ ਹੋਰ ਕਿਤਿਉਂ ਇਕੱਠੇ ਕਰ ਕੇ ਭੱਜਾ ਆਇਆ ਅਤੇ ਰਾਮਰਾਏ ਦੇ ਪੈਰਾਂ 'ਤੇ ਰਖ ਕੇ ਹੱਥ ਜੋੜਨ ਲੱਗਾ। ਰਾਮਰਾਏ ਨੇ ਸੰਜੀਦਗੀ ਨਾਲ ਆਖਿਆ, "ਕੇਵਲ ਦੰਡ ਦੇਣ ਨਾਲ ਕੰਮ ਨਹੀਂ ਚਲੇਗਾ ਤਵਨੱਪਾ। 'ਫਿਰ ਕਦੇ ਅਜਿਹਾ ਨਹੀਂ ਕਰੋਗੇ', ਇਸ ਗੱਲ ਦੀ ਆਪਣੇ ਕੁੱਲ-ਦੇਵਤਾ ਦੇ ਨਾਂ 'ਤੇ ਸਹੁੰ ਚੁਕਣੀ ਹੋਵੇਗੀ। ਕਸਮ ਖਾ।" ਤਵਨੱਪਾ ਨੇ ਦੋਵੇਂ ਹੱਥ ਛਾਤੀ 'ਤੇ ਰਖ ਕੇ ਕਿ ਬੜੇ ਵੱਡੇ ਸੰਕਟ 'ਚੋਂ ਪਾਰ ਹੋ ਗਿਆ, ਉਥੋਂ ਖਿਸਕ ਗਿਆ।

ਗੌੜ ਸਾਹਬ ਨੂੰ ਘਰ ਘੱਲ ਕੇ, ਉਸੇ ਘਿਉ 'ਚ ਸਾਰੇ ਅਫ਼ਸਰਾਂ ਨੇ ਤਵਨੱਪਾ ਦਾ ਨਾਂ ਲੈ ਕੇ ਅਸ਼ੀਰਵਾਦ ਦਿੰਦਿਆਂ, ਪੇਟ ਭਰ ਕੇ, ਖ਼ੂਬ ਤ੍ਰਿਪਤ ਹੋ ਕੇ ਭੋਜਨ ਕੀਤਾ। ਪੰਝੀਆਂ ਰੁਪਇਆਂ ਨੂੰ ਦੱਖਣਾ ਸਮਝ ਕੇ, ਆਪੋ ਵਿਚ ਬਰਾਬਰ-ਬਰਾਬਰ

ਵੰਡ ਲਿਆ ।

ਕਿੱਟੀ ਦੇ ਹੱਥ ਵੀ ਤਿੰਨ ਰੁਪਏ ਲੱਗੇ । ਉਹਨੇ ਸ਼ਰਮ ਤਾਂ ਛੱਡ ਹੀ ਦਿੱਤੀ । 'ਹੁਣ ਇਹੀ ਆਉਣ ਦਿਉ ।' ਸੋਚ ਕੇ ਚੁਪ-ਚਾਪ ਰੁਪਏ ਜੇਬ 'ਚ ਪਾ ਲਏ ।

ਸ਼ਹਿਰ ਪਰਤਣ ਪਿਛੋਂ ਕਚਹਿਰੀ 'ਚ ਰਾਮਰਾਏ ਨੇ ਕਿੱਟੀ ਦੀ ਪਿੱਠ ਥਪਥਪਾਉਂਦਿਆਂ ਤਾਰੀਫ਼ ਕੀਤੀ, 'ਤੂੰ ਸੱਚਾ ਮਰਦ ਏਂ । ਸਾਡੇ ਵਰਗੇ ਲੋਕ ਵੀ ਪਹਿਲੇ ਹੀ ਦੌਰੇ 'ਚ ਇੰਨੇ ਡੂੰਘੇ ਨਹੀਂ ਉਤਰੇ ਸਨ । ਤੂੰ ਤਾਂ ਰਿਕਾਰਡ ਬ੍ਰੇਕ ਕਰ ਦਿੱਤਾ ।' ਦੂਸਰਿਆਂ ਨੇ ਵੀ ਕਿੱਟੀ ਨੂੰ ਆਖਿਆ, 'ਤੇਰੇ ਜਿੰਨੀ ਹਿੰਮਤ ਸਾਡੇ 'ਚ ਨਹੀਂ ।' ਕਿੱਟੀ ਨੇ ਇਹ ਸੋਚਿਆ ਸੀ ਕਿ ਉਹਨੇ ਵੀ ਉਹੀ ਕੁਝ ਕੀਤਾ ਹੈ, ਜੋ ਦੂਸਰੇ ਕਰਦੇ ਹਨ । ਪਰ ਹੁਣ ਉਹਨੂੰ ਸਮਝ ਆਈ ਕਿ ਉਹ ਸਭ ਤੋਂ ਅੱਗੇ ਵਧ ਗਿਆ ਹੈ ।

ਜਦ ਕਿੱਟੀ ਕੋਈ ਗ਼ਲਤੀ ਕਰ ਬਹਿੰਦਾ ਅਤੇ ਦੂਸਰਿਆਂ ਤੋਂ ਡਾਂਟ ਖਾਂਦਾ, ਤਾਂ ਉਸ ਵਿਚ ਇਹ ਛੁਪਿਆ ਹੋਇਆ ਅਭਿਮਾਨ ਵੀ ਹੁੰਦਾ ਸੀ ਕਿ ਉਹ ਭਾਵੇਂ ਕਿੰਨਾ ਹੀ ਭੈੜਾ ਕਿਉਂ ਨਾ ਹੋਵੇ, ਪਰ ਉਹ ਆਫ਼ਿਸ 'ਚ ਜਾਰਜ ਨੂੰ ਛੱਡ ਕੇ ਬਾਕੀ ਸਾਰਿਆਂ ਨਾਲੋਂ ਕਿਤੇ ਚੰਗਾ ਹੈ । ਇਹ ਉਸਦੀ ਸਦਾਚਾਰਕ ਰੱਖਿਆ ਕਰਦਾ । ਪਰ ਹੁਣ ਇਹ ਅਭਿਮਾਨ ਝੂਠਾ ਹੈ, ਇਹ ਪ੍ਰਮਾਣ ਸਹਿਤ ਸਿੱਧ ਹੋ ਗਿਆ । ਹੁਣ ਵੀ ਉਹਦਾ ਮਨ, ਇਹ ਮੰਨਣ ਨੂੰ ਤਿਆਰ ਨਹੀਂ ਸੀ ਕਿ ਉਹ ਨੈਤਿਕ ਪੱਖੋਂ ਰਾਮਰਾਏ ਨਾਲੋਂ ਨੀਵਾਂ ਹੈ, ਪਰ ਵਾਸਤਵਿਕ ਸਥਿਤੀ ਤੋਂ ਇਨਕਾਰ ਤਾਂ ਨਹੀਂ ਕੀਤਾ ਜਾ ਸਕਦਾ ਸੀ । ਉਹਦੇ ਆਪਣੀ ਚੌਹੀਂ-ਪਾਸੀ ਬੈਠੇ ਨੈਤਿਕਤਾ-ਹੀਣ ਲੋਕਾਂ 'ਚ ਵੀ, ਅਨਜਾਣੇ 'ਚ ਆਪਣੀ-ਆਪਣੀ ਇਕ ਨੈਤਿਕਤਾ ਹੁੰਦੀ ਹੈ । ਕੀ ਉਹ ਉਹਦੇ ਲਈ ਨਹੀਂ ਹੋ ਸਕਦੀ ? ਇਹ ਪ੍ਰਸ਼ਨ ਵਾਰ-ਵਾਰ ਉਸਦੇ ਮਨ 'ਚ ਚੱਕਰ ਕੱਟਣ ਲੱਗੇ, ਪਰ ਉਹਨਾਂ ਦਾ ਕੋਈ ਉੱਤਰ ਉਹਨੂੰ ਨਾ ਮਿਲਿਆ ।

ਰਤਨਾ ਕੋਲ ਜਾਣ 'ਚ, ਉਹਨੂੰ ਡਰ ਜਿਹਾ ਲੱਗਣ ਲੱਗਾ । ਮਾਂ ਨਾਲ ਗੱਲ ਕਰਨ 'ਚ ਉਹਨੂੰ ਸ਼ਰਮ ਆਉਣ ਲੱਗ ਪਈ ਸੀ । ਉਹਨੂੰ ਇਹ ਡਰ ਲੱਗਣ ਲੱਗਾ ਸੀ ਕਿ ਪੂਜਾ 'ਚ, ਉਹਦੇ ਛੂਹਣ ਨਾਲ ਕਿਧਰੇ ਸ਼ਾਲਿਗਰਾਮ ਭ੍ਰਿਸ਼ਟ ਤਾਂ ਨਹੀਂ ਹੋ ਜਾਏਗਾ । ਉਹਨੂੰ ਜੀਵਨ ਹੀ ਨੀਰਸ ਲੱਗਣ ਲੱਗਾ । ਉਹਨੂੰ ਨੀਂਦ ਠੀਕ ਨਹੀਂ ਸੀ ਆਉਂਦੀ । ਨੀਂਦ 'ਚ ਬੁੜਬੁੜਾਉਣ ਦੀ ਆਦਤ ਵਧਣ ਲੱਗੀ । ਅਕਸਰ ਉਹਦਾ ਮਨ ਚੁਪ-ਚਾਪ ਬੈਠਣ ਨੂੰ ਕਰ ਆਉਂਦਾ । ਇਸ ਗੁੱਸੇ-ਭਰੀ ਚੁਪ 'ਚੋਂ, ਜੇ ਉਹਨੂੰ ਕੋਈ ਝੰਜੋੜ ਕੇ, ਉਹਦੇ ਨਾਲ ਗੱਲ ਕਰਨ ਦੀ ਕੋਸ਼ਿਸ਼ ਕਰਦਾ ਤਾਂ ਉਹਦਾ ਸਭ ਰਜੋਗੁਣ ਕਰੋਧ 'ਚ ਵਿਅਕਤ ਹੋ ਜਾਂਦਾ ।

ਕਚਹਿਰੀ 'ਚ ਉਹਦੇ ਕਾਰਨਾਮੇ ਦੀ ਕੀਰਤੀ ਫੈਲਣ 'ਚ, ਚਿਰ ਨਾ ਲੱਗਾ । ਪਤਾ ਨਹੀਂ ਜਦੋਂ ਹੋਰ ਲੋਕ ਰਾਮਰਾਏ ਦੇ ਸ਼ਿਕਾਰ ਹੋਏ ਸਨ, ਤਾਂ ਇੰਨਾ ਰੌਲਾ ਕਿਉਂ ਨਹੀਂ ਸੀ ਪਿਆ । ਕਿੱਟੀ ਦੇ ਨੈਤਿਕ ਦੁਰਅਭਿਮਾਨ ਦੇ ਕਾਰਨ ਜਾਂ ਉਹਦੀ ਉਮਰ ਘੱਟ ਹੋਣ ਕਰਕੇ ਜਾਂ ਪਸ਼ਚਾਤਾਪ ਪ੍ਰਗਟ ਕਰਦੇ ਮੁੱਖ ਦੇ ਕਾਰਨ, ਲੋਕਾਂ 'ਚ ਉਹਦੇ ਲਈ ਬਹੁਤ ਉਤਾਵਲ ਦਿਖਾਈ ਦਿੰਦੀ ਸੀ ।

ਉਹਨੂੰ ਡਰ ਲੱਗਣ ਲੱਗਾ ਕਿ ਸ਼ਾਇਦ ਇਹ ਗੱਲ ਜਾਰਜ ਦੇ ਕੰਨਾਂ ਤੱਕ ਵੀ ਪਹੁੰਚ ਗਈ ਹੋਵੇਗੀ। ਉਹਨੂੰ ਲੱਗਾ ਪਰੋਖੇ ਰੂਪ 'ਚ ਗੱਲ ਪਹੁੰਚਣ ਦੀ ਥਾਂ ਜੇ ਉਹ ਸਿੱਧਾ ਹੀ ਦੱਸ ਦੇਵੇ ਤਾਂ ਚੰਗਾ ਰਹੇਗਾ ਅਤੇ ਇਸਦੇ ਇਲਾਵਾ ਆਪਣੇ ਮਨ ਦੀ ਗੱਲ ਕਰਨ ਲਈ, ਉਹਦੇ ਕੋਲ ਜਾਰਜ ਤੋਂ ਛੁਟ, ਦੁਨੀਆਂ 'ਚ ਹੋਰ ਕੌਣ ਸੀ? ਇਕ ਦਿਨ ਉਹਨੇ ਸਭ ਕੁਝ ਜਾਰਜ ਦੇ ਸਾਹਮਣੇ ਉੱਗਲਛ ਦਿੱਤਾ। ਉਹਨੇ ਆਪਣੀ ਉਸ ਸਮੇਂ ਦੀ ਮਾਨਸਿਕ ਸਥਿਤੀ ਨੂੰ ਯਥਾਸੰਭਵ ਸਪੱਸ਼ਟ ਕਰ ਦਿੱਤਾ। ਸਾਰੇ ਆਫ਼ਿਸ 'ਚ ਇਹ ਕਹਾਣੀ ਫੈਲ ਜਾਣ 'ਤੇ ਵੀ, ਇਹ ਗੱਲ ਜਾਰਜ ਨੂੰ ਕਿਸੇ ਨੇ ਨਹੀਂ ਸੀ ਦੱਸੀ। ਉਹਦੇ ਮਾਨਸਿਕ ਦੁੱਖ ਲਈ ਜਾਰਜ ਕੋਲ ਕੋਈ ਜਵਾਬ ਨਹੀਂ ਸੀ। ਉਪਦੇਸ਼ ਦੇਣ ਦੀ ਸਮਰਥਾ ਵੀ ਉਹਦੇ ਵਿਚ ਨਹੀਂ ਸੀ। ਉਹ ਕੇਵਲ ਆਪਣੇ ਸਾਫ਼-ਸੁਥਰੇ ਚਰਿੱਤਰ ਨੂੰ ਦੂਸਰਿਆਂ ਅੱਗੇ ਰਖ ਸਕਦਾ ਸੀ। ਦੇਖਣ ਵਾਲੇ ਉਸ ਤੋਂ ਜਿੰਨਾ ਚਾਹੁਣ, ਸਿਖ ਸਕਦੇ ਸਨ। ਕਿੱਟੀ ਦੀ ਮਾਨਸਿਕ ਪੀੜ ਦੀ ਉਹਨੂੰ ਸਮਝ ਨਾ ਪਈ। ਉਹਨੇ ਸਿਰਫ਼ ਇੰਨੀ ਹੀ ਸਿੱਖਿਆ ਦਿੱਤੀ, 'ਆਪਣੀ ਸਿਹਤ ਦਾ ਧਿਆਨ ਰਖੋ।'

## 24. ਡੇਸਾਈ ਜੀ ਨਾਲ ਸੰਘਰਸ਼

ਰਾਘੱਪਾ ਪਾਨ ਲਾਉਂਦਿਆਂ-ਲਾਉਂਦਿਆਂ, ਵਿਚੇ ਹੀ ਛੱਡ ਕੇ ਕਿੱਟੀ ਨੂੰ ਆਖਣ ਲੱਗਾ, "ਅਜਿਹੇ ਬਨਾਵਟੀ ਬਜ਼ੁਰਗਾਂ ਨੂੰ ਰਾਹ 'ਤੇ ਲਿਆਉਣਾ ਚਾਹੀਦਾ ਹੈ। ਪੈਸੇ ਦੇ ਮਾਮਲੇ 'ਚ ਢਿੱਲ ਦੇਣ ਦਾ ਕੋਈ ਲਾਭ ਨਹੀਂ। ਹੁਣ ਜੇ ਕਿਸੇ ਦਾ ਮਾਣ ਜਾਏਗਾ, ਤਾਂ ਤੇਰਾ ਹੀ ਜਾਏਗਾ, ਡੇਸਾਈ ਜੀ ਦਾ ਕੀ ਜਾਏਗਾ?

ਤੁਹਾਡੇ ਘਰ ਦਾ ਪੈਸਾ ਦੱਬੀ ਬੈਠਾ ਹੈ। ਦਾਜ ਦਾ ਪੈਸਾ ਵੀ ਦੱਬ ਰਖਿਆ ਹੈ। ਇਉਂ ਹੀ ਸਭ ਕੁਝ ਨਿਗਲ ਜਾਵੇਗਾ ਅਤੇ ਇਧਰ ਤੂੰ ਬਿਆਜ ਦਿੰਦਾ-ਦਿੰਦਾ ਖੁਰੀ ਜਾ ਰਿਹਾ ਏਂ ਇਹ ਕਿੱਥੋਂ ਦਾ ਇਨਸਾਫ਼ ਹੈ! ਤੂੰ ਗੱਲ ਤਾਂ ਤੋਰ। ਜਦੋਂ ਗੱਲ ਸਾਡੇ ਤੀਕ ਆਏਗੀ ਤਾਂ ਜੋ ਕੁਝ ਕਰਨਾ ਹੈ, ਸੋਚਾਂਗੇ।"

ਗੱਲ ਇਹ ਸੀ ਕਿ ਗੰਗੱਵਾ ਨੇ ਵਰ-ਦੱਖਣਾ ਦੇ ਰੁਪਏ ਆਪ ਲੈ ਕੇ ਆਪਣੇ ਤਿਜੌਰੀ-ਰੂਪੀ ਡੇਸਾਈ ਜੀ ਪਾਸ ਰਖ ਦਿੱਤੇ ਸਨ। ਵਰ-ਦੱਖਣਾ ਦੇ ਭਰੋਸੇ ਕਿੱਟੀ ਨੇ ਕਰਜ਼ਾ ਲੈ ਲਿਆ ਸੀ। ਵਿਆਹ ਦੀ ਖ਼ੁਸ਼ੀ 'ਚ ਮਾਂ ਨਾਲ ਇਸ ਗੱਲ ਦਾ ਕੋਈ ਜ਼ਿਕਰ ਨਾ ਕਰ ਕੇ ਕਿੱਟੀ ਚੁਪ ਹੀ ਰਿਹਾ। 'ਇਹ ਇਕ ਤਰ੍ਹਾਂ ਚੰਗਾ ਹੀ ਹੈ। ਕਰਜ਼ਾ ਆਪਣੀ ਤਨਖ਼ਾਹ 'ਚੋਂ ਥੋੜ੍ਹਾ-ਥੋੜ੍ਹਾ ਮੋੜਦਾ ਰਹਾਂਗਾ। ਉਸ ਨਾਲ ਇਹ ਰੁਪਇਆ ਬਚ ਜਾਏਗਾ। ਇਸ ਉਤਸ਼ਾਹ ਨਾਲ ਕਿੱਟੀ ਨੇ ਆਪਣਾ ਵਿਆਹੁਤਾ ਜੀਵਨ ਸ਼ੁਰੂ ਕੀਤਾ। ਪੈਸੇ ਵਲੋਂ ਪਹਿਲਾਂ ਤੋਂ ਹੀ ਤੰਗ ਕਿੱਟੀ ਨੂੰ ਇਹ ਬੋਝ ਹੁਣ

ਕੁਝ ਜ਼ਿਆਦਾ ਹੀ ਲੱਗਣ ਲੱਗਾ। ਕੁਝ ਮਹੀਨੇ ਕਸ਼ਟ ਸਹਿ ਕੇ ਉਹਨੇ ਕੁਝ ਕਰਜ਼ ਤਾਂ ਲਾਹਿਆ। ਹੁਣ ਹੋਰ ਔਖ ਸਹਿਣ ਦਾ ਮਨ ਨਹੀਂ ਸੀ। ਵੱਢੀ ਦੇ ਪੈਸੇ ਚਾਹ-ਪਾਣੀ 'ਚ ਹੀ ਉਡ ਜਾਂਦੇ। ਇਸ ਤਰ੍ਹਾਂ ਦੋ ਵਰ੍ਹਿਆਂ 'ਚ ਹੀ ਕਰਜ਼ੇ ਦਾ ਵਿਆਜ ਦੇਣਾ ਵੀ ਬੁਰਾ ਲੱਗਣ ਲੱਗਾ। ਤਿੰਨਾਂ ਮਹੀਨਿਆਂ 'ਚ ਇਕ ਵਾਰ ਕਰਜ਼ੇ ਦਾ ਵਿਆਜ ਦੇਣ ਜਾਂਦਿਆਂ, ਉਹ ਘਰੋਂ ਦੁੱਖੀ ਹੋ ਕੇ ਜਾਂਦਾ। ਵਿਆਹ ਦਾ ਚਾਅ ਵੀ ਹੁਣ ਖ਼ਤਮ ਹੋ ਗਿਆ। ਉਹ ਸੋਚਦਾ ਸੀ ਕਿ ਘੱਟੋ-ਘੱਟ ਉਸਦੀ ਔਖ ਦੇਖ ਕੇ ਹੀ ਮਾਂ ਆਪਣੇ-ਆਪ ਵਰ-ਦੱਖਣਾ ਦਾ ਪੈਸਾ ਦੇ ਦੇਵੇਗੀ, ਪਰ ਮਾਂ ਨੇ ਇਸ ਗੱਲ 'ਤੇ ਘੋਰ ਚੁਪ ਧਾਰ ਰਖੀ ਸੀ।

ਰਾਘੱਪਾ ਨੂੰ ਇਹਨਾਂ ਸਾਰੀਆਂ ਗੱਲਾਂ ਦਾ ਪਤਾ ਸੀ। ਰਤਨਾ ਕਦੇ-ਕਦੇ ਇਹ ਗੱਲਾਂ ਦੱਸਿਆ ਕਰਦੀ ਸੀ, ਪਰ ਉਹ ਖ਼ੁਦ ਇਸ ਬਾਰੇ 'ਚ ਮੂੰਹ ਨਹੀਂ ਸੀ ਖੋਲ੍ਹਣਾ ਚਾਹੁੰਦਾ। ਕਿੱਟੀ ਹੀ ਗੱਲ ਸ਼ੁਰੂ ਕਰੇ ਉਹ ਇਸ ਗੱਲ ਦੀ ਉਡੀਕ ਕਰ ਰਿਹਾ ਸੀ। ਡੇਸਾਈ ਜੀ ਦਾ ਬਨਾਉਟੀ ਵਡੱਪਨ ਉਹਨੂੰ ਫੁੱਟੀ ਅੱਖ ਨਾ ਭਾਉਂਦਾ। ਉਹਨੂੰ ਲੱਗਦਾ ਕਿ ਉਹਨਾਂ ਦਾ ਅਜਿੱਤ ਵਿਅਕਤਿਤਵ ਉਸਦੀਆਂ ਚੰਚਲ ਪ੍ਰਵਿਰਤੀਆਂ ਦਾ ਮਖ਼ੌਲ ਉਡਾ ਰਿਹਾ ਹੈ। ਡੇਸਾਈ ਜੀ ਨੇ ਵੀ ਗੰਗੱਵਾ ਦੀ ਇੱਛਾ ਅਨੁਸਾਰ ਵਿਆਹ ਤੋਂ ਇਕ ਵਰ੍ਹੇ ਬਾਅਦ ਰਾਘੱਪਾ ਨੂੰ ਬੁਲਾ ਕੇ ਕਿੱਟੀ ਨੂੰ ਗੋਦ ਲੈਣ ਦੇ ਸਿਲਸਿਲੇ 'ਚ ਗੱਲ ਤੋਰੀ ਸੀ। ਵਿਆਹ ਤੋਂ ਬਾਅਦ ਰਾਘੱਪਾ ਦੀ ਇੱਛਾ ਵੀ ਮੱਠੀ ਪੈ ਗਈ ਸੀ। ਰਾਘੱਪਾ ਨੇ ਉੱਤਰ ਦਿੱਤਾ ਸੀ ਕਿ ਇਹ ਕੰਮ ਉਹਦੀ ਦੂਸਰੀ ਧੀ ਦੇ ਵਿਆਹ ਮਗਰੋਂ ਹੋਵੇਗਾ। ਤਾਂ ਡੇਸਾਈ ਜੀ ਨੇ ਕਿਹਾ ਕਿ ਕਰਾਰ ਵਿਚ ਤਾਂ ਇਹ ਗੱਲ ਨਹੀਂ ਸੀ। ਇਸ 'ਤੇ ਰਾਘੱਪਾ ਦਾ ਕਹਿਣਾ ਸੀ ਕਿ ਇਹੀ ਆਮ ਰਿਵਾਜ ਹੈ। ਡੇਸਾਈ ਜੀ ਨੂੰ ਗੱਲ ਠੀਕ ਲੱਗੀ। ਫਿਰ ਵੀ ਜ਼ੋਰ ਪਾ ਕੇ ਬੋਲੇ, 'ਦੂਸਰੀ ਕੁੜੀ ਦੇ ਵਿਆਹ 'ਤੇ ਮਨ-ਚਾਹਿਆ ਖ਼ਰਚ ਕਰੋ। ਪਰ ਗੋਦ ਲੈਣ ਦੀ ਰਸਮ ਹੋ ਹੀ ਜਾਣੀ ਚਾਹੀਦੀ ਹੈ।' ਇਸ 'ਤੇ ਰਾਘੱਪਾ ਬੋਲਿਆ, 'ਨਹੀਂ, ਪਹਿਲਾਂ ਵਿਆਹ ਹੋ ਜਾਵੇ, ਬਾਅਦ 'ਚ ਸਭ ਕੁਝ ਕਿੱਟਣਾ ਦਾ ਹੀ ਹੈ।' ਡੇਸਾਈ ਜੀ ਇਸ 'ਤੇ ਨਿਰੁਤਰ ਹੋ ਗਏ। ਉਂਜ ਇਹ ਵੀ ਚਹੁੰ ਕੁ ਵਰ੍ਹਿਆਂ ਦੀ ਹੀ ਗੱਲ ਸੀ, ਇਸ ਲਈ ਡੇਸਾਈ ਜੀ ਨੇ ਗੰਗੱਵਾ ਨੂੰ ਤਸੱਲੀ ਦਿੱਤੀ।

ਇਸ ਨਾਲ ਡੇਸਾਈ ਜੀ ਦੀ ਪੂਰੀ ਹਾਰ ਤਾਂ ਨਾ ਹੋਈ, ਪਰ ਥੋੜ੍ਹਾ ਅਭਿਮਾਨ ਜ਼ਰੂਰ ਟੁੱਟਾ, ਨਾਲ ਹੀ ਉਹਨਾਂ ਨੂੰ ਇਸ 'ਤੇ ਕੁਝ ਸੰਦੇਹ ਵੀ ਹੋਇਆ। ਪਰ ਰਾਘੱਪਾ ਦੇ ਸਾਹਮਣੇ ਗੰਗੱਵਾ ਨੂੰ ਸਮਝਾਉਂਦੇ ਹੋਏ ਆਖਿਆ, "ਠੀਕ ਤਾਂ ਹੈ, ਹੁਣ ਦੂਸਰੇ ਵਿਆਹ 'ਚ ਦਿਨ ਹੀ ਕਿੰਨੇ ਰਹਿ ਗਏ ਹਨ! ਹੁਣ ਕਰਾਰ ਤਾਂ ਪੱਕਾ ਜਿਹਾ ਹੋ ਹੀ ਗਿਆ ਹੈ।" ਫਿਰ ਵੀ ਉਹਨਾਂ ਰਾਘੱਪਾ ਤੋਂ ਪੁੱਛਿਆ, "ਜੇ ਤੁਸੀਂ ਕਰਾਰ ਤੋੜ ਦਿਉ ਤਾਂ...?"

ਰਾਘੱਪਾ ਨੇ ਹੁਣ ਮਨ 'ਚ ਆਖਿਆ, 'ਉਹ ਹੋ! ਡੇਸਾਈ ਤੇਰੀ ਇਹ ਹਿੰਮਤ ਕਿ ਤੂੰ ਮੈਨੂੰ ਇਹ ਆਖੇਂ।' ਉਸ ਦਿਨ ਤੋਂ ਉਹ ਡੇਸਾਈ ਨੂੰ ਘੇਰਨ ਲਈ ਮੌਕੇ ਦੀ ਤਾੜ 'ਚ ਸੀ।

ਉਸਦੇ ਮੂਰਖ ਜੁਆਈ ਨੂੰ ਰਾਘੱਪਾ ਲਈ ਮੌਕਾ ਜੁਟਾਉਣ 'ਚ ਇੰਨੇ ਵਰ੍ਹੇ ਲੱਗ ਗਏ । ਆਖ਼ਿਰ ਕਿੱਟਨਾ ਨੇ ਉਹ ਮੌਕਾ ਦੇ ਹੀ ਦਿੱਤਾ । ਉਹਨੇ ਇਕ ਦਿਨ ਆਪਣੇ ਸਹੁਰੇ ਨੂੰ ਆਪਣੀ ਵਰ-ਦੱਖਣਾ ਤੇ ਕਰਜ਼ ਦੀ, ਗੱਲ ਵਿਸਥਾਰ ਨਾਲ ਆਖ ਸੁਣਾਈ। ਉਹਨੇ ਦੱਸਿਆ, "ਮੈਨੂੰ ਆਪਣੀ ਮਾਂ ਦੀ ਅਕਲ 'ਤੇ ਭਰੋਸਾ ਹੈ । ਇਹ ਠੀਕ ਹੈ ਕਿ ਉਹ ਜੋ ਕੁਝ ਕਰਦੀ ਹੈ, ਮੇਰੀ ਭਲਾਈ ਲਈ ਹੀ ਕਰਦੀ ਹੈ, ਪਰ ਮੈਨੂੰ ਸੂਦ ਦੇਣਾ ਪੈਂਦਾ ਹੈ ਅਤੇ ਜਾਰਜ ਦੇ ਸਾਹਮਣੇ ਝੂਠੇ ਪੈਣਾ ਪੈਂਦਾ ਹੈ । ਇਸਦੇ ਇਲਾਵਾ ਮਾਂ ਨੇ ਜੋ ਵੀ ਪੈਸਾ ਰਖਿਆ ਹੈ, ਉਸਦਾ ਕੋਈ ਕਾਗਜ਼-ਪੱਤਰ ਵੀ ਨਹੀਂ । ਅੱਜ-ਕੱਲ੍ਹ ਦੇ ਜ਼ਮਾਨੇ 'ਚ ਸਭੇ ਕਾਗਜ਼-ਪੱਤਰ ਸਹੀ ਹੋਣ 'ਤੇ ਵੀ, ਧੋਖਾ ਖਾਣ ਦੀ ਨੌਬਤ ਆ ਜਾਂਦੀ ਹੈ । ਰੋਜ਼ ਇਹੋ ਜਿਹੇ ਕੇਸ ਅਸੀਂ ਆਪਣੀ ਕਚਹਿਰੀ 'ਚ ਦੇਖਦੇ ਹਾਂ । ਡੇਸਾਈ ਜੀ ਤਾਂ ਬਹੁਤ ਭਲੇ ਆਦਮੀ ਹਨ, ਪਰ ਅੱਜ-ਕੱਲ੍ਹ ਜ਼ਮਾਨਾ ਹੀ ਖ਼ਰਾਬ ਹੈ ।"

ਰਾਘੱਪਾ ਨੇ ਕਿੱਟੀ ਨੂੰ ਡੇਸਾਈ ਜੀ ਦੇ ਖ਼ਿਲਾਫ਼ ਖੜਾ ਕਰਨ ਦੀ ਗੱਲ ਪਹਿਲਾਂ ਹੀ ਸੋਚ ਰਖੀ ਸੀ । ਇਸਦਾ ਪਹਿਲਾ ਕਾਰਨ ਇਹ ਸੀ ਕਿ ਮੁਤਬੰਨਾ ਬਣਾਉਣ ਦੀ ਗੱਲ ਨੂੰ ਅਗੇ ਟਾਲ ਦੇਣ ਕਰਕੇ, ਉਹਦੇ ਬਾਰੇ ਕਿੱਟੀ ਨੂੰ ਸ਼ੰਕਾ ਹੋ ਗਈ ਹੋਵੇਗੀ ਅਤੇ ਡੇਸਾਈ ਦਾ ਪ੍ਰਭਾਵ ਉਸ 'ਤੇ ਹੋਰ ਵੀ ਵਧ ਗਿਆ ਹੋਵੇਗਾ । ਉਹ ਪ੍ਰਭਾਵ ਨੂੰ ਘੱਟ ਕਰ ਕੇ ਕਿੱਟੀ ਨੂੰ ਉਹਨੇ ਆਪਣੀ ਜੇਬ 'ਚ ਪਾਉਣਾ ਸੀ । ਇਸ ਮੌਕੇ ਨੂੰ ਦੇਖ ਕੇ, ਉਹਨੇ ਆਪਣੀ ਪੁਜ਼ੀਸ਼ਨ ਨੂੰ ਮਜ਼ਬੂਤ ਬਣਾ ਲਿਆ । ਉਹਨੇ ਗੱਲ ਅਗੇ ਤੋਰਦਿਆਂ ਆਖਿਆ, "ਕਿੱਟਣੇ ! ਮੈਂ ਤੈਨੂੰ ਧੋਖਾ ਨਹੀਂ ਦਿੰਦਾ । ਮੇਰੇ ਲਈ ਤੇਰੇ ਤੇ ਰਤਨਾ 'ਚ ਕੀ ਫ਼ਰਕ ਹੈ । ਮੇਰੇ ਮਨ 'ਚ ਕੋਈ ਭੇਦ-ਭਾਵ ਨਹੀਂ । ਤੂੰ ਮੇਰੇ ਪੁੱਤਰ ਸਮਾਨ ਏਂ ਪਹਿਲੀ ਗੱਲ ਤਾਂ ਇਹ ਹੈ ਕਿ ਡੇਸਾਈ ਜੀ ਨਾਲ ਝਗੜਾ ਮੁੱਲ ਲੈਣ ਦੀ ਲੋੜ ਨਹੀਂ, ਜੇ ਉਹ ਦੇ ਦੇਣ, ਤਾਂ ਠੀਕ, ਨਹੀਂ ਤਾਂ ਸਾਫ਼-ਸਾਫ਼ ਗੱਲ ਕਰਨੀ ਪਏਗੀ ।" ਇਹ ਉਪਦੇਸ਼ ਦੇ ਕੇ, ਉਹਨੂੰ ਡੇਸਾਈ ਜੀ ਨਾਲ ਸਾਫ਼-ਸਾਫ਼ ਗੱਲ ਕਰਨ ਲਈ ਉਕਸਾਇਆ । ਇਸ 'ਚ ਉਹਦੀ ਅੰਤਰੀਵ ਇੱਛਾ ਇਹ ਸੀ ਕਿ ਕਰਜ਼ ਲਈ ਡੇਸਾਈ ਜੀ ਤੇ ਕਿੱਟੀ ਦਾ ਝਗੜਾ ਹੋਵੇਗਾ, ਤਾਂ ਉਹ ਵਿਚੋਲਾ ਬਣ ਆਪਣਾ ਫ਼ੈਸਲਾ ਦੇਵੇਗਾ ।

ਕਿੱਟੀ ਦੋ ਦਿਨਾਂ 'ਚ, ਆਪਣਾ ਸਾਰਾ ਹੌਸਲਾ ਇਕੱਠਾ ਕਰ ਕੇ ਡੇਸਾਈ ਜੀ ਦੇ ਘਰ ਆਇਆ । ਉਹਨੇ ਡੇਸਾਈ ਜੀ ਨਾਲ ਗੱਲ ਕਰਨ ਬਾਰੇ ਮਾਂ ਨੂੰ ਨਹੀਂ ਸੀ ਦਸਿਆ ।

ਡੇਸਾਈ ਜੀ ਬੈਠੇ ਜੰਤਰੀ ਦੇਖ ਰਹੇ ਸਨ । ਕਿੱਟੀ ਦਾ ਉਹਨਾਂ ਬਦੋ-ਬਦੀ ਮੁਸਕਰਾਉਂਦਿਆਂ ਸੁਆਗਤ ਕੀਤਾ । ਕਿੱਟੀ ਨੇ ਉਪਰਲੇ ਮਨ ਨਾਲ ਸੁੱਖ-ਸਾਂਦ ਪੁੱਛੀ ਅਤੇ ਨਿਮਰਤਾ ਦਾ ਵਿਖਾਵਾ ਕਰਦਿਆਂ, ਆਪਣੇ ਕਰਜ਼ੇ ਦੀ ਗੱਲ ਉਹਨਾਂ ਦੇ ਸਾਹਮਣੇ ਰਖੀ ।

ਡੇਸਾਈ ਜੀ ਨੇ ਪੁੱਛਿਆ, "ਕਿੰਨਾ ਕਰਜ਼ ਲਿਆ ਹੈ ?"

"ਪੰਜ ਸੌ ਰੁਪਏ ।"

"ਮੈਥੋਂ ਮੰਗਿਆ ਹੁੰਦਾ, ਤਾਂ ਮੈਂ ਨਾ ਦੇ ਦਿੰਦਾ ? ਹੁਣ ਜਾਣ ਦਿਉ । ਇਹ ਗੱਲ

ਹੋਇਆਂ, ਚਾਰ-ਪੰਜ ਵਰ੍ਹੇ ਬੀਤ ਗਏ ਹਨ, ਹੁਣ ਤੱਕ ਕਿੰਨਾ ਲਾਹ ਚੁੱਕੇ ਹੋ ?''

''ਪੈਸੇ ਬਚਦੇ ਹੀ ਨਹੀਂ, ਮੂਲ 'ਚੋਂ ਕੁਲ ਚਾਲ੍ਹੀ ਰੁਪਏ ਉੱਤਰ ਸਕੇ ਹਨ। ਕੇਵਲ ਵਿਆਜ ਹੀ ਦੇ ਰਿਹਾ ਹਾਂ।''

ਡੇਸਾਈ ਜੀ ਦੁਖੀ ਹੋ ਕੇ ਬੋਲੇ, ''ਸ਼ਰਮ ਨਹੀਂ ਆਉਂਦੀ ਤੈਨੂੰ, ਇਹ ਗੱਲ ਆਖਦਿਆਂ ?'' ਕਿੱਟੀ ਨੂੰ ਸੁੱਝ ਨਹੀਂ ਸੀ ਰਿਹਾ ਕਿ ਵਰ੍ਹ-ਦੱਖਣਾ ਦੀ ਗੱਲ ਕਿਵੇਂ ਚਲਾਏ ! ਡੇਸਾਈ ਸੀ ਨੇ ਆਪਣੀ ਗੱਲ ਅਗੇ ਵਧਾਈ। '' 'ਚੰਗਾ ਮੁੰਡਾ ਏ, ਚੰਗੀ ਤਰ੍ਹਾਂ ਗ੍ਰਹਿਸਥੀ ਚਲਾਏਂਗਾ।' ਇਹ ਸੋਚ ਕੇ ਅਸੀਂ ਵਿਚ ਪੈ ਕੇ ਤੇਰੇ ਲਈ ਇਹ ਕੁਝ ਕੀਤਾ। ਤੈਨੂੰ ਆਪਣੀ ਪਤਨੀ ਨੂੰ ਵੱਸ 'ਚ ਰਖਣਾ ਹੀ ਨਹੀਂ ਆਉਂਦਾ। ਤੂੰ ਕਦੇ ਵੀ ਆਪਣੀ ਮਾਂ ਨੂੰ ਇਹ ਨਹੀਂ ਪੁੱਛਿਆ, ''ਮਾਂ ਤੂੰ ਰੋਟੀ ਵੀ ਖਾਧੀ ਹੈ ਜਾਂ ਨਹੀਂ। ਨੌਕਰੀ ਕਰਦਾ ਏਂ, ਪੰਜ ਸੌ ਰੁਪਏ ਨਹੀਂ ਚੁਕਾ ਸਕਦਾ ? ਹੁਣ ਮੈਂ ਇਸ 'ਚ ਕੀ ਦੱਸਾਂ ?''

''ਮੈਂ ਸੋਚਿਆ ਸੀ ਪਰ-ਦੱਖਣਾ ਮਿਲਦਿਆਂ ਹੀ ਉਹਨਾਂ ਲੋਕਾਂ ਦਾ ਕਰਜ਼ਾ ਚੁਕਾ ਦਿਆਂਗਾ, ਪਰ ਹੁਣ ਕੇਵਲ ਸੂਦ ਹੀ ਦੇ ਪਾ ਰਿਹਾ ਹਾਂ। ਨੌਕਰੀ ਦੇਖ ਕੇ ਜਿਨ੍ਹਾਂ ਕਰਜ਼ਾ ਦਿੱਤਾ ਸੀ, ਉਹ ਹੁਣ ਤੱਕ ਚੱਪ ਬੈਠੇ ਰਹਿਣਗੇ ?'' ਕਿੱਟੀ ਨੇ ਸਾਰੀ ਸ਼ਰਮ ਛੱਡ ਕੇ ਆਖਿਆ।

''ਫਿਰ ਨੌਕਰੀ ਹੀ ਕਿਉਂ ਕਰ ਰਹੇ ਹੋ ? ਛੱਡ ਦਿਉ। ਤੇਰੀ ਮਾਂ ਕੁੱਝ ਨਾ ਕੁੱਝ ਕਰ ਕੇ ਤੈਨੂੰ ਅਤੇ ਤੇਰੀ ਘਰ ਵਾਲੀ ਨੂੰ, ਘਰ ਬਿਠਾ ਕੇ ਖੁਆ ਦਏਗੀ...... ।''

ਡੇਸਾਈ ਜੀ ਕਿੱਟੀ ਦੀ ਗੱਲ ਦਾ ਮਤਲਬ ਸਮਝ ਕੇ ਗੁੱਸੇ 'ਚ ਆ ਗਏ ਸਨ। ਉਹਨਾਂ ਦਾ ਗੁੱਸਾ ਦੇਖ ਕੇ ਕਿੱਟੀ ਦਲੀਲ ਭੁੱਲ ਗਿਆ ਅਤੇ ਉਹਨੇ ਸੋਚਿਆ ਕਿ ਅੱਜ ਗ਼ਲਤ ਸਮੇਂ 'ਤੇ ਆਪਣੇ ਸਹੁਰੇ ਦੀ ਸਿਖ ਦੀ ਵਰਤੋਂ ਕੀਤੀ ਗਈ ਹੈ।

''ਤੁਸੀਂ ਹੁਣ ਚਾਰ ਸੌ ਸੱਠ ਰੁਪਏ ਦੇ ਦਿਉ, ਤਾਂ ਉਹਨਾਂ ਦਾ ਕਰਜ਼ ਮੁਕਾ ਦਿਆਂ। ਤਨਖਾਹ 'ਚੋਂ ਤੁਹਾਨੂੰ ਹੀ ਦਿੰਦਾ ਜਾਵਾਂਗਾ, ਮਿਚ ਪੈਣ ਵਾਲੇ ਦੀ ਜ਼ਿੰਮੇਵਾਰੀ ਖ਼ਤਮ ਹੋ ਜਾਵੇਗੀ।''

''ਉਹ ਖਿਆਲ ਪਹਿਲਾ ਕਿਉਂ ਆਇਆ ? ਇਸ ਤੋਂ ਇਲਾਵਾ ਮਾਂ ਦੀ ਯਾਤਰਾ ਵਾਲੇ ਪੈਸੇ ਤੂੰ ਚੁਕਾ ਦਿੱਤੇ ? ਖ਼ੈਰ, ਉਹ ਜਾਣ ਦਿਉ, ਹੁਣ ਏਥੋਂ ਲੈ ਕੇ ਉਥੇ ਪਾਉਣ ਦਾ ਕੀ ਫ਼ਾਇਦਾ ?''

''ਫ਼ਾਇਦਾ ਤਾਂ ਕੁੱਝ ਨਹੀਂ।''

ਕਿੱਟੀ ਨੂੰ ਇੱਕਦਮ ਇਸ ਗੱਲ ਦਾ ਸ਼ੱਕ ਹੋਇਆ ਕਿ ਕਿਤੇ ਉਹਦੇ ਸਹੁਰੇ ਦੇ ਉਪਦੇਸ਼ ਦਾ ਤਾਂ ਡੇਸਾਈ ਜੀ ਨੂੰ ਪਤਾ ਨਹੀਂ ਲੱਗ ਗਿਆ। ਡੇਸਾਈ ਜੀ ਨੇ ਪਹਿਲਾਂ ਤੋਂ ਹੀ ਇਹ ਨਿਸ਼ਚਾ ਕਰ ਲਿਆ ਸੀ ਕਿ ਪੈਸੇ ਦੇ ਮਾਮਲੇ ਵਿੱਚ ਸਹੁਰੇ-ਜੁਆਈ ਦੇ ਵਿੱਚ ਨਹੀਂ ਪਏਗਾ। ਉਹਨਾਂ ਨੂੰ ਹਾਲੇ ਇਸ ਗੱਲ 'ਤੇ ਬਹਿਸ ਕਰਨ ਦੀ ਲੋੜ ਨਹੀਂ ਸੀ। ਲਾਚਾਰ ਹੋ ਕੇ ਕਿੱਟੀ ਨੇ ਫਿਰ ਗੱਲ ਅੱਗੇ ਚਲਾਈ।

''ਵਿਆਹ ਕਰਾਉਣ ਵਾਲਾ ਮੈਂ ਹੀ ਮੂਰਖ ਹਾਂ। ਕਰਜ਼ਾ ਤਾਂ ਵਿਆਹ ਲਈ ਹੀ ਲਿਆ ਸੀ, ਪਰ ਘੱਟੋ-ਘੱਟ ਵਰ-ਦੱਖਣਾ ਤਾਂ ਮੇਰੇ ਹੱਥ 'ਚ ਆਉਣੀ ਚਾਹੀਦੀ ਸੀ।''

ਡੇਸਾਈ ਜੀ ਨੂੰ ਮਨ-ਹੀ-ਮਨ ਅਸੰਤੋਸ਼ ਹੋਇਆ। ਜ਼ਰਾ ਸਿਧੇ ਬਹਿ ਕੇ, ਉਸਦੇ ਕੁਝ ਹੋਰ ਅਗੇ ਬੋਲਣ ਦਾ ਰਾਹ ਵੇਖ ਰਹੇ ਸਨ।

ਅਖ਼ੀਰ ਕੁਝ ਅੱਗਾ-ਪਿੱਛਾ ਸੋਚ ਕੇ, ਰੁਕਦੇ-ਰੁਕਦੇ ਬੋਲਿਆ, "ਸੁਣਿਆ ਸੀ, ਮਾਂ ਨੇ ਵਰ-ਦੱਖਣਾ ਅਤੇ ਪਹਿਲਾਂ ਦੇ ਹਜ਼ਾਰ ਰੁਪਏ ਤੁਹਾਡੇ ਹੀ ਕੋਲ ਰਖੇ ਹੋਏ ਹਨ।"

"ਖ਼ਬਰਦਾਰ ! ਕੀ ਸਮਝ ਰਖਿਐ ?"

"ਨਹੀਂ, ਮੈਂ ਤੁਹਾਡੇ ਕੋਲੋਂ ਮੰਗੇ ਨਹੀਂ, ਪਰ ਇਹ ਗੱਲ ਤਾਂ ਸੱਚ ਹੈ ਕਿ ਤੁਹਾਡੇ ਕੋਲ ਰਖੇ ਹੋਏ ਹਨ !"

"ਨਹੀਂ ! ਕੁਝ ਨਹੀਂ ਰਖਿਆ।"...ਡੇਸਾਈ ਜੀ ਤ੍ਰੇਲੀਓ-ਤ੍ਰੇਲੀ ਹੋ ਗਏ ਅਤੇ ਬਿਨਾ ਝੁਕੇ ਹੀ ਜੰਤਰੀ ਦੇਖਣ ਲਗੇ।

'ਹਾਲੇ ਉਹ ਕੋਈ ਹੋਰ ਗੱਲ ਕਰਨਗੇ, ਇਹ ਸੋਚ ਕੇ ਕਿੱਟੀ ਨੇ ਦਸ-ਪੰਦਰਾਂ ਮਿੰਟ ਉਡੀਕ ਕੀਤੀ, ਪਰ ਉਹ ਉਂਜ ਹੀ ਬੈਠੇ ਜੰਤਰੀ ਦੇਖਦੇ ਰਹੇ, ਉਹਨਾਂ ਮੰਹ ਤੱਕ ਨਾ ਹਿਲਾਇਆ।

ਕਹਿਰ ਦੀ ਚੁੱਪ ਤੋੜ ਕੇ ਕਿੱਟੀ ਨੇ ਆਖਿਆ, "ਅੱਛਾ, ਮੈਂ ਚਲਦਾ ਹਾਂ।"

"ਹੂੰ...!"

ਕਿੱਟੀ ਗੁੱਸੇ ਨਾਲ ਪੈਰ ਮਾਰਦਾ ਦਰਵਾਜ਼ੇ ਤੱਕ ਗਿਆ। ਇਕ ਵਾਰ ਗ਼ੁਬਾਰ ਉੱਤਰ ਜਾਣ ਮਗਰੋਂ, ਹਾਲੇ ਤੱਕ ਗੱਲ ਨਾ ਕਰ ਸਕਣ ਦੇ ਕਾਰਨ, ਉਹਦੀ ਸਾਰੀ ਸ਼ਕਤੀ ਉਹਦੇ ਮਸਤਕ ਨੂੰ ਉਬਾਲਣ ਲੱਗੀ। ਉਹਦੇ ਹੱਥ-ਪੈਰ ਕੰਬ ਰਹੇ ਸਨ। ਇੰਨੇ ਨੂੰ ਇਕ ਹੋਰ ਖ਼ਿਆਲ ਆ ਜਾਣ ਕਰਕੇ, ਉਹ ਦਰਵਾਜ਼ੇ ਦੇ ਬਾਹਰੋਂ ਹੀ ਖੜਾ-ਖੜਾ ਬੋਲਿਆ —

"ਤੁਸੀਂ ਮੈਥੋਂ ਸਹੁੰ ਚੁਕਵਾਈ ਸੀ। ਮਾਂ ਤੋਂ ਵੱਖਰਾ ਨਾ ਹੋਣ ਦੀ; ਅਤੇ ਮਾਮਾ ਜੀ ਨੂੰ ਗੋਦ ਲੈਣ ਦੀ ਕਸਮ ਖੁਆਈ ਸੀ। ਤੁਸੀਂ ਵੀ ਸਾਰਿਆਂ ਦੇ ਸਾਹਮਣੇ ਕਸਮ ਖਾਉ ਕਿ ਮਾਂ ਨੇ ਪੈਸੇ ਤੁਹਾਡੇ ਕੋਲ ਨਹੀਂ ਰਖੇ।" "ਮੌਕਾ ਆਉਣ 'ਤੇ ਸਹੁੰ ਚੁੱਕ ਲਵਾਂਗਾ", ਡੇਸਾਈ ਜੀ ਬੋਲੇ।

ਕੁਝ ਮੌਕਿਆਂ 'ਤੇ ਰਬ ਨਾਲ ਵੀ ਮੁਕਾਬਲਾ ਕਰਨ ਦਾ ਕਰੜਾ ਸਾਹਸ ਉਹਨਾਂ ਵਿਚ ਸੀ। ਕਿੱਟੀ ਹੋਰ ਕੁਝ ਨਾ ਆਖ ਕੇ ਦਰਵਾਜ਼ਾ ਟੱਪਣ ਨੂੰ ਹੀ ਸੀ ਕਿ ਡੇਸਾਈ ਜੀ ਨੇ ਉਹਨੂੰ ਬੁਲਾਇਆ ਅਤੇ ਇਕ ਦੁਖ-ਭਰੀ ਮੁਸਕਾਨ ਨਾਲ ਉਹ ਬੋਲੇ :—

"ਕਰਿਸ਼ਨ, ਜ਼ਰਾ ਇਧਰ ਤਾਂ ਆਉਣਾ। ਤੈਨੂੰ ਇਕ ਬਹੁਤ ਪੁਰਾਣੀ ਗੱਲ ਦੱਸਦਾ ਹਾਂ, ਤਾਂਕਿ ਤੈਨੂੰ ਪਤਾ ਲੱਗੇ। ਪਹਿਲੇ ਧਾਰਵਾੜ 'ਚ ਹੋਸਾਇਲੱਪੁਰ 'ਚ ਸਾਡਾ ਇਕ ਘਰ ਸੀ। ਮੇਰੇ ਮਨ੍ਹਾ ਕਰਨ 'ਤੇ ਵੀ ਮੇਰੇ ਪਿਤਾ ਜੀ ਨੇ ਉਹ ਘਰ ਵੇਚ ਦਿੱਤਾ। ਇਸ ਲਈ ਮੈਂ ਹੁਣ ਤੱਕ ਉਹਨਾਂ ਦਾ ਸ਼ਰਾਧ ਨਹੀਂ ਕਰਦਾ। ਤੈਨੂੰ ਪਤਾ ਰਹੇ, ਇਸ ਲਈ ਇਹ ਗੱਲ ਕਹਿ ਰਿਹਾ ਹਾਂ।"

ਕਿੱਟੀ ਨੂੰ ਇਹ ਗੱਲ ਸਮਝਣ 'ਚ ਇਕ ਮਿੰਟ ਲੱਗਾ। ਉਹ ਫਿਰ ਤੁਰਨ ਨੂੰ ਹੀ ਸੀ ਇੰਨੇ ਨੂੰ ਡੇਸਾਈ ਜੀ ਨੇ ਇਕ ਹੋਰ ਤੀਰ ਛੱਡਿਆ —

"ਇਹ ਗੱਲ ਆਪਣੇ ਸਹੁਰੇ ਨੂੰ ਵੀ ਦੱਸ ਦਈਂ, ਤਾਂ ਜੋ ਉਹਨਾਂ ਨੂੰ ਵੀ ਪਤਾ ਲੱਗੇ।"

ਡੇਸਾਈ ਜੀ ਦੀ ਇਹ ਗੱਲ ਸੁਣਨ ਪਿਛੋਂ ਰਾਘੱਪਾ ਬੋਲਿਆ, "ਤਾਂ ਅੱਜ ਤੋਂ ਡੇਸਾਈ ਜੀ ਅਤੇ ਮੇਰੇ 'ਚ ਲੜਾਈ ਸ਼ੁਰੂ ਹੋ ਗਈ।" ਕਿੱਟੀ ਝਗੜੇ ਤੋਂ ਡਰਦਾ ਸੀ। ਰਾਘੱਪਾ ਨੇ "ਤੂੰ ਚੁੱਪ ਰਹੁ, ਜੋ ਮੈਥੋਂ ਹੋਵੇਗਾ, ਉਹ ਮੈਂ ਕਰਾਂਗਾ। ਇਹ ਗੱਲ ਮਸ਼ਹੂਰ ਹੈ ਕਿ ਰਾਘੱਪਾ ਨੂੰ ਛੇੜਣ ਵਾਲੇ ਬਚ ਨਹੀਂ ਸਕਦੇ। ਇਸ ਗੱਲ ਦਾ ਡੇਸਾਈ ਜੀ ਨੂੰ ਵੀ ਪਤਾ ਰਹਿਣਾ ਚਾਹੀਦਾ ਹੈ।" ਆਖ ਕੇ ਮੁੱਛਾਂ 'ਤੇ ਤਾਅ ਦਿੱਤਾ।

## 25. ਰਾਘੱਪਾ ਦਾ ਦੋਰੰਗਾ ਰੂਪ

ਇਹਨਾਂ ਪੰਜਾਂ-ਛੇਆਂ ਵਰ੍ਹਿਆਂ 'ਚ ਰਾਘੱਪਾ ਕਾਫ਼ੀ ਹੱਦ ਤੱਕ ਬਦਲ ਗਿਆ ਸੀ। ਉਸ ਦਾ ਮੁੱਖ ਕਾਰਨ ਮਹਿਬੂਬ ਜਾਨ ਦੀ ਮੌਤ ਆਖਣਾ ਚਾਹੀਦਾ ਹੈ। ਉਸ ਦੀ ਮੌਤ ਦੇ ਮਗਰੋਂ, ਰਾਘੱਪਾ ਲਈ ਜੀਵਨ ਦੀ ਖਿੱਚ ਹੀ ਖ਼ਤਮ ਹੋ ਗਈ। ਉਸ ਦੀ ਕੋਸ਼ਿਸ਼ ਡੇਸਾਈ ਜੀ ਨੂੰ ਕਾਬੂ 'ਚ ਲਿਆਉਣ ਦੀ ਸੀ। ਉਹਨਾਂ 'ਤੇ ਤਾਂ ਹੱਥ ਨਾ ਪਿਆ ਪਰ ਉਸ ਦੀ ਚਾਹੇਤੀ ਮਹਿਬੂਬ ਚਲ ਵਸੀ।

ਉਸ ਦੀ ਮੌਤ ਵੀ ਇਕ ਕਹਾਣੀ ਸੀ। ਇਹ ਗੱਲ ਤਾਂ ਸਪੱਸ਼ਟ ਹੀ ਸੀ ਕਿ ਲਗਾਤਾਰ ਇਕ ਮਹੀਨਾ ਨਾਟਕ ਕੰਪਨੀ 'ਚ ਕੰਮ ਕਰਨ ਦੀ ਤਾਕਤ ਉਸ ਵਿਚ ਨਹੀਂ ਸੀ। ਰਾਘੱਪਾ ਨੂੰ ਦਿਤੇ ਬਚਨ ਮੁਤਾਬਿਕ, ਪਰਮੇਸ਼ਵਰ ਉਹਨੂੰ ਆਪ ਪੀਣ ਦਾ ਜ਼ੋਰ ਨਹੀਂ ਸੀ ਦਿੰਦਾ; ਪਰ ਇਹ ਸੱਚ ਸੀ ਕਿ ਉਹਨੀਂ ਦਿਨੀਂ ਮਹਿਬੂਬ ਆਪ ਮੰਗਿਆ ਕਰਦੀ ਸੀ। ਰੋਜ਼ ਰਾਤ ਨੂੰ ਜਾਗਣ ਦੀ ਉਹਦੀ ਆਦਤ ਛੁੱਟਿਆਂ, ਬਹੁਤ ਦਿਨ ਹੋ ਗਏ ਸਨ। ਇਸ ਤਰ੍ਹਾਂ ਉਲਟੀ, ਦਿਲ ਦਾ ਸੂਲ ਆਰੰਭ ਹੋਏ, ਲਹੂ-ਦਬਾਅ ਅਤੇ ਧੜਕਨ ਵਧਣ ਲੱਗੇ। ਸ਼ਾਇਦ ਨਾਟਕ-ਕੰਪਨੀ ਦੀ ਅੱਧੋਗਤੀ ਦੇ ਦਿਨ ਸ਼ੁਰੂ ਹੋ ਗਏ ਸਨ। ਇਸ ਲਈ ਪਰਮੇਸ਼ਵਰ ਭੱਟ ਨੂੰ ਵੀ ਬਹੁਤਾ ਫ਼ਾਇਦਾ ਨਾ ਹੋਇਆ। ਧਾਰਵਾੜ ਇਕ ਮ੍ਰਿਗ-ਜਲ ਵਾਂਗ ਸੀ, ਪਤਾ ਨਹੀਂ ਕਦ ਚੰਗੀ ਆਮਦਨੀ ਹੋਵੇ, ਇਹ ਕਹਿਣਾ ਕਠਿਨ ਸੀ। ਚਿੰਤਾਵਾਨ ਪਰਮੇਸ਼ਵਰ ਭੱਟ ਨੂੰ ਦੇਖ ਕੇ ਆਪਣੇ-ਆਪ ਦੁੱਖ ਸਹਿ ਕੇ, ਅਤੇ ਇਕ ਵਾਰ ਚਾਹ ਪੀ ਕੇ, ਉਹ ਕੰਮ ਲਈ ਤਿਆਰ ਹੋ ਜਾਂਦੀ। ਭੱਟ ਨੇ ਵੀ ਉਹਦੀ ਮਿਹਨਤ ਨੂੰ ਦੇਖ ਕੇ ਹਲਕੀ ਸੁਰ ਵਿਚ ਗਾਉਣ ਲਈ ਆਖਿਆ ਸੀ। ਪਹਿਲਾਂ ਵਾਂਗ ਉਹ ਦੋ ਸ਼ੋਆਂ 'ਚ ਹਿੱਸਾ ਲੈਣੋਂ ਅਸਮਰੱਥ ਸੀ। ਜਿਵੇਂ-ਕਿਵੇਂ ਉਹਨੇ ਇਕ ਮਹੀਨਾ ਪਾਰ ਕਰ ਲਿਆ।

ਵਾਪਸ ਪਰਤੜਦਿਆਂ ਹੀ, ਲਹੂ-ਦਬਾਅ ਨੇ ਦਬਾ ਲਿਆ। ਉੱਠ ਕੇ ਖੜੇ

ਹੁੰਦਿਆਂ ਹੀ, ਚੱਕਰ ਆਉਣ ਲਗਦੇ। ਖਾਣਾ ਸਰੀਰ ਨੂੰ ਨਾ ਲਗਦਾ। ਰਾਘੱਪਾ ਉਹਨੂੰ ਹਸਪਤਾਲ ਲੈ ਗਿਆ। ਉਥੇ ਦੋ ਮਹੀਨੇ ਰਹੀ। ਕੁਝ ਫ਼ਾਇਦਾ ਹੋਣ 'ਤੇ ਵਾਪਸ ਆਈ। ਪਰ ਪੰਦਰਾਂ ਦਿਨ ਬਾਅਦ, ਫਿਰ ਉਹੀ ਹਾਲਤ ਹੋ ਗਈ। ਇਸ ਵਾਰ ਉਹ ਹਸਪਤਾਲ ਜਾਣ ਨੂੰ ਤਿਆਰ ਨਾ ਹੋਈ। ਜਿਵੇਂ ਅੱਲਾਹ ਦੀ ਮਰਜ਼ੀ ਮੰਨ ਕੇ ਰਾਤ-ਦਿਨ ਭਗਵਾਨ ਦੇ ਧਿਆਨ 'ਚ ਰਹਿਣ ਲੱਗੀ। ਕਦੇ-ਕਦੇ ਭਗਵਾਨ ਦੇ ਧਿਆਨ 'ਚ ਲਗਿਆਂ, ਉਸ ਦੀਆਂ ਅੱਖਾਂ 'ਚੋਂ ਲਗਾਤਾਰ ਹੰਝੂ ਵਗਦੇ। ਰਾਘੱਪਾ ਨੇ ਪੂਰੇ ਮਨ ਨਾਲ, ਉਹਦੀ ਸੇਵਾ ਕੀਤੀ। 'ਮੇਰੇ ਕਾਰਨ ਹੀ ਉਹਨੇ ਇੰਨਾ ਕਸ਼ਟ ਉਠਾਇਆ' ਸੋਚ ਕੇ ਉਹਨੂੰ ਦੁੱਖ ਤੋਂ ਬਚਾਉਣ ਦੀ ਅਥੱਕ ਕੋਸ਼ਿਸ਼ ਕੀਤੀ। ਇਕ-ਇਕ ਦੋ-ਦੋ ਦਿਨਾਂ ਪਿਛੋਂ ਹੁੱਬਲੀ ਆ ਕੇ, ਆਪਣੇ ਸਾਹਮਣੇ ਦੁਆਈ ਖੁਆਉਂਦਾ ਅਤੇ ਦੁੱਧ ਤੇ ਫਲ ਖਿਲਾਉਂਦਾ। ਦਸਾਂ-ਬਾਰਾਂ ਮਹੀਨਿਆਂ ਬਾਅਦ, ਦਰਦ ਪਹਿਲਾਂ ਨਾਲੋਂ ਜ਼ਿਆਦਾ ਜ਼ੋਰ ਦੀ ਸ਼ੁਰੂ ਹੋਇਆ। ਖੰਘ ਅਤੇ ਪਿੱਤ-ਬੁਖ਼ਾਰ ਸ਼ੁਰੂ ਹੋ ਗਿਆ। ਰਾਘੱਪਾ ਭੱਜਾ-ਭੱਜਾ ਹੁੱਬਲੀ ਪੁੱਜਾ। ਇਕ ਮਹੀਨਾ ਉਥੇ ਹੀ ਰਿਹਾ ਅਤੇ ਉਸ ਦੀ ਖ਼ੂਬ ਟਹਿਲ-ਸੇਵਾ ਕੀਤੀ। ਰਾਘੱਪਾ ਨੇ ਆਪਣੇ ਸਾਰੇ ਮਨੋਬਲ ਨਾਲ ਉਹਨੂੰ ਬਚਾਉਣ ਲਈ ਮੌਤ ਨਾਲ ਲੜਾਈ ਕੀਤੀ। ਉਹਦੇ ਮਨੋਬਲ ਨੂੰ ਵੇਖ ਕੇ, ਤਾਂ ਮਾਨੋ ਮੌਤ ਵੀ ਰਤਾ ਡਰ-ਜਿਹੀ ਗਈ। ਪੰਦਰਾਂ ਦਿਨ ਤੱਕ ਜੀਵਨ ਤੇ ਮੌਤ ਵਿਚਾਲੇ ਲਟਕਦੀ ਮਹਿਬੂਬ, ਇਕ ਦਿਨ ਸਵੇਰੇ ਚਾਰ ਵਜੇ ਮੁੜ੍ਹਕੇ 'ਚ ਗੜੁੱਚ ਹੋ ਗਈ। ਉਸ ਦਾ ਬੁਖ਼ਾਰ ਇਕ ਦਮ ਲਹਿ ਗਿਆ।

ਜਾਣ ਸਮੇਂ ਮੌਤ ਉਸ ਦੇ ਮੁੱਖ 'ਤੇ ਆਪਣੀ ਮੁਹਰ ਛੱਡ ਗਈ। ਉਸ ਵੇਲੇ ਮਹਿਬੂਬ ਇਕਦਮ ਕੁਰੂਪ ਹੋ ਗਈ ਸੀ। ਉਮਰ ਹੋਣ 'ਤੇ ਵੀ ਸੁੰਦਰਤਾ ਤੇ ਸ਼ਾਂਤੀ ਨਾਲ ਭਰੇ ਮੁੱਖ 'ਤੇ ਹੁਣ ਕਾਲੀਆਂ ਛਾਈਆਂ ਦਿਖਾਈ ਦੇ ਰਹੀਆਂ ਸਨ। ਇਕ ਅੱਖ ਉੱਚੀ ਹੋ ਗਈ ਸੀ। ਭਰਵੱਟੇ ਭੂਰੇ ਰੰਗ ਦੇ ਹੋਣ 'ਤੇ ਵੀ, ਇਧਰੋਂ-ਉਧਰੋਂ ਵਾਲ ਝੜ ਗਏ ਸਨ। ਹੋਂਠ ਕਿਤਿਉਂ-ਕਿਤਿਉਂ ਫਟ ਗਏ ਸਨ।

ਉਸ ਦੇ ਸੁਭਾਅ 'ਚ ਕੋਈ ਖ਼ਾਸ ਪਰਿਵਰਤਨ ਨਹੀਂ ਸੀ ਹੋਇਆ। ਦੂਸਰਿਆਂ ਨਾਲ ਭਾਵੇਂ ਉਹ ਕੁਝ ਚਿੜ-ਜਿਹੀ ਜਾਂਦੀ, ਪਰ ਜਜਮਾਨ ਨਾਲ ਹਮੇਸ਼ਾ ਉਵੇਂ ਹੀ ਰਹੀ। ਮਨੁੱਖ ਦੀ ਸਹਿਣ-ਸ਼ਕਤੀ ਦੀ ਵੀ ਇਕ ਸੀਮਾ ਹੁੰਦੀ ਹੈ। ਇੰਨੇ ਦਿਨ ਟਹਿਲ-ਸੇਵਾ ਕਰਦਿਆਂ-ਕਰਦਿਆਂ ਰਾਘੱਪਾ ਅੱਕ ਜਿਹਾ ਚਲਿਆ ਸੀ। ਇਸ ਦੇ ਨਾਲ ਆਪਣੀ ਹਾਲਤ ਨੂੰ ਦੇਖ ਕੇ ਮਹਿਬੂਬ ਨੂੰ ਡਰ ਜਿਹਾ ਲੱਗਣ ਲੱਗਾ। ਉਹਨੇ ਰੋਂਦਿਆਂ ਰਾਘੱਪਾ ਦੇ ਪੈਰ ਫੜ ਕੇ ਆਖਿਆ, "ਇੰਨਾ ਕਸ਼ਟ ਉਠਾ ਕੇ ਤੁਸੀਂ ਮੈਨੂੰ ਬਚਾਅ ਕਿਉਂ ਲਿਆ?...ਮੁੜ ਦਰਦ ਹੋਣ 'ਤੇ ਮੈਨੂੰ ਬਚਾਉਣ ਦੀ ਕੋਸ਼ਿਸ਼ ਨਾ ਕਰਨਾ। ਮੈਂ ਚੁੱਪ-ਚਾਪ ਅੱਖਾਂ ਮੀਟ ਲਵਾਂਗੀ, ਇੰਜ ਜੀ ਨਹੀਂ ਸਕਾਂਗੀ।"

ਰਾਘੱਪਾ ਨੂੰ ਬੜਾ ਦੁੱਖ ਹੋਇਆ। ਨਾਲ ਹੀ ਉਹਨੇ ਅਨੁਭਵ ਕੀਤਾ ਕਿ ਮਹਿਬੂਬ ਦੇ ਬਚਣ 'ਚ ਸੁੱਖ ਨਹੀਂ।

ਅਗਲੇ ਵੀਹਾਂ ਦਿਨਾਂ ਬਾਅਦ, ਅੰਤਿਮ ਸਮਾਂ ਆ ਗਿਆ। ਰਾਘੱਪਾ ਮਸ਼ੀਨ ਵਾਂਗ ਲੱਗਾ ਰਿਹਾ। ਪਰ ਕਿਸੇ ਚੀਜ਼ ਨੂੰ ਸਹਿਣ ਦੀ ਵੀ ਕੋਈ ਸੀਮਾ ਹੁੰਦੀ ਹੈ। ਦੂਸਰੇ

ਦਿਨ ਹੀ ਉਹਨੂੰ ਮਹਿਬੂਬ ਦੀ ਨੇੜਤਾ ਅੱਖਰਨ ਲੱਗੀ। ਆਪਣੇ ਮਨ ਨੂੰ ਸ਼ਾਂਤ ਕਰਨ ਲਈ ਉਹ ਇਕ ਹੋਰ ਗਾਉਣ ਵਾਲੀ ਦੇ ਘਰ ਜਾ ਕੇ ਗਾਣਾ ਸੁਣਨ ਬੈਠ ਗਿਆ। ਉਹਦੇ ਉਥੇ ਜਾਣ ਤੋਂ ਇਕ ਘੰਟਾ ਬਾਅਦ, ਮਹਿਬੂਬ ਨੇ ਉਹਨੂੰ ਯਾਦ ਕਰਦਿਆਂ-ਕਰਦਿਆਂ ਅੱਖਾਂ ਮੀਟ ਲਈਆਂ।

ਅਗਲੇ ਦਿਨ ਇਹ ਖ਼ਬਰ ਸੁਣਦਿਆਂ ਹੀ, ਰਾਘੱਪਾ ਨੂੰ ਲੱਗਿਆ; ਜਿਵੇਂ ਉਹਦੇ ਸਾਹ ਕਿਸੇ ਨੇ ਸੂਤ ਲਏ ਹੋਣ। 'ਇੰਨੇ ਦਿਨ ਉਥੇ ਰਹਿ ਕੇ ਵੀ, ਆਖ਼ਰੀ ਵੇਲੇ ਉਹ ਮਹਿਬੂਬ ਜਾਨ ਕੋਲ ਨਾ ਰਹਿ ਸਕਿਆ' ਇਹ ਸੋਚ ਕੇ ਉਹਦਾ ਸਿਰ ਭੰਨ ਲੈਣ ਦਾ ਮਨ ਹੋਇਆ। ਅਗਲੇ ਪੰਦਰਾਂ ਦਿਨ ਉਹ ਪੇਟ-ਦਰਦ ਨਾਲ ਬਿਸਤਰੇ 'ਤੇ ਪਿਆ ਰਿਹਾ। ਠੀਕ ਹੋਣ ਮਗਰੋਂ ਵੀ, ਉਹ ਪਹਿਲਾਂ ਵਰਗਾ ਰਾਘੱਪਾ ਨਾ ਰਿਹਾ। ਅੰਦਰ ਹੀ ਅੰਦਰ, ਉਹਨੂੰ ਮਨ ਦੀ ਕਮਜ਼ੋਰੀ ਸ਼ੁਰੂ ਹੋ ਗਈ।

'ਮਹਿਬੂਬ ਦੇ ਮਰਨ ਮਗਰੋਂ, ਉਹਦੇ ਘਰੋਂ ਮਹਿਬੂਬ ਨੂੰ ਪੂੰਜੀ-ਸੰਪਤੀ, ਮੁੜ ਉਹਦੇ ਘਰ ਆ ਜਾਵੇਗੀ' ਇਹ ਝੂਠੀ ਆਸ਼ਾ ਰੱਖਣ ਵਾਲੀ ਚੰਪੱਕਾ ਦੀ ਆਸ਼ਾ ਨਿਸਫ਼ਲ ਰਹੀ। ਮਹਿਬੂਬ ਨੇ ਸਾਰਾ ਪੈਸਾ ਆਪਣੇ ਭਾਣਜੇ ਦੀ ਦੁਕਾਨ 'ਚ ਲਗਾ ਦਿਤਾ ਸੀ। ਰਾਘੱਪਾ ਇਸ ਬਾਰੇ ਕੁਝ ਵੀ ਕਰਨ ਨੂੰ ਤਿਆਰ ਨਹੀਂ ਸੀ। ਦੂਸਰੀ ਵਾਰ ਬੀਮਾਰ ਹੋਣ ਤੋਂ ਬਾਅਦ, ਜਦ ਉਹ ਠੀਕ ਹੋਈ; ਤਾਂ ਮਹਿਬੂਬ ਨੇ ਆਪਣੇ ਗਲੇ ਦਾ ਚੰਦਰਹਾਰ ਚੰਪੱਕਾ ਕੋਲ ਘੱਲਿਆ ਸੀ ਅਤੇ ਆਖ ਭੇਜਿਆ ਸੀ ਕਿ 'ਜਦੋਂ ਸ਼ਾਂਤਾ ਦੀ ਸ਼ਾਦੀ ਹੋਵੇ, ਤਾਂ ਉਹਨੂੰ ਦੇ ਦੇਣਾ।' ਬੱਸ, ਓਨਾ ਹੀ ਘਰ ਵਾਪਸ ਪੁੱਜਾ।

ਜਿਉਂ-ਜਿਉਂ ਦਿਨ ਬੀਤਣ ਲੱਗੇ, ਰਾਘੱਪਾ ਦਾ ਤੇਜ਼-ਪਰਤਾਪ ਘਟਣ ਲੱਗਾ। ਪਹਿਲਾਂ ਵਰਗਾ ਚਾਅ, ਸ਼ਕਤੀ, ਚਪਲਤਾ, ਸੱਭੇ ਘਟ ਹੋਏ ਬਿਨਾ ਨਾ ਰਹੇ। ਪਹਿਲਾਂ ਵਰਗੀ ਉਹਦੀ ਸਰੀਰਕ ਸ਼ਕਤੀ ਤੇ ਸਿਆਣਪ ਹੁਣ ਇਕ ਕਹਾਣੀ ਬਣ ਕੇ ਰਹਿ ਗਈ ਸੀ। ਉਦੋਂ ਰਾਵਣ ਵਾਂਗ ਪ੍ਰਚੰਡ ਸਮਰੱਥਾ ਨਾਲ ਧਰਤੀ ਨੂੰ ਦਬਾਉਣ ਵਾਲਾ ਹੁਣ ਸਾਧਾਰਨ ਨਟ ਵਾਂਗ ਨੱਚਦਾ ਹੋਇਆ ਪ੍ਰਤੀਤ ਹੁੰਦਾ ਸੀ। ਉਹ ਆਪਣੇ ਅਲੌਕਿਕ ਵਿਅਕਤਿਤਵ ਨੂੰ ਗੁਆ ਕੇ ਨਿਰਤੇਜ ਹੋ ਗਿਆ। ਇਹ ਗੱਲ ਉਹ ਵੀ ਸਮਝ ਰਿਹਾ ਸੀ। ਕਦੇ-ਕਦੇ ਰਾਹ ਚਲਦਿਆਂ ਅੱਡੀਆਂ ਭਿੜਨ 'ਤੇ ਉਹਦੇ ਮੂੰਹੋਂ ਨਿਕਲ ਜਾਂਦਾ 'ਪਹਿਲਾਂ ਤਾਂ ਇਉਂ ਨਹੀਂ ਸੀ ਹੁੰਦਾ!' ਪਹਿਲਾਂ ਆਪਣੇ ਕਿਸੇ ਵੀ ਕੰਮ 'ਤੇ ਪਛਤਾਵਾ ਨਾ ਕਰਨ ਵਾਲਾ, ਹੁਣ ਹਰ ਗੱਲ 'ਤੇ ਦੁਖੀ ਹੋ ਜਾਂਦਾ। ਮੌਤ ਦੀ ਸ਼ਕਤੀ ਹੀ ਅਜਿਹੀ ਹੁੰਦੀ ਹੈ। ਦੁੱਖ ਨੂੰ ਨਾ ਜਾਨਣ ਵਾਲੇ ਲੋਹੇ ਵਰਗੇ ਪੱਕੇ ਹਿਰਦੇ ਨੂੰ ਵੀ, ਜਦ ਮੌਤ ਦੁਖੀ ਹੋਣਾ ਸਿਖਾ ਦਿੰਦੀ ਹੈ, ਤਾਂ ਉਹ ਕਿਸੇ ਵੀ ਗੱਲ 'ਤੇ ਦੁਖੀ ਹੋ ਸਕਦਾ ਹੈ। ਰਾਘੱਪਾ ਉਹਨੀਂ ਦਿਨੀਂ ਕਲਪਨਾ-ਲੋਕ 'ਚ ਵਿਚਰਨ ਲੱਗਾ। ਕਾਲਪਨਿਕ ਦੁੱਖਾਂ ਨਾਲ ਵੀ, ਉਹ ਦੁਖੀ ਹੋਣ ਲੱਗਾ। ਉਹਦਾ ਪਹਿਲਾ ਦੁੱਖ ਇਹ ਸੀ ਕਿ ਉਹਦੀ ਅਕਲ ਨੇ ਚੌਹਾਂ ਪਾਸਿਆਂ ਤੋਂ ਸਮਾਨ ਰੂਪ 'ਚ ਉਹਨੂੰ ਲਾਭ ਨਹੀਂ ਪਹੁੰਚਾਇਆ। ਦੂਸਰਾ ਦੁੱਖ ਸੀ, ਉਹਦੀ ਬੁੱਧੀ ਨੇ ਉਹਦੀ ਸਮਰੱਥਾ ਨੂੰ ਨੁਕਸਾਨ ਪਹੁੰਚਾਇਆ। ਤੀਸਰੇ ਉਹਦੀ ਬੁੱਧੀ ਦੀ ਸ਼ਕਤੀ ਹੀ ਛਿੰਨ-ਭਿੰਨ ਹੋਣ ਲੱਗ

ਪਈ ਸੀ ।

ਹੁਣ ਜੋ ਕੁਝ ਬਚਿਆ ਸੀ, ਉਹ ਰਾਘੱਪਾ ਦੀ ਛਾਂ-ਮਾਤਰ ਹੀ ਸੀ । ਪ੍ਰਚੰਡ ਰਾਘੱਬਾ ਭਰਾਰੀ ਮਹਿਬੂਬ ਦੇ ਨਾਲ ਹੀ ਅਲੋਪ ਹੋ ਗਿਆ ਸੀ ।

'ਇਹ ਡੇਸਾਈ, ਕੁਝ ਪਹਿਲਾਂ ਮੇਰੇ ਹੱਥ ਪੈਂਦਾ । ਹੁਣ ਤਾਂ ਮੇਰੀ ਸਰੀਰਕ ਸ਼ਕਤੀ ਵੀ ਘੱਟ ਹੁੰਦੀ ਜਾ ਰਹੀ ਹੈ । ਉਦੋਂ ਮਿਲਦਾ, ਤਾਂ ਪੰਦਰਾਂ ਦਿਨਾਂ 'ਚ ਹੀ ਇਹਦੀ ਅਕਲ ਟਿਕਾਣੇ ਕਰ ਦਿੰਦਾ ।' ਆਪਣੀ ਪਤਨੀ ਅੱਗੇ ਉਹ ਇੰਜ ਡੀਂਗ ਮਾਰਦਾ । ਡੇਸਾਈ ਜੀ ਅਤੇ ਗੰਗੱਵਾ ਰਾਘੱਪਾ ਦੇ ਘਰ 'ਚ ਕਾਟਵੇਂ ਮਜ਼ਾਕ ਦਾ ਵਿਸ਼ਾ ਸਨ । ਦੋਵੇਂ ਘਰ ਦੇ ਦੁਸ਼ਮਨ ਸਨ । ਕਿੱਟੀ ਦਾ ਕਰਜ਼, ਗ਼ਰੀਬੀ ਅਤੇ ਡੇਸਾਈ ਜੀ ਕੋਲ ਰੱਖੇ ਰੁਪਏ—ਇਹਨਾਂ ਗੱਲਾਂ 'ਤੇ ਖੁੱਲ੍ਹੀ ਚਰਚਾ ਕਰਨ ਦੀ ਵਿਹਲ ਮਿਲਣ ਕਰਕੇ, ਹੁਣ ਉਹਦੇ 'ਚ ਤਲਖ਼ੀ ਹੋਰ ਵਧ ਗਈ ।

ਸ਼ਕਤੀ ਭਾਵੇਂ ਕਿੰਨੀ ਵੀ ਕਿਉਂ ਨਾ ਘਟ ਗਈ ਹੋਵੇ, ਭਰਾਰੀ ਦੀਆਂ ਕਰਾਮਾਤਾਂ ਬੰਦ ਨਹੀਂ ਸਨ ਹੋਈਆਂ । ਉਸ ਵਰ੍ਹੇ ਡੇਸਾਈ ਜੀ ਦੇ ਖੇਤਾਂ 'ਚ, ਬੜੀ ਵੱਡੀ ਮਾਤਰਾ 'ਚ ਚੋਰੀਆਂ ਹੋਈਆਂ । ਡੇਸਾਈ ਜੀ ਦੇ ਪਿੰਡੋਂ ਧਾਰਵਾੜ ਦੇ ਬਾਜ਼ਾਰ 'ਚ ਆਉਣ ਵਾਲੇ ਲੋਕਾਂ ਨਾਲ ਰਾਘੱਪਾ ਨੇ ਦੋਸਤੀ ਗੰਢ ਲਈ ਸੀ । ਹਾਲੇ ਤਾਂ ਉਹਦੇ ਕਈ ਮਨੋਰਥ ਬਾਕੀ ਸਨ, ਪਰ ਇਕ ਹੋਰ ਰਸਤਾ ਸੁੱਝਣ ਕਰਕੇ, ਉਹਨੇ ਹੋਛੇ ਕੰਮਾਂ 'ਚ ਹੱਥ ਨਾ ਪਾਇਆ ।

ਡੇਸਾਈ ਜੀ ਦੇ ਪੁੱਤਰ ਬਸੰਤ ਨੇ ਚੋਰੀ-ਛਿਪੇ ਅਨਾਜ ਵੇਚਣ ਦੀ ਆਦਤ ਹਾਲੇ ਵੀ ਛੱਡੀ ਨਹੀਂ ਸੀ । ਪਿਛਲੇ ਦਿਨੀਂ ਉਹਦਾ ਇਕ ਨਾਟਕ-ਮੰਡਲੀ ਬਣਾਉਣਾ ਅਤੇ ਉਹਦੇ ਲਈ ਪਿੰਡ ਦੇ ਲੋਕਾਂ ਨੂੰ ਵੈਰੀ ਬਣਾ ਲੈਣਾ, ਡੇਸਾਈ ਜੀ ਦਾ ਨੱਸੇ-ਨੱਸੇ ਪਿੰਡ ਜਾਣਾ, ਇਹ ਸਭ ਰਾਘੱਪਾ ਦੇ ਇਕ ਸ਼ਾਗਿਰਦ ਨੇ ਉਹਨੂੰ ਦੱਸਿਆ ਸੀ । ਹੁਣ ਬਸੰਤ ਰਾਉ ਪਹਿਲਾਂ ਵਾਂਗ ਖੁੱਲ੍ਹਮ-ਖੁੱਲ੍ਹਾ ਅਨਾਜ ਨਹੀਂ ਸੀ ਵੇਚਦਾ, ਸਗੋਂ ਪੱਕੇ ਗਾਹਕਾਂ ਨੂੰ ਤਿੰਨ-ਤਿੰਨ ਦਿਨ 'ਚ ਇਕ ਵਾਰੀ, ਇਕ-ਡੇਢ ਬੋਰੀ ਵੇਚ ਦਿੰਦਾ । ਰਾਘੱਪਾ ਦਾ ਚਾਲਾਕ ਸ਼ਾਗਿਰਦ ਬਸਵੱਣੀ ਸਕੂਲ 'ਚ ਚੌਥੀ ਜਮਾਤ ਤੱਕ ਪੜ੍ਹਿਆ ਸੀ । ਉਹ ਬੜਾ ਉੱਦਮੀ ਸੀ । ਉਲਟੇ-ਸਿੱਧੇ ਕੰਮਾਂ 'ਚ ਉਹਦੀ ਬਹੁਤ ਦਿਲਚਸਪੀ ਸੀ । ਉਹਦੇ ਰਾਹੀਂ ਰਾਘੱਪਾ ਨੇ ਬਸੰਤ ਰਾਉ ਨੂੰ ਸੁਨੇਹਾ ਭਿਜਵਾਇਆ : 'ਧਾਰਵਾੜ 'ਚ ਤੁਹਾਡੀ ਹੀ ਬਰਾਦਰੀ ਦੇ ਸੱਜਣ ਬਹੁਤ ਵੱਡੀ ਮਾਤਰਾ 'ਚ ਖ਼ਰੀਦਦਾਰੀ ਕਰਨ ਨੂੰ ਤਿਆਰ ਹਨ ।'

ਚਾਲਾਕ ਬਸਵੱਣੀ ਨੇ ਮਿਰਚ-ਮਸਾਲਾ ਲਾ ਕੇ ਖ਼ੂਬ ਸਬਜ਼ ਬਾਗ ਵਿਖਾਏ । ਬਸਵੱਣੀ ਦਲਾਲ ਸੀ । ਅਨਾਜ ਮਿਲਦਿਆਂ ਹੀ ਪੈਸੇ ਦੇ ਦਿੰਦਾ ਸੀ । ਅਨਾਜ ਰਾਤੋ-ਰਾਤ ਬੈਲ-ਗੱਡੀ 'ਚ ਲੱਦ ਕੇ ਧਾਰਵਾੜ ਪਹੁੰਚਾ ਦਿੰਦਾ, ਪਰ ਕਿਸੇ ਨੂੰ ਕੰਨੋ-ਕੰਨੀਂ ਖ਼ਬਰ ਨਾ ਹੁੰਦੀ । ਇਹ ਸਕੀਮ ਇੱਕ ਮਹੀਨੇ ਤੱਕ ਤਾਂ ਬਹੁਤ ਲਾਭਦਾਇਕ ਰਹੀ । ਰਾਘੱਪਾ ਨੂੰ ਪੰਦਰਾਂ ਬੋਰੀ ਜਵਾਰ ਮਿਲੀ । ਧਾਰਵਾੜ ਪਹੁੰਚਾਣ ਦਾ ਖ਼ਰਚ ਅਤੇ ਬਸਵੱਣੀ ਦੀ ਦਲਾਲੀ ਆਦਿ ਦੂਸਰੇ ਖ਼ਰਚੇ ਕੱਢ ਕੇ ਰਾਘੱਪਾ ਦੇ ਖੀਸੇ 'ਚ ਬਾਈ ਰੁਪਏ ਪਏ ।

ਰਾਘੱਪਾ ਦੇ ਦਿਲ ਨੂੰ ਇਹ ਛੋਟੇ-ਮੋਟੇ ਤਰੀਕੇ ਚੰਗੇ ਨਾ ਲਗੇ। ਮਨ ਹੀ ਮਨ ਉਹਨੇ ਸੋਚਿਆ 'ਛੀ! ਵੀਹ-ਬਾਈ ਰੁਪਏ ਸ਼ਰਮ ਦੀ ਗੱਲ ਹੈ। ਮਹਿਬੂਬ ਦੇ ਜੀਉਂਦਿਆਂ ਤਾਂ ਇੰਨੇ ਰੁਪਏ ਮੈਂ ਇੱਕ ਦਿਨ 'ਚ ਫੂਕ ਦਿੰਦਾ ਸਾਂ।' ਉਹ ਇਸ ਨਾਲੋਂ ਵੀ ਸੌਖਾ ਤਰੀਕਾ ਸੋਚਣ ਲਗਾ। ਡੇਸਾਈ ਨੂੰ ਆਪਣੇ ਸ਼ਿਕੰਜੇ 'ਚ ਕੱਸਣਾ ਹੋਵੇ, ਤਾਂ ਉਹਦੇ ਮੁੰਡੇ ਨੂੰ ਫੜਨਾ ਪਏਗਾ। ਉਂਗਲੀ ਫੜ ਕੇ ਪਉਂਚ੍ਹਾ ਫੜਾਅ ਹੋਵੇਗਾ। ਇਸ ਲਈ ਬਸੰਤ ਨਾਲ ਸਿੱਧੀ ਵਾਕਫ਼ੀ ਪਾਉਣੀ ਹੋਵੇਗੀ। ਬਸੰਤ ਨੂੰ ਪਹਿਲਾਂ ਨਾਟਕ-ਕੰਪਨੀ ਦਾ ਬੜਾ ਚਾਅ ਸੀ। ਰਾਘੱਪਾ ਵੀ ਉਸ 'ਚ ਕਾਫ਼ੀ ਨਿਪੁੰਨ ਸੀ। ਇਸ ਲਈ ਬਸੰਤ 'ਚ ਨਾਟਕ ਬਾਰੇ ਉਤਸ਼ਾਹ ਭਰਨ ਲਈ ਆਪਣੇ ਪਾਸ ਬੁਲਾਉਣ ਵਾਸਤੇ ਬਸਵੱਣੀ ਨੂੰ ਅਖਵਾ ਭੇਜਿਆ। ਦੂਸਰੇ ਦਿਨ ਤੋਂ ਹੀ ਉਹਦੇ ਆਉਣ ਦੀ ਉਡੀਕ ਕਰਨ ਲੱਗਾ।

ਇਹ ਰਾਘੱਪਾ ਦਾ ਇਕ ਰੂਪ ਸੀ।

ਹੁਣ ਦੂਸਰਾਂ ਮਖੌਟਾ ਸੀ, ਕਿੱਟੀ ਵਲ ਧਿਆਨ ਦੇਣ ਵਾਲਾ।

ਕਿੱਟੀ ਨੂੰ ਗੋਦ ਲੈਣ ਬਾਰੇ ਰਾਘੱਪਾ ਦਾ ਮਨ ਬਦਲਣ ਲੱਗਾ ਸੀ। ਉਹਨੇ ਇਸ ਗੱਲ ਨੂੰ ਕਦੇ ਵੀ ਪੂਰੇ ਮਨ ਨਾਲ ਨਹੀਂ ਸੀ ਸੋਚਿਆ। ਆਪਣੀ ਧੀ ਦੇਣ ਵੇਲੇ ਗੰਗੱਵਾ ਨੂੰ ਕਾਬੂ ਕਰਨ ਦਾ, ਉਸਦਾ ਇਹ ਇੱਕ ਉਪਾਅ-ਮਾਤਰ ਸੀ। ਇਹ ਵਿਚਾਰ ਹੁਣ ਗੰਗੱਵਾ ਦੇ ਹੱਠ ਕਾਰਨ ਪੱਕਾ ਰੂਪ ਧਾਰਨ ਲੱਗਾ ਸੀ। ਉਦੋਂ ਰਾਘੱਪਾ ਆਪਣੀ ਜੁਆਨੀ 'ਚ ਸੀ। ਤਦ ਉਹਨੂੰ ਗੋਦ ਦੀ ਗੱਲ ਹਾਸੋ-ਹੀਣੀ ਲੱਗਦੀ ਸੀ। ਹਾਲਾਤ ਵੱਸ ਉਹਨੇ ਗੋਦ ਲੈਣਾ ਮੰਨਿਆ ਸੀ। ਉਹਨੇ ਸਾਰਿਆਂ ਦੇ ਸਾਹਮਣੇ ਸਹੁੰ ਵੀ ਚੁਕੀ ਸੀ। ਇਸ ਤੋਂ ਇਲਾਵਾ ਕਿੱਟੀ ਬਾਰੇ ਚੰਪੱਕਾ ਬਹੁਤ ਹੱਠ ਕਰ ਰਹੀ ਸੀ। ਇਹਨਾਂ ਸੱਭ ਗੱਲਾਂ ਕਰ ਕੇ, ਵਿਆਹ ਤੋਂ ਪਹਿਲਾਂ ਰਾਘੱਪਾ ਗੋਦ ਲੈਣ ਦੀ ਗੱਲ ਮੰਨ ਗਿਆ।

ਵਿਆਹ ਹੋ ਗਿਆ। ਉਸਦੇ ਬਾਅਦ ਗੋਦ ਲੈਣ ਦੀ ਗੱਲ ਟਲ ਜਾਣ ਨਾਲ ਰਾਘੱਪਾ ਦੇ ਵਿਚਾਰ ਬਦਲਣ ਲਗੇ। ਰਾਘੱਪਾ ਦਾ ਇਹ ਵਿਚਾਰ ਕਿ ਵਿਆਹ ਮਗਰੋਂ ਗੰਗੱਵਾ ਦੁਵੇਸ਼ ਛੱਡ ਦੇਵੇਗੀ, ਗ਼ਲਤ ਨਿੱਕਲਿਆ। ਗੰਗਵਾ ਇਕ ਵਾਰ ਵੀ ਉਹਦੇ ਘਰ ਨਾ ਆਈ ਅਤੇ ਨਾ ਹੀ ਭਰਾ ਨੂੰ ਆਪਣੇ ਘਰ ਬੁਲਾਇਆ। ਰਤਨਾ ਵੀ ਕੋਈ ਖ਼ਾਸ ਸੁਖੀ ਨਹੀਂ ਸੀ। ਰਾਘੱਪਾ ਦੇ ਮਨ 'ਚ ਇਹ ਵਿਚਾਰ ਪੱਕਾ ਹੋਣ ਲੱਗਾ ਕਿ ਉਹਦੀ ਚਿੜ ਉਸਦੀ ਧੀ 'ਤੇ ਉੱਤਰ ਰਹੀ ਹੈ। ਇਸ ਤਰ੍ਹਾਂ ਗੰਗੱਵਾ ਇਕ ਡਰਾਉਣੀ ਸ਼ੈਅ ਬਣ ਗਈ। ਕਿੱਟੀ ਨੇ ਵੀ ਇਹਨਾਂ ਚਹੁੰ-ਪੰਜਾਂ ਵਰ੍ਹਿਆਂ 'ਚ ਰਾਘੱਪਾ ਦਾ ਵਾਰਿਸ ਬਣਨ ਦੇ ਕੋਈ ਖਾਸ ਲੱਛਣ ਨਾ ਵਿਖਾਏ। ਉਹ ਰਾਘੱਪਾ ਦਾ ਜੁਆਈ ਤਾਂ ਬਣਿਆ ਸੀ, ਪਰ ਉਸ ਵਿੱਚ ਉਹ ਯੋਗਤਾ ਨਹੀਂ ਸੀ। ਰਾਘੱਪਾ ਇਸ ਗੱਲ ਨੂੰ ਲੈ ਕੇ ਪਤਨੀ ਦੇ ਸਾਹਮਣੇ ਗੱਜਿਆ, "ਕਿੱਟੀ ਦੀ ਥਾਂ ਜੇ ਮੈਂ ਹੁੰਦਾ, ਤਾਂ ਗੰਗੱਵਾ ਨੂੰ 'ਮੇਰੀ ਮਾਂ, ਮੇਰੀ ਮਾਤਾ' ਕਹਿ, ਹੱਥ ਬੰਨ੍ਹ ਕੇ, ਨਮਸਕਾਰ ਕਰ ਕੇ, ਘਰੋਂ ਬਾਹਰ ਕਰ ਦਿੰਦਾ।"

ਅਜਿਹੀ ਹਾਲਤ 'ਚ, ਡੇਸਾਈ ਜੀ ਦੇ ਉਹਨੂੰ ਬੁਲਾ ਕੇ ਗੋਦ ਲੈਣ ਦੀ ਗੱਲ ਤੋਰਨ ਨਾਲ ਉਹ ਗੁੱਸੇ ਨਾਲ ਸਿਰ ਤੋਂ ਪੈਰਾਂ ਤੀਕਣ ਜਲ-ਬਲ ਉਠਿਆ। ਆਪਣੇ ਮਨ ਦੀ ਚਿੜ ਨੂੰ ਰਾਘੱਪਾ ਨੇ ਡੇਸਾਈ ਦੇ ਸਾਹਮਣੇ ਵਿਅਕਤ ਕਰਦਿਆਂ ਕਿਹਾ,

"ਡੇਸਾਈ ਜੀ, ਵਿਆਹ ਹੋਇਆਂ ਡੇਢ ਸਾਲ ਹੋ ਗਿਆ। ਪਰ ਇਕ ਵਾਰ ਵੀ ਗੰਗਾ ਸਾਡੇ ਘਰ ਨਹੀਂ ਆਈ। ਕਈ ਤਿੱਥ-ਤਿਉਹਾਰ ਹੁੰਦੇ ਹਨ। ਜੇ ਇਹ ਰੋਸਾ ਇਵੇਂ ਹੀ ਰਿਹਾ, ਤਾਂ ਮੈਨੂੰ ਕਿਵੇਂ ਵਿਸ਼ਵਾਸ ਆਏਗਾ?" ਇਸ 'ਤੇ ਡੇਸਾਈ ਜੀ ਨੇ ਆਖ ਦਿੱਤਾ, "ਤੁਸੀਂ ਹੀ ਪਹਿਲਾਂ ਬਚਨ ਦਿੱਤਾ ਸੀ। ਵਿਆਹ ਵੇਲੇ ਤੁਸੀਂ ਅੱਗੇ ਵਧ ਕੇ ਚਹੁੰ ਬੰਦਿਆਂ ਦੇ ਸਾਹਮਣੇ, ਇਹ ਨਹੀਂ ਕਿਹਾ ਕਿ ਸਾਡਾ ਗੁੱਸਾ-ਗਿਲਾ ਏਥੇ ਹੀ ਖ਼ਤਮ ਹੋ ਜਾਣਾ ਚਾਹੀਦਾ ਹੈ। ਉਸ ਵੇਲੇ ਤਾਂ ਤੁਹਾਡੇ ਮਨ 'ਚ ਲੱਡੂ ਭੁਰ ਰਹੇ ਸਨ। ਤਦ ਤਾਂ ਤੁਸੀਂ ਕੁਝ ਬੋਲੇ ਹੀ ਨਾ।"

ਇਸ 'ਤੇ ਰਾਘੱਪਾ ਦਾ ਕਰੋਧ ਦੁੱਗਣਾ ਹੋ ਗਿਆ। ਕਿੱਟੀ ਨੂੰ ਗੋਦ ਲੈਣ 'ਚ ਉਹਨੂੰ ਹੁਣ ਹੋਰ ਵੀ ਦੋਸ਼ ਦਿੱਸਣ ਲਗੇ। ਦੂਸਰਾ ਜੁਆਈ ਜੇ ਕਿੱਟੀ ਨਾਲੋਂ ਵੀ ਚੰਗਾ ਮਿਲਿਆ ਤਾਂ...? ਕਿੱਟੀ ਨੂੰ ਗੋਦ ਲੈਣ ਤੋਂ ਬਾਅਦ, ਗੰਗੱਵਾ ਆਪਣੇ ਪੁੱਤਰ ਨੂੰ ਵੱਸ 'ਚ ਕਰ, ਮੇਰਾ ਘਾਤ ਕਰ ਦਏ ਤਾਂ...? ਇਹ ਦੂਸਰਾ ਵਿਚਾਰ ਰਾਘੱਪਾ ਨੂੰ ਭਿਆਨਕ ਦਿਸਣ ਲਗਾ। ਕਿਸੇ ਤੋਂ ਵੀ ਡਰਨ ਵਾਲੇ ਰਾਘੱਪਾ ਨੂੰ ਆਪਣੀ ਭੈਣ ਕੋਲੋਂ ਥੋੜ੍ਹੀ ਘਬਰਾਹਟ ਹੁੰਦੀ ਸੀ। ਹੁਣ ਉਸਦੀ ਮਾਨਸਿਕ-ਦੁਰਬਲਤਾ ਨੇ ਭੈ ਦਾ ਰੂਪ ਧਾਰ ਲਿਆ ਸੀ। ਉਹ ਦਿਲ ਹੀ ਦਿਲ ਵਿਚ ਸੋਚਦਾ, 'ਜੇ ਉਸ ਗੰਗੀ ਦੇ ਹੱਥ 'ਚ ਪੈ ਗਿਆ, ਤਾਂ ਉਹ ਮੇਰਾ ਕਚੂਮਰ ਕੱਢ ਦਏਗੀ। ਗੰਗੱਵਾ ਬਾਰੇ ਉਹਦੇ ਮਨ 'ਚ ਹਮੇਸ਼ਾ ਭੈ-ਭਰੀ ਭਗਤੀ ਹੀ ਸੀ। ਉਸਦੀ ਭੈਣ ਹੀ ਇਹਨਾਂ ਤਿੰਨਾਂ ਵਰ੍ਹਿਆਂ 'ਚ ਉਸ ਦੇ ਵਿਚਾਰਾਂ ਦਾ ਕੇਂਦਰ-ਬਿੰਦੂ ਸੀ। ਉਹਦੇ ਬਾਰੇ ਇੱਕ ਹੋਰ ਗਾਇਤਰੀ-ਮੰਤਰ ਉਹਦੇ ਕੰਨਾਂ 'ਚ ਗੂੰਜਿਆ ਕਰਦਾ ਸੀ। 'ਗੰਗੀ ਅਜੇ ਮੇਰਾ ਦੁਵੈਸ਼ ਖ਼ਤਮ ਨਹੀਂ ਹੋਇਆ। ਤੇਰੇ ਭਾਗ ਹੀ ਚੰਗੇ ਹਨ। ਤੂੰ ਭੂਤ ਬਣ ਕੇ ਮੈਥੋਂ ਬਦਲਾ ਲੈਣ ਆਏਂਗੀ ਤਾਂ ਹੀ ਮੈਨੂੰ ਸ਼ਾਂਤੀ ਮਿਲੇਗੀ।'

ਜੇ ਕਿਸੇ ਤਰ੍ਹਾਂ ਮੁਤਬੰਨਾ ਬਣਾਉਣ ਦੀ ਗਲ ਖ਼ਤਮ ਕਰ ਦੇਣ, ਤਾਂ ਡੇਸਾਈ ਅਤੇ ਗੰਗਵਾ ਨੂੰ ਤੰਗ ਕਰਨ ਦਾ ਮਜ਼ਾ ਆਏਗਾ। ਪਰ ਚਹੁੰ ਆਦਮੀਆਂ ਦੇ ਸਾਹਮਣੇ ਸਹੁੰ ਚੁੱਕ ਰੱਖੀ ਹੈ, ਫਿਲਹਾਲ ਇੱਕ-ਦੋ ਸਾਲ ਹੋਰ ਟਾਲਿਆ ਜਾਵੇ, ਸ਼ਾਂਤਾ ਦੇ ਵਿਆਹ ਤੱਕ। ਫਿਰ ਉਹ ਆਪਣੇ ਮਨ ਵਿਚ ਹੀ ਆਖਦਾ, "ਰਾਘੱਪਾ ਜੇ ਤੂੰ ਅਸਲੀ ਰਾਘੱਪਾ ਏਂ, ਤਾਂ ਇਸ ਗੱਲ ਨੂੰ ਦੋਬਾਰਾ ਉੱਠਣ ਤੋਂ ਪਹਿਲਾਂ ਹੀ ਖ਼ਤਮ ਕਰ ਦੇ।"

ਗੋਦ ਲੈਣ ਬਾਰੇ ਰਾਘੱਪਾ ਰਾਵਣ ਵਾਂਗ ਸੋਚਣ ਲੱਗਾ, 'ਜੇ ਮੇਰੇ ਘਰ ਮੁੰਡਾ ਹੋ ਜਾਏ ਤਾਂ?' ਸ਼ਾਂਤਾ ਦੇ ਜਨਮ ਪਿਛੋਂ, ਡਾਕਟਰਾਂ ਦੀ ਸਲਾਹ ਮੁਤਾਬਿਕ ਰਾਘੱਪਾ ਦਾ ਪਤਨੀ ਨਾਲ ਸੰਬੰਧ ਛੁੱਟ ਗਿਆ ਸੀ। ਡਾਕਟਰਾਂ ਨੇ ਸਾਫ਼-ਸਾਫ਼ ਆਖ ਦਿੱਤਾ ਸੀ ਕਿ ਜੇ ਇੱਕ ਹੋਰ ਜਣੇਪਾ ਹੋਇਆ, ਤਾਂ ਪਤਨੀ ਦੀ ਜਾਨ ਦਾ ਸਵਾਲ ਹੋਵੇਗਾ। ਹੁਣ ਉਸਦੀ ਉਮਰ ਪੰਜਾਹ ਵਰ੍ਹਿਆਂ ਦੀ ਸੀ। ਪਤਨੀ ਵੀ ਚਾਲ੍ਹੀਆਂ ਨੂੰ ਪੁੱਜ ਗਈ ਸੀ। ਉਹ ਸੋਚਦਾ, 'ਹੁਣ ਮੇਰੇ ਲਈ ਸਮਾਂ ਥੋੜ੍ਹਾ ਹੈ। ਸ਼ਾਂਤਾ ਦਾ ਵਿਆਹ ਮੁਲਤਵੀ ਕਰਨ ਦਾ ਕੋਈ ਲਾਭ ਨਹੀਂ। ਉਹਦੀ ਆਯੂ ਜੇ ਜ਼ਿਆਦਾ ਹੋ ਗਈ ਤਾਂ ਵਿਆਹ ਹੋਣਾ ਹੀ ਔਖਾ ਹੋ ਜਾਏਗਾ।'

ਕੁੱਝ ਵੀ ਹੋਵੇ, ਆਖ਼ਿਰ ਦਇਆ ਨੂੰ ਇੱਕ ਪਾਸੇ ਰੱਖ ਕੇ ਦੰਦ ਕਰੀਚ ਕੇ ਰਾਘੱਪਾ

ਨੇ ਨਿਸ਼ਚਾ ਕੀਤਾ । ਮੇਰੀ ਪਤਨੀ ਦੇ ਪ੍ਰਾਣ...ਇਕ ਮੁੰਡਾ ਪੈਦਾ ਕਰ ਕੇ ਇਹਨੂੰ ਆਪਣੀ ਟਿਕਟ ਕਟਾਉਣ ਦਿਉ...।

ਡਾਕਟਰਾਂ ਨੂੰ ਵੀ ਕੀ ਪਤਾ ਲੱਗਦਾ ਹੈ, ਇੱਕ ਦੀਆਂ ਦਸ ਦੱਸਦੇ ਹਨ ।

ਚੰਪੱਕਾ ਪਤੀ ਵਲੋਂ ਇਕ ਸ਼ਬਦ ਵੀ ਨਾ ਦੱਸੇ ਜਾਣ 'ਤੇ, ਉਹਦੇ ਵਿਚਾਰਾਂ ਨੂੰ ਖੁੱਲ੍ਹੀ ਕਿਤਾਬ ਵਾਂਗ ਸਪੱਸ਼ਟ ਰੂਪ 'ਚ ਪੜ੍ਹ ਸਕਦੀ ਸੀ । ਕੀ ਉਹਨੇ ਪਤੀ ਦੇ ਮਨ ਦੇ ਭਾਵਾਂ ਨੂੰ ਸਮਝ ਕੇ, ਅੱਜ ਤੱਕ ਆਪਣਾ ਜੀਵਨ ਬਿਤਾਇਆ... ? ਉਹ ਅੰਤਿਮ ਸਵਾਰਥ ਤਿਆਗਣ ਲਈ ਬਿਨਾ ਕੁੱਝ ਆਖਿਆਂ ਤਿਆਰ ਹੋ ਗਈ । ਰਤਨਾ ਲਈ ਦਿਲ 'ਚ ਥੋੜ੍ਹੀ ਦਇਆ ਜ਼ਰੂਰ ਪੈਦਾ ਹੋਈ, ਪਰ ਉਸ ਲਈ ਪਤੀ ਹੀ ਪਰਮੇਸ਼ਵਰ ਸੀ । ਪਤੀ ਨਾਲ ਪ੍ਰੇਮ ਅਤੇ ਦੁਵੈਸ਼ ਉਸਦੇ ਆਪਣੇ ਹੀ ਸਨ । ਇਸ ਲਈ ਉਹਨੂੰ ਵੀ ਤਿਆਰ ਹੋਣਾ ਪਿਆ ।

## 26. ਅਚਿਉੱਤ ਦਾ ਉੱਤਰ

ਕੁੱਝ ਹੀ ਦਿਨਾਂ 'ਚ, ਡੇਸਾਈ ਜੀ ਦੇ ਕੰਨੀਂ ਇਹ ਗੱਲ ਪਈ ਕਿ ਪਿਛੋਂ ਪੰਦਰਾਂ ਬੋਰੇ ਜਵਾਰ ਧਾਰਵਾੜ 'ਚ ਆ ਕੇ ਵਿਕੀ ਹੈ । ਇਸ ਤੋਂ ਪਹਿਲਾਂ ਫ਼ਸਲ ਦੀ ਚੋਰੀ ਦਾ ਦੁੱਖ ਉਹਨਾਂ ਨੂੰ ਸੀ । ਹੁਣ ਉਹਨਾਂ ਦਾ ਇਹ ਸ਼ੱਕ ਪੱਕਾ ਹੋ ਗਿਆ ਕਿ ਉਸ ਚੋਰੀ 'ਚ ਵੀ ਰਾਘੱਪਾ ਦਾ ਹੀ ਹੱਥ ਸੀ । ਡੇਸਾਈ ਜੀ ਨੇ ਆਪਣੇ ਪਿਤਾ ਜੀ ਦੇ ਸਮੇਂ ਆਪਣੀ ਪੂਰੀ ਸ਼ਕਤੀ ਲਾ ਕੇ, ਰਾਜਸੀ ਸੰਘਰਸ਼ 'ਚ ਹਿੱਸਾ ਲਿਆ ਸੀ, ਪਰ ਪਿਛਲੇ ਵੀਹਾਂ ਵਰ੍ਹਿਆਂ ਤੋਂ ਰੀਟਾਇਰ ਹੋ ਚੁਕੇ ਫ਼ੌਜੀ ਵਾਂਗ ਸ਼ਾਂਤੀ ਪੂਰਨ ਜੀਵਨ ਬਿਤਾ ਰਹੇ ਸਨ । ਇਹਨਾਂ ਵੀਹਾਂ ਵਰ੍ਹਿਆਂ 'ਚ ਕੋਈ ਵੱਡਾ ਵੈਰੀ ਉਹਨਾਂ ਦੇ ਸਾਹਮਣੇ ਨਹੀਂ ਸੀ ਆਇਆ । ਉਹ ਆਪਣੇ-ਆਪ 'ਚ ਮਦਮਸਤ ਹਾਥੀ ਵਾਂਗ ਰਹਿੰਦੇ ਸਨ, ਇਸ ਲਈ ਉਹਨਾਂ ਦੇ ਦਿਲੀ ਦੋਸਤ ਵੀ ਘੱਟ ਹੀ ਸਨ । ਇੱਕਦਮ ਕੋਈ ਜਾਨੀ ਦੁਸ਼ਮਣ ਵੀ ਨਹੀਂ ਸੀ । ਹੁਣੇ-ਹੁਣੇ ਬਿਨਾਂ ਕਾਰਨ ਹੀ ਰਾਘੱਪਾ ਉੱਪਦਰ ਕਰਨ ਲੱਗ ਪਿਆ ਸੀ । ਇਸ ਤੋਂ ਉਹ ਦੁਖੀ ਸਨ । ਬਹੁਤ ਚਿਰ ਤੋਂ ਦੁਵੈਸ਼ ਅਤੇ ਈਰਖਾ ਤੋਂ ਦੂਰ ਰਹਿਣ ਕਰ ਕੇ ਉਹ ਹੁਣ ਕਹਿਣ ਲੱਗੇ 'ਇਸ ਰਾਘੱਪਾ ਨੂੰ ਜੇ ਸਬਕ ਨਾ ਸਿਖਾਇਆ, ਤਾਂ ਮੈਂ ਬਹਾਦਰ ਡੇਸਾਈ ਨਹੀਂ ।' ਇਹ ਸੋਚ ਕੇ ਕਿ ਹੁਣ ਰਾਘੱਪਾ ਸਿੱਧੇ ਸੰਘਰਸ਼ 'ਤੇ ਉੱਤਰ ਆਇਆ ਹੈ, ਤਾਂ ਚੁੱਪ ਰਹਿਣ ਨਾਲ ਕੰਮ ਨਹੀਂ ਚੱਲੇਗਾ, ਉਹਨਾਂ ਗੁੱਸੇ 'ਚ ਇੱਕ ਪੱਤਰ ਅਚਿਉੱਤ ਨੂੰ ਘਸੀਟ ਮਾਰਿਆ । ਉਸ 'ਚ ਉਹਨਾਂ ਜੋ ਗੱਲਾਂ ਹੋ ਰਹੀਆਂ ਸਨ, ਉਹਨਾਂ ਦਾ ਸੰਖੇਪ ਹਾਲ ਦੇ ਕੇ ਪੁਛਿਆ ਸੀ, 'ਕੀ ਵੈਂਕਟ ਰਾਮ ਰਾਘੱਪਾ ਦਾ ਭਰਾ ਹੋ ਸਕਦਾ ਹੈ ? ਅਤੇ ਇਸ ਬਾਰੇ ਕੁੱਝ ਹੋਰ ਪਤਾ ਲਗੇ ਤਾਂ ਲਿਖਣਾ । ਇਸ

ਬਾਰੇ ਮੇਰੀ ਪੂਰੀ ਚਾਹ ਹੈ, ਇਹ ਕੰਮ ਕਰਨਾ ਤੇਰਾ ਫ਼ਰਜ਼ ਹੈ ਅਤੇ ਕੋਸ਼ਿਸ਼ ਕਰ ਕੇ ਇਹਦਾ ਜਵਾਬ ਦੇਣਾ। ਏਨਾ ਸਪੱਸ਼ਟ ਪੱਤਰ, ਉਹਨਾਂ ਕਦੇ ਵੀ ਅਚਿਉੱਤ ਨੂੰ ਨਹੀਂ ਲਿਖਿਆ ਸੀ।

ਇਹ ਕੰਮ ਕਰਨ 'ਚ ਅਚਿਉੱਤ ਨੂੰ ਕਾਫ਼ੀ ਖੇਚਲ ਕਰਨੀ ਪਈ; ਕਿਉਂਕਿ ਉਸਦਾ ਉੱਤਰ ਆਉਣ 'ਚ ਚਾਰ ਦਿਨ ਲੱਗ ਗਏ ਉੱਤਰ ਬੜਾ ਵਿਸਥਾਰ-ਪੂਰਨ ਸੀ।

ਦੇਵੀ ਦਾਸ ਫ਼ਲੋਰ ਮਿੱਲ,
ਲਾਲ ਬਾਗ਼

ਸ੍ਰੀ......

ਤੀਰਥ-ਰੂਪ ਦੇ ਚਰਨ-ਕੰਵਲਾਂ 'ਚ ਅਨੇਕ ਵਾਰੀ ਦੋਵੇਂ ਹੱਥ ਜੋੜ ਕੇ ਨਮਸਕਾਰ। ਤੁਹਾਡਾ ਪੱਤਰ ਮਿਲਿਆ। ਮੈਂ ਰਾਜ਼ੀ-ਖ਼ੁਸ਼ੀ ਹਾਂ। ਏਥੇ ਕੰਮ ਚੰਗਾ ਚੱਲ ਰਿਹਾ ਹੈ। ਅੱਜ-ਕੱਲ੍ਹ ਸੰਪਾਦਕ ਸਾਹਿਬ ਮੈਨੂੰ ਜ਼ਿੰਮੇਵਾਰੀ ਦੇ ਕੰਮ ਸੌਂਪਣ ਲੱਗੇ ਹਨ। ਹਾਲ ਹੀ 'ਚ ਮੈਨੂੰ ਇੱਕ-ਅੱਧਵਾਰੀ ਸੰਪਾਦਕੀ ਲੇਖ ਲਿਖਣ ਦਾ ਮੌਕਾ ਵੀ ਦਿੱਤਾ ਸੀ। ਮੇਰਾ ਲੇਖ ਪੜ੍ਹ ਕੇ ਗੈਰ-ਜ਼ਰੂਰੀ ਗੱਲਾਂ ਉਹਨਾਂ ਕੱਟ ਦਿੱਤੀਆਂ। ਏਥੇ ਤਿੰਨ-ਚਾਰ ਸਾਲ ਕੰਮ ਕਰਨ ਕਰ ਕੇ, ਮੈਂ ਏਥੋਂ ਦੇ ਜੂਨੀਅਰ ਲੋਕਾਂ 'ਚ ਸੀਨੀਅਰ ਹਾਂ। ਅਖ਼ਬਾਰ ਦੀ ਆਰਥਿਕ ਹਾਲਤ ਚਿੰਤਾਜਨਕ ਹੋਣ ਕਰ ਕੇ, ਹਰ ਸਾਲ ਅੱਧੀ ਤਨਖ਼ਾਹ 'ਤੇ ਕਾਲਜ ਦੇ ਵਿਦਿਆਰਥੀ ਹੀ ਉਪਸੰਪਾਦਕ ਨਿਯੁਕਤ ਕੀਤੇ ਜਾਂਦੇ ਹਨ। ਇਸ ਲਈ ਹਰ ਸਾਲ ਨਵੇਂ ਚਿਹਰੇ ਆਉਂਦੇ ਹਨ, ਉਹਨਾਂ ਸਭਨਾਂ 'ਚ ਮੈਂ ਹੀ ਪੁਰਾਣਾ ਹਾਂ। ਇਸ ਲਈ ਸੰਪਾਦਕ ਸਾਹਿਬ ਮੇਰੇ 'ਤੇ ਵਧੇਰੇ ਵਿਸ਼ਵਾਸ ਕਰਦੇ ਹਨ। ਬੀ. ਏ. ਦੀ ਪੜ੍ਹਾਈ ਚੰਗੀ ਚੱਲ ਰਹੀ ਹੈ, ਤੁਸੀਂ ਕਿਸੇ ਗੱਲ ਦਾ ਫ਼ਿਕਰ ਨਾ ਕਰਨਾ। ਚੱਕੀ 'ਤੇ ਜਾਣਾ ਮੈਂ ਹੁਣ ਘੱਟ ਕਰ ਦਿੱਤਾ ਹੈ। ਪ੍ਰੈੱਸ 'ਚ ਵੀ ਹਫ਼ਤੇ 'ਚ ਇਕ-ਦੋ ਵਾਰ ਹੀ ਜਾਂਦਾ ਹਾਂ, ਉਹ ਵੀ ਮਸ਼ੀਨ ਦੀ ਜਾਣਕਾਰੀ ਲਈ। ਉਥੇ ਵੀ ਅੱਜ-ਕਲ੍ਹ ਸਰੀਰਕ ਮਿਹਨਤ ਨਹੀਂ ਕਰਦਾ। ਤੁਸੀਂ ਕਿਸੇ ਕਿਸਮ ਦੀ ਚਿੰਤਾ ਨਾ ਕਰਨੀ। ਮਾਂ ਜੀ ਨੂੰ ਵੀ ਇਹ ਸੱਭ ਕੁੱਝ ਦੱਸ ਕੇ ਨਿਸ਼ਚਿੰਤ ਰਹਿਣ ਲਈ ਆਖਣਾ।

ਹੁਣ ਜੋ ਤੁਸੀਂ ਪੁੱਛਿਆ ਸੀ, ਉਸ ਬਾਰੇ ਲਿਖ ਰਿਹਾ ਹਾਂ। ਵੇਂੱਕਟਰਾਏ ਨੂੰ ਕੁੱਝ ਵੀ ਸਮਝਾਉਣਾ ਮੁਸ਼ਕਿਲ ਹੈ, ਮੰਤਵ-ਪੂਰਵਕ ਕੋਈ ਵੀ ਪ੍ਰਸ਼ਨ ਪੁੱਛਿਆ ਜਾਏ, ਤਾਂ ਉਹਨੂੰ ਸ਼ੱਕ ਹੋ ਜਾਂਦਾ ਹੈ; ਅਤੇ ਉਹ ਉਲਟਾ-ਸਿੱਧਾ ਬੋਲਣ ਲੱਗਦਾ ਹੈ। ਇਸ ਤੋਂ ਪਹਿਲਾਂ ਵੈਂਕੱਟਰਾਏ ਨੇ, ਕਈ ਵਾਰ ਆਪਣੇ ਪਾਸ ਰਖਿਆ ਹੋਇਆ ਪੱਤਰ ਵਿਖਾਇਆ ਸੀ। ਕਈ ਵਾਰ ਪੱਤਰ ਵਿਖਾਉਣ ਕਰਕੇ ਅਤੇ ਉਸਦੇ ਵਿਚਿੱਤਰ ਵਤੀਰੇ ਕਾਰਨ, ਮੈਂ ਉਸ ਪੱਤਰ ਵਲ ਵਿਸ਼ੇਸ਼ ਧਿਆਨ ਨਹੀਂ ਦਿੱਤਾ। ਕੇਵਲ ਇਕ ਵਾਰੀ ਉਸ ਪੱਤਰ ਨੂੰ ਪੜ੍ਹਿਆ ਸੀ। ਹੁਣ ਜੇ ਪੜ੍ਹਨ ਨੂੰ ਮੰਗਿਆ, ਤਾਂ ਬੇਲੋੜੇ ਸੰਦੇਹ 'ਚ ਪੈ ਕੇ, ਉਹਨੇ ਨਹੀਂ ਦਿੱਤਾ। ਉਹਨੂੰ ਖ਼ੁਸ਼ ਕਰਨ ਕਰਨ ਲਈ ਮੈਨੂੰ ਜ਼ਮੀਨ-ਅਸਮਾਨ ਇਕ ਕਰਨਾ ਪਿਆ। ਉਹਨੂੰ ਜਦੋਂ ਲਹਿਰ ਉੱਠਦੀ ਹੈ, ਤਾਂ ਉਦੋਂ ਉਹ ਜਿਹਨੂੰ ਮਰਜ਼ੀ ਚਾਹੇ ਉਹ ਪੱਤਰ ਵਿਖਾਉਂਦਾ ਫਿਰਦਾ ਹੈ। ਥੋੜ੍ਹਾ ਕੰਨੜ ਜਾਨਣ ਵਾਲੇ ਅਤੇ

ਉਹਦੇ ਕੋਲ ਉੱਠਣ-ਬੈਠਣ ਵਾਲੇ ਨੂੰ ਉਹ ਪੱਤਰ ਵਿਖਾ ਕੇ ਪੁੱਛਣ ਦੀ ਉਹਦੀ ਆਦਤ ਹੈ—ਕਿ ਕੀ ਮੇਰਾ ਹਿੱਸਾ ਮੈਨੂੰ ਮਿਲ ਜਾਵੇਗਾ। ਜੋ ਕੋਈ ਵੀ ਉਸ ਪੱਤਰ ਨੂੰ ਵੇਖਦਾ ਹੈ ਉਹ ਇਹੀ ਪੁੱਛਦਾ ਹੈ ਕਿ ਕਿ ਇਹ ਤੇਰਾ ਦਾਨ-ਪੱਤਰ ਹੈ ? ਤੈਨੂੰ ਇਹ ਕਿਵੇਂ ਮਿਲਿਆ ? ਉਹ ਪੱਤਰ ਉਸ ਕੋਲੋਂ ਲੈ ਕੇ ਧਿਆਨ ਨਾਲ ਪੜ੍ਹਨ 'ਤੇ ਮੈਨੂੰ ਵੀ ਅਜਿਹਾ ਹੀ ਲੱਗਾ। ਏਥੋਂ ਦੇ ਇਕ ਵਕੀਲ ਮਿੱਤਰ ਤੋਂ ਪੁੱਛਣ 'ਤੇ ਉਹਨਾਂ ਵੀ ਇਹੀ ਆਖਿਆ। ਉਹ ਪੱਤਰ ਇਸ ਤਰ੍ਹਾਂ ਹੈ :—

ਸੁਆਮੀਰਾਏ ਤੇ ਸ੍ਰੀ ਕਰਿਸ਼ਨ ਜੀ ਕੁਲਕਰਨੀ ਸਾਕਿਨ ਧਾਰਵਾੜ ਦੇ ਨਾਂ, ਵੈਂੱਕਟਰਾਏ ਵਾਮਨ ਬਿੰਦਗੋਲ ਸਾਕਿਨ ਬਿੰਦਗੋਲ ਫਿਲਹਾਲ ਪੂਨਾ 'ਚ ਰਹਿਣ ਵਾਲਾ, ਪੇਸ਼ਾ ਨੌਕਰੀ। ਇਹ ਦਾਨ-ਪੱਤਰ ਲਿਖਦਾ ਹਾਂ। ਮੈਂ ਅਤੇ ਮੇਰਾ ਵੱਡਾ ਭਰਾ ਸ੍ਰੀਮਾਨ ਰਾਘਵੇਂਦਰ ਵਾਮਨ ਬਿੰਦਗੋਲ ਦੋਵੇਂ ਜਾਇਦਾਦ ਦੇ ਬਰਾਬਰ ਦੇ ਹਿੱਸੇਦਾਰ ਹਾਂ। ਸਾਡੇ ਪਿਤਾ ਦੇ ਹੋਰ ਕੋਈ ਪੁੱਤਰ-ਸੰਤਾਨ ਨਾ ਹੋਣ ਕਰਕੇ, ਆਪਣੀ ਜੱਦੀ ਜਾਇਦਾਦ ਦੇ ਅਸੀਂ ਦੋ ਹੀ ਹੱਕਦਾਰ ਹਾਂ। ਮੇਰੇ ਦੂਸਰੀ ਥਾਂ ਕੰਮ ਕਰਨ ਕਰਕੇ, ਸਾਡੀ ਤਕਸੀਮ-ਸ਼ੁਦਾ ਜਾਇਦਾਦ ਦੀ ਦੇਖ-ਭਾਲ ਮੇਰੇ ਵੱਡੇ ਭਰਾ ਸ੍ਰੀਮਾਨ ਰਾਘਵੇਂਦਰ ਵਾਮਨ ਬਿੰਦਗੋਲ ਹੀ ਕਰਦੇ ਹਨ ਅਤੇ ਜਾਇਦਾਦ ਉਹਨਾਂ ਦੇ ਹੀ ਕਬਜ਼ੇ 'ਚ ਹੈ। ਅਸਾਂ ਭਰਾਵਾਂ ਨੇ ਉਸ ਜਾਇਦਾਦ ਦੀ ਵੰਡ ਨਹੀਂ ਕੀਤੀ। ਇਹਨੀਂ ਦਿਨੀਂ ਮੇਰੇ 'ਤੇ ਇਕ ਮੁਸੀਬਤ ਆ ਪਈ ਹੈ। ਤੁਸੀਂ ਖ਼ੁਸ਼ੀ ਨਾਲ ਉਸ ਮੁਸੀਬਤ ਨੂੰ ਸੰਭਾਲ ਲਿਆ। ਇਸ ਉਪਕਾਰ ਦੇ ਬਦਲੇ ਮੈਂ ਆਪਣੇ ਹਿੱਸੇ 'ਚ ਆਉਣ ਵਾਲੀ ਜੱਦੀ-ਜਾਇਦਾਦ ਆਪ ਆਪਣੀ ਖ਼ੁਸ਼ੀ ਨਾਲ ਤੁਹਾਡੇ ਨਾਂ ਦਾਨ-ਪੱਤਰ ਲਿਖ ਰਿਹਾ ਹਾਂ। ਉਸ ਤੇ ਮੇਰੇ ਕਿਸੇ ਵੀ ਸ਼ਰੀਕ ਦਾ ਤਕਰਾਰ ਨਹੀਂ ਹੋਵੇਗਾ, ਅਤੇ ਤੁਸੀਂ ਉਸਦਾ ਇਸਤੇਮਾਲ ਕਰ ਸਕਦੇ ਹੋ, ਮੇਰੇ ਗ਼ੈਰ-ਸ਼ਾਦੀ ਸ਼ੁਦਾ ਹੋਣ ਦੇ ਕਾਰਨ, ਇਸ ਜਾਇਦਾਦ 'ਤੇ ਕਿਸੇ ਦਾ ਅਧਿਕਾਰ ਨਹੀਂ ਹੋਵੇਗਾ। ਮੇਰੇ ਹਿੱਸੇ 'ਚ ਕਿੰਨੀ ਜਾਇਦਾਦ ਆਉਣੀ ਚਾਹੀਦੀ ਹੈ, ਇਹ ਤੁਸੀਂ ਪੰਚਾਂ ਸਾਹਮਣੇ ਫ਼ੈਸਲਾ ਕਰ ਲੈਣਾ। ਅਤੇ ਫ਼ਿੱਲਹਾਲ ਜਾਇਦਾਦ ਵੱਡੇ ਭਰਾ ਦੇ ਕਬਜ਼ੇ 'ਚ ਹੈ। ਤੁਸੀਂ ਜਦੋਂ ਚਾਹੋ, ਉਹਨੂੰ ਆਪਣੇ ਕਬਜ਼ੇ 'ਚ ਲੈ ਸਕਦੇ ਹੋ। ਇਹ ਦਾਨ ਪੱਤਰ ਰਾਘਵੇਂਦਰ ਵਾਮਨ ਬਿੰਦੁਗੋਲ ਦੇ ਸਾਹਮਣੇ ਤਿਆਰ ਹੋਇਆ, ਜਿਸ ਨੂੰ ਉਹਨਾਂ ਕਬੂਲ ਕਰ ਕੇ ਆਪਣੇ ਦਸਤਖ਼ਤ ਕੀਤੇ ਹਨ। ਇਹ ਹੈ ਕੁੱਲ ਦਾਨ-ਪੱਤਰ।

ਦਸਤਖ਼ਤ ਤਾ: 15.5. ਵੈਂੱਕਟੇਸ਼ ਵਾਮਨ ਬਿੰਦੋਗਲ

ਗਵਾਹ ਅਤੇ

ਸ਼ੰਤੱਪਾ ਸ਼ਿਵੱਪਾ ਸ਼ੇਟੀ ਸੁਆਮੀ ਰਾਏ ਤੇ ਕਰਿਸ਼ਨ ਜੀ

ਕੁਲਕਰਨੀ

ਰਾਘਵੇਂਦਰ ਵਾਮਨ ਬਿੰਦੁਗੋਲ

ਇਸ ਪੱਤਰ 'ਤੇ ਰਜਿਟ੍ਰੇਸ਼ਨ ਦਾ ਕੋਈ ਨਿਸ਼ਾਨ ਨਹੀਂ ਸੀ। ਇਸ ਪੱਤਰ ਨੂੰ ਪੜ੍ਹਨ ਵਾਲੇ ਹਰੇਕ ਕਲਰਕ ਨੂੰ ਇਹ ਪੱਤਰ ਸਹੀ ਹੀ ਲੱਗਦਾ ਸੀ, ਪਰ ਮੈਨੂੰ ਇਕ ਸ਼ੱਕ ਪੈਂਦਾ ਹੈ। ਕਾਗ਼ਜ਼ ਗੂੜ੍ਹੀ ਕਾਲੀ ਸ਼ਿਆਹੀ ਨਾਲ ਲਿਖਿਆ ਗਿਆ ਹੈ ਅਤੇ ਉਹ

ਪੁਰਾਣਾ ਹੋ ਗਿਆ ਹੈ। ਇਸ ਲਈ ਇਹ ਮੂਲ ਕਾਗ਼ਜ਼ ਦੀ ਕਾਪੀ ਹੈ, ਪਰ ਮੈਂ ਦਸਤਖ਼ਤਾਂ ਨੂੰ ਧਿਆਨ ਨਾਲ ਜਾਂਚਿਆ, ਤਾਂ ਦਸਤਖ਼ਤਾਂ ਦੇ ਅੱਖਰ ਅਲੱਗ-ਅਲੱਗ ਹੋਣ ਕਰਕੇ ਮੈਨੂੰ ਇਹ ਲੱਗਦਾ ਹੈ ਕਿ ਇਹ ਕਾਪੀ ਨਹੀਂ, ਸਗੋਂ ਅਸਲ ਕਾਗ਼ਜ਼ ਹੀ ਹੈ। ਸਿਆਹੀ ਗੂੜ੍ਹੀ ਕਾਲੀ ਹੋਣ ਕਰਕੇ, ਦਸਤਖ਼ਤ ਇਕ ਹੀ ਵਿਅਕਤੀ ਦੇ ਹੱਥ ਦੇ ਦਿਸਣ 'ਤੇ ਵੀ, ਧਿਆਨ ਨਾਲ ਦੇਖਣ 'ਤੇ ਅਲੱਗ-ਅਲੱਗ ਦਿਸਦੇ ਹਨ।

ਜੇ ਇਹ ਅਸਲ ਕਾਗ਼ਜ਼ ਹੀ ਹੋਵੇ, ਤਾਂ ਇਕ ਸੰਦੇਹ ਹੁੰਦਾ ਹੈ ਕਿ ਵਾਸਤਵ 'ਚ ਇਹ ਕਾਗ਼ਜ਼ ਸੁਆਮੀ ਰਾਏ ਤੇ ਕਰਿਸ਼ਨ ਜੀ ਕੁਲਕਰਨੀ ਕੋਲ ਹੋਣਾ ਚਾਹੀਦਾ ਸੀ। ਇਹ ਵੈਂਕਟਰਾਏ ਕੋਲ ਕਿਉਂ ਤੇ ਕਿਵੇਂ ਆਇਆ! ਕਾਗ਼ਜ਼ ਦੀ ਅਜੇ ਤੱਕ ਰਜਿਸਟਰੀ ਨਹੀਂ ਹੋਈ। ਇਹ ਕਾਗ਼ਜ਼ ਤਾਂ ਸੁਆਮੀਰਾਏ ਕੁਲਕਰਨੀ ਨੂੰ ਬਹੁਤ ਧਿਆਨ ਨਾਲ ਆਪਣੇ ਪਾਸ ਰੱਖਣਾ ਚਾਹੀਦਾ ਸੀ।

ਇਹ ਸਾਰੇ ਸਵਾਲ-ਜਵਾਬ ਤੁਹਾਨੂੰ ਲਿਖਣ ਦੀ ਮੈਨੂੰ ਲੋੜ ਨਹੀਂ। ਹੋਰ ਗੱਲਾਂ ਦੀ ਜਾਣਕਾਰੀ ਵੈਂਕਟਰਾਏ ਪਾਸੋਂ ਪ੍ਰਾਪਤ ਕਰਨੀ ਇਕ ਕਠਿਨ ਕੰਮ ਹੈ। ਇਸ ਪੱਤਰ ਨੂੰ ਪੜ੍ਹਦਿਆਂ ਮੈਂ ਉਸ ਪਾਸੋਂ ਕੁੱਝ ਗੱਲਾਂ ਪੁੱਛੀਆਂ ਸਨ—'ਉਸ ਵਿਚ ਕਿਸ ਮੁਸੀਬਤ ਦਾ ਜ਼ਿਕਰ ਹੈ' ਇਹ ਪੁੱਛਣ 'ਤੇ ਗੱਲ ਹੀ ਟਾਲ ਦਿੰਦਾ ਹੈ ਜਾਂ ਗ਼ੁੱਸੇ 'ਚ ਆ ਜਾਂਦਾ ਹੈ। ਮੇਰੇ ਉਸ ਕਾਗ਼ਜ਼ ਨੂੰ ਧਿਆਨ ਨਾਲ ਪੜ੍ਹਨ ਨੂੰ ਵੀ ਉਹ ਝੱਲ ਨਹੀਂ ਸਕਿਆ। ਤੁਸਾਂ ਉਹਦੇ ਸੁਭਾਅ ਨੂੰ ਪੰਜਾਂ ਹੀ ਮਿੰਟਾਂ ਦੀ ਵਾਕਫ਼ੀ 'ਚ ਦੇਖ ਲਿਆ ਹੋਵੇਗਾ।

ਜੇ ਇਸ ਬਾਰੇ ਤੁਹਾਨੂੰ ਕੁੱਝ ਹੋਰ ਵੀ ਤੱਥ ਮਲੂਮ ਹੋਣ ਅਤੇ ਤੁਸੀਂ ਉਹਦੇ ਬਾਰੇ ਵਧੇਰੇ ਜਾਣਕਾਰੀ ਚਾਹੁੰਦੇ ਹੋਵੋ, ਤਾਂ ਸਾਰੀਆਂ ਗੱਲਾਂ ਮੈਨੂੰ ਲਿਖ ਘੱਲੋ, ਤਾਂ ਜੋ ਮੈਂ ਇਸ ਬਾਰੇ ਆਪਣੇ ਵਕੀਲ ਮਿੱਤਰਾਂ ਤੋਂ ਸਲਾਹ ਲੈ ਕੇ, ਤੁਹਾਨੂੰ ਪਤਾ ਦਿਆਂ। ਮੈਂ ਵੀ ਯਤਾਸ਼ਕਤੀ ਉਸ 'ਤੇ ਸੋਚ-ਵਿਚਾਰ ਕਰਾਂਗਾ।

ਪੂਜਨੀਕ ਮਾਤਾ ਜੀ ਨੂੰ ਤਥਾ ਭਰਾਵਾਂ ਨੂੰ ਸੁੱਖ-ਸਾਂਦ ਦੇਣਾ। ਇਤੀ।

ਤੁਹਾਡਾ ਪਿਆਰਾ,
ਅਚਿਉੱਤ ਰਾਉ

ਪੱਤਰ ਪੜ੍ਹਦਿਆਂ ਹੀ ਡੇਸਾਈ ਜੀ ਦੇ ਮਨ 'ਚ ਘੋਲ ਹੋਣ ਲੱਗਾ। ਉਹਨਾਂ ਨੂੰ ਜਿੰਨੀਆਂ ਗੱਲਾਂ ਦਾ ਪਤਾ ਸੀ, ਉਹਨਾਂ ਨਾਲ ਇਹਨਾਂ ਗੱਲਾਂ ਨੂੰ ਮਿਲਾਉਣ 'ਤੇ ਇਕਦਮ ਇਕ ਰੌਸ਼ਨੀ-ਜਿਹੀ ਦਿਖਾਈ ਦਿੱਤੀ, ਪਰ ਫਿਰ ਸੰਦੇਹ ਦਾ ਹਨੇਰਾ ਛਾ ਗਿਆ। ਹਾਲੇ ਕੰਢੇ-ਖੜ੍ਹੇ ਡੇਸਾਈ ਜੀ ਨੂੰ ਇਸ ਕਾਗ਼ਜ਼ ਦੇ ਅੰਦਰ ਕੁੱਦਣ ਦਾ ਸੱਦਾ ਦਿੱਤਾ। ਨਾਲ ਹੀ ਪੁੱਤਰ ਦੀ ਤੀਬਰ ਬੁੱਧੀ ਦੀ ਖਿੱਚ ਵੀ ਸੀ। ਜੋ ਵੀ ਹੋਵੇ, ਉਹਨਾਂ ਦਾ ਮਨ ਇਸ ਗੱਲ ਲਈ ਤਿਆਰ ਹੋ ਗਿਆ ਕਿ ਉਹਨਾਂ ਨੂੰ ਅਤੇ ਉਹਨਾਂ ਦੇ ਪੁੱਤਰ ਅਚਿਉੱਤ ਨੂੰ ਇਸ ਮਾਮਲੇ 'ਚ ਹੱਥ ਪਾ ਕੇ, ਇਸ ਦੇ ਰਹੱਸ ਨੂੰ ਖੋਲ੍ਹਣਾ ਹੋਵੇਗਾ। ਪਹਿਲਾਂ ਇਸ ਤੋਂ ਬਚਣ ਦੀ ਜਿਹੜੀ ਇੱਛਾ ਸੀ, ਉਹ ਇਸ ਪੱਤਰ ਦੀ ਪ੍ਰਾਪਤੀ ਤੋਂ ਬਾਅਦ, ਇਕਦਮ ਖ਼ਤਮ ਹੋ ਗਈ। ਉਸਦੀ ਥਾਂ ਡੇਸਾਈ ਜੀ ਦੇ ਜੀਵਨ 'ਚ ਪ੍ਰਚੰਡ ਕਾਰਜਸ਼ੀਲਤਾ ਪੈਦਾ ਹੋਈ। ਇਹ ਪ੍ਰਸ਼ਨ ਕੇਵਲ ਉਹਨਾਂ 'ਤੇ ਵਿਸ਼ਵਾਸ ਰੱਖਣ ਵਾਲੀ

ਨਿਆਸਰਾ ਵਿਧਵਾ ਦੀ ਭਲਾਈ-ਮਾਤਰ ਦਾ ਹੀ ਨਹੀਂ ਸੀ, ਅਤੇ ਇਕ ਸਿੱਧੇ-ਸਾਦੇ ਮੁੰਡੇ ਦੇ ਹਿੱਤ ਦਾ ਹੀ ਨਹੀਂ ਸੀ, ਬਲਕਿ ਉਹਨਾਂ ਦੇ ਪਰਤਾਪ ਨੂੰ ਲਲਕਾਰਨ ਵਾਲੇ ਇਕ ਵਿਰੋਧੀ ਨੂੰ ਨੀਚਾ ਵਿਖਾਉਣ ਦਾ ਵੀ ਸੀ, ਜਿਸ ਨਾਲ ਪਿਤਾ ਦੀ ਮੌਤ ਪਿੱਛੋਂ, ਹੁਣ ਤੱਕ ਉਹਨਾਂ ਦੀ ਮੁਲਾਕਾਤ ਨਹੀਂ ਸੀ ਹੋਈ। ਵੇਖਦਿਆਂ ਹੀ ਵੇਖਦਿਆਂ ਉਹ ਅਖਾੜੇ 'ਚ ਉੱਤਰ ਆਇਆ ਸੀ। ਉਹਨਾਂ ਅਨਜਾਣੇ 'ਚ ਹੀ ਬਾਹਾਂ ਚੜ੍ਹਾ ਲਈਆਂ ਸਨ। ਹੁਣ ਕੀ ਅੱਗਾ-ਪਿੱਛਾ ਸੋਚਣਾ।

ਡੇਸਾਈ ਜੀ ਫਿਰ ਜੁਆਨ ਹੋ ਗਏ।

## 27. ਬਸੰਤ ਅਤੇ ਰਾਘੱਪਾ ਦੀ ਗੱਲਬਾਤ

ਰਾਘੱਪਾ ਦੀ ਸਲਾਹ ਮੁਤਾਬਿਕ ਬਸਵੱਣੀ ਨੇ ਧਾਰਵਾੜ ਆ ਕੇ ਬਸੰਤ ਨੂੰ ਰਾਘੱਪਾ ਨਾਲ ਮੁਲਾਕਾਤ ਕਰਨ ਲਈ ਭੁਚਲਾਇਆ। 'ਮੈਂ ਉਹਨਾਂ ਨੂੰ ਦੱਸਿਆ ਸੀ ਕਿ ਸਾਡੇ ਗੌੜ ਜੀ ਤਾਂ ਨਾਟਕਾਂ 'ਤੇ ਜਾਨ ਦਿੰਦੇ ਹਨ।' ਤਾਂ ਉਹ ਬੋਲੇ 'ਗੌੜ ਬੜੇ ਉਤਸ਼ਾਹੀ ਹਨ, ਤਾਂ ਤੇ ਸਾਡੀ ਉਹਨਾਂ ਦੀ ਜੋੜੀ ਖ਼ੂਬ ਜੰਮੇਗੀ। ਉਹਨਾਂ ਦੀਆਂ ਪਹਿਲਾਂ ਤਾਂ ਨਾਟਕ-ਕੰਪਨੀਆਂ ਸਨ। ਖ਼ੁਦ ਉਹਨਾਂ ਨੇ ਕਈ ਵਾਰ ਅਭਿਨੇਤਾਵਾਂ ਨੂੰ ਨਾਟਕ ਕਰਨਾ ਸਿਖਾਇਆ ਹੈ। ਉਹਨਾਂ ਇਹ ਵੀ ਆਖਿਆ ਕਿ 'ਤੁਹਾਡੇ ਗੌੜ ਸਾਹਬ ਜੇ ਸਾਥ ਦੇਣ, ਤਾਂ ਇਕ ਹੋਰ ਨਾਟਕ ਖੇਡਿਆ ਜਾ ਸਕਦਾ ਹੈ। ਜੇ ਉਹ ਕਿਧਰੇ ਤੁਹਾਨੂੰ ਦੇਖ ਲੈਣ, ਤਾਂ ਸੱਚ-ਮੁੱਚ ਰਾਜੇ ਦਾ ਪਾਰਟ ਤੁਹਾਨੂੰ ਹੀ ਦੇਣਗੇ, ਮੈਨੂੰ ਇਸ ਗੱਲ ਦੀ ਤੁਹਾਨੂੰ ਦੇਖਦਿਆਂ ਸਾਰ ਹੀ ਮੇਰੇ ਮਨ 'ਚ ਇਹ ਗੱਲ ਪੱਕੀ ਹੋ ਗਈ ਸੀ। ਤੁਸੀਂ ਤਾਂ ਲੱਗਦੇ ਹੀ ਰਾਜਾ ਹੋ।' ਇਸ ਪ੍ਰਕਾਰ ਬਸਵੱਣੀ ਨੇ ਆਪਣਾ ਮੂੰਹ ਚੌੜਾ-ਜਿਹਾ ਕਰ ਕੇ ਕਿਹਾ, ਤਾਂ ਬਸੰਤ ਨੇ ਇਕ ਦਿਨ ਖ਼ੁਦ ਹੀ ਉਹਨੂੰ ਆਖਿਆ, "ਚਲੋ ਬਸਵੱਣੀ, ਇਕ ਦਿਨ ਧਾਰਵਾੜ ਹੋ ਆਈਏ। ਬਹੁਤ ਦਿਨ ਹੋ ਗਏ ਸ਼ਹਿਰ ਗਿਆਂ।"

ਬਸੰਤ, ਇਕ ਦਿਨ ਤੋਂ ਡਰ ਕੇ, ਜਦੋਂ ਦਾ ਧਾਰਵਾੜ ਛੱਡ ਕੇ ਗਿਆ ਸੀ, ਉਹ ਉਥੋਂ ਦੇ ਕਾਰੋਬਾਰ 'ਚ ਇੰਨਾ ਡੁੱਬ ਗਿਆ ਸੀ ਕਿ ਉਹ ਧਾਰਵਾੜ ਨੂੰ ਇਕਦਮ ਭੁੱਲ ਹੀ ਗਿਆ ਸੀ। ਪਿੰਡ ਦੀਆਂ ਖਿੱਚਾਂ ਵੀ ਘੱਟ ਨਹੀਂ ਹੁੰਦੀਆਂ ? ਗਾਈਆਂ-ਮੱਝਾਂ, ਖੇਤੀ-ਬਾੜੀ, ਇਹਨਾਂ ਦੀ ਖਿੱਚ 'ਚੋਂ ਬਸੰਤ ਨੂੰ ਪਿੰਡ ਛੱਡ ਕੇ ਆਉਣਾ ਔਖਾ ਹੋ ਗਿਆ। ਛੋਟੀਆਂ-ਮੋਟੀਆਂ ਗੱਲਾਂ ਲਈ ਉਹ ਪਿੰਡ ਛੱਡ ਆਉਣ ਲਈ ਤਿਆਰ ਨਹੀਂ ਸੀ, ਪਰ ਜੇ ਨਾਟਕ 'ਚ ਉਹਨੂੰ ਰਾਜੇ ਦਾ ਪਾਰਟ ਕਰਨ ਦਾ ਮੌਕਾ ਮਿਲ ਜਾਵੇ, ਤਾਂ ਉਸ ਤੋਂ ਵੱਡੀ ਹੋਰ ਕੀ ਗੱਲ ਹੋ ਸਕਦੀ ਹੈ ? ਪਹਿਲੇ ਇਕ ਵਾਰ ਜਦ ਉਹਨੇ ਨਾਟਕ 'ਚ ਪੂਰੀ ਦਿਲਚਸਪੀ ਦਿਖਾਈ ਸੀ, ਤਾਂ ਪਿਤਾ ਜੀ ਨੇ ਆ ਕੇ ਸੱਭ ਕੀਤੇ-ਕਰਾਏ

'ਤੇ ਪਾਣੀ ਫੇਰ ਦਿੱਤਾ ਸੀ। ਹੁਣ ਉਹੀ ਅਧੂਰੀ ਆਸ ਜੇ ਅਚਨਚੇਤ ਹੀ ਪੂਰੀ ਹੋ ਰਹੀ ਹੋਵੇ, ਤਾਂ ਕਿਉਂ ਨਾ ਯਤਨ ਕੀਤਾ ਜਾਵੇ ? ਇਸ ਤਰ੍ਹਾਂ ਧਾਰਵਾੜ ਜਾਣ ਲਈ ਬਸੰਤ ਤਿਆਰ ਹੋਇਆ। ਇਸ ਡਰੋਂ ਕਿ ਕਿਧਰੇ ਪਿਤਾ ਜੀ ਨੂੰ ਪਤਾ ਨਾ ਲੱਗ ਜਾਏ, ਉਹ ਰਾਤ ਨੂੰ ਧਾਰਵਾੜ ਪਹੁੰਚਣ ਵਾਲੀ ਬੱਸ 'ਤੇ ਬਸਵੱਣੀ ਨਾਲ ਉਥੇ ਪੁੱਜਿਆ। ਬਸਵੱਣੀ ਉਹਨੂੰ ਸਿੱਧਾ ਰਾਘੱਪਾ ਦੇ ਘਰ ਲੈ ਗਿਆ।

ਰਾਘੱਪਾ ਨੇ ਉਹਦਾ ਸੁਆਗਤ ਕੀਤਾ। ਪਹਿਲਾਂ ਚਾਹ ਪਿਲਾਈ, ਬਾਅਦ 'ਚ ਵਧੀਆ ਖਾਣਾ ਖੁਆਇਆ। ਕਾਜੂ, ਕਿਸ਼ਮਿਸ਼, ਬੰਬਈ ਦਾ ਪਿਸਤਾ ਅਤੇ ਅੱਠ-ਦਸ ਫਲ ਖਾਂਦਿਆਂ ਬਸੰਤ ਰਾਉ ਦੀ ਖ਼ੁਸ਼ੀ ਦਾ ਕੋਈ ਪਾਰਾਵਾਰ ਨਾ ਰਿਹਾ। ਬਸੰਤ ਦਾ ਘਰ ਕਾਫ਼ੀ ਖਾਂਦਾ-ਪੀਂਦਾ ਸੀ। ਵੇਣੂਬਾਈ ਦੀ ਰਸੋਈ 'ਚ ਸੁਆਦ ਦੇ ਮੁਕਾਬਲੇ ਮਾਤਰਾ ਵਧੇਰੇ ਹੁੰਦੀ ਸੀ। ਆਪਣੇ ਘਰ ਦੇ ਫਲ-ਫੁੱਲ ਦੇ ਸਾਹਮਣੇ ਰਾਘੱਪਾ ਦੇ ਘਰ ਦਾ ਫਲ-ਸਲਾਦ ਆਦਿ ਦੇਖ ਕੇ, ਬਸੰਤ ਦੇ ਮਨ ਨੂੰ ਇਕ ਤਰ੍ਹਾਂ ਦੀ ਸ਼ਾਂਤੀ ਮਿਲੀ। ਖਾਣਾ ਖਾਣ ਵੇਲੇ ਰਾਘੱਪਾ ਭੀਮਸੈਨ ਵਾਂਗ ਜ਼ੋਰ ਪਾ ਕੇ ਖੁਆ ਰਿਹਾ ਸੀ, ਨਾਲ ਹੀ ਨਾਲ ਹਾਸਾ-ਮਖ਼ੌਲ ਵੀ ਕਰਦਾ ਜਾ ਰਿਹਾ ਸੀ। ਪਰ ਉਸ ਦੇ ਆਪਣੇ ਘਰ 'ਚ ਭੋਜਨ 'ਤੇ ਬੈਠਣ ਤੋਂ ਬਾਅਦ, ਹਾਸੇ-ਮਜ਼ਾਕ ਦੀ ਆਗਿਆ ਹੀ ਨਹੀਂ ਸੀ ਹੁੰਦੀ।

ਖਾਣਾ ਖਾ ਚੁੱਕਣ ਮਗਰੋਂ, ਬੈਠਕ 'ਚ ਰਾਘੱਪਾ ਨੇ ਆਪਣੀਆਂ ਦਿਲਚਸਪ ਗੱਲਾਂ ਨਾਲ ਰਾਤ ਦੇ ਦੋ ਵਜੇ ਤੱਕ ਬਸੰਤ ਦਾ ਦਿਲ ਲਾਈ ਰਖਿਆ। ਨਾਟਕ ਕੰਪਨੀ ਦੇ ਆਪਣੇ ਜੀਵਨ ਦੇ ਵਿਚਿੱਤਰ ਕਿਸਮ ਦੇ ਅਨੁਭਵਾਂ ਦਾ ਆਕਰਸ਼ਕ ਵਰਣਨ ਕੀਤਾ। 'ਬਹੁਤ ਮਸ਼ਹੂਰ ਮਹਿਬੂਬ ਜਾਨ ਇਸੇ ਦੀ ਰਖੇਲ ਸੀ', ਇਹ ਸੋਚ ਕੇ ਤਾਂ ਬਸੰਤ ਦਾ ਰਾਘੱਪਾ ਲਈ ਆਦਰ ਹੋਰ ਵੀ ਵਧ ਗਿਆ। ਰੰਗ-ਮੰਚ 'ਤੇ, ਸੁਪਨੇ 'ਚ ਦਿਸਣ ਵਾਂਗ ਤੇ ਮੁੜ ਅੱਖੋਂ ਓਹਲੇ ਹੋ ਜਾਣ ਵਾਲੇ ਅਭਿਨੇਤਾ-ਲੋਕ ਅਤੇ ਹੈਂਡ ਬਿੱਲਾਂ ਰਾਹੀਂ ਹੀ ਵਾਕਿਫ਼ ਵਿਅਕਤੀ ਬਸੰਤ ਨੂੰ ਹੁਣ ਸਜੀਵ ਜਿਹੇ ਜਾਪਣ ਲੱਗੇ। ਜਦ ਇਹ ਪਤਾ ਲੱਗਾ ਕਿ ਮਹਿਬੂਬ ਜਾਨ ਦੇ ਗ਼ਲਤ ਉਚਾਰਨ ਨੂੰ ਰਾਘੱਪਾ ਨੇ ਹੀ ਸੁਧਾਰਿਆ ਸੀ, ਤਾਂ ਬਸੰਤ ਤੋਂ ਪਤਾ ਚਲਿਆ ਕਿ ਵੱਡੇ-ਵੱਡੇ ਅਭਿਨੇਤਾ ਵੀ ਗ਼ਲਤ-ਉਚਾਰਨ ਕਰਦੇ ਹਨ। ਅਲੱਗ-ਅਲੱਗ ਪਿੰਡਾਂ 'ਚ ਹੋਏ ਝਗੜੇ-ਫ਼ਸਾਦ, ਤੰਬੂਆਂ ਦਾ ਫਾੜਿਆ ਜਾਣਾ, ਪਿਆਕੜਾਂ ਦਾ ਬਾਹਰ ਕਢਵਾਏ ਜਾਣਾ, ਝੂਠ ਬੋਲ ਕੇ, ਡਰਾ ਕੇ ਲਾਈਸੈਂਸ ਲੈਣਾ, ਰੰਗ-ਮੰਚ 'ਤੇ ਸਾਮਾਨ ਭੁੱਲ ਜਾਣ 'ਤੇ ਹੋਣ ਵਾਲੇ ਲੜਾਈ-ਝਗੜੇ, ਸਮੇਂ ਤੇ ਤਨਖ਼ਾਹ ਨਾ ਮਿਲਣ 'ਤੇ 'ਅਸੀਂ ਮੇਕ-ਅੱਪ ਨਹੀਂ ਕਰਵਾਵਾਂਗੇ', ਅਭਿਨੇਤਾਵਾਂ ਦੇ ਹੱਠ ਕਰ ਕੇ ਬੈਠ ਜਾਣ ਦੀਆਂ ਆਦਤਾਂ ਆਦਿ ਗੱਲਾਂ 'ਚ ਥੋੜ੍ਹੀ-ਬਹੁਤ ਸਚਾਈ ਹੋਣ 'ਤੇ ਵੀ ਰਾਘੱਪਾ ਨੇ ਖ਼ੂਬ ਮਿਰਚ-ਮਸਾਲਾ ਲਾ ਕੇ ਸੁਣਾਈਆਂ। ਉਹਦੀਆਂ ਗੱਲਾਂ ਸੁਣ ਕੇ ਬਸੰਤ ਦੇ ਢਿੱਡ 'ਚ ਹੱਸਦਿਆਂ-ਹੱਸਦਿਆਂ ਵਲ ਪੈ ਗਏ।

ਰਾਘੱਪਾ ਦੀਆਂ ਇਹਨਾਂ ਗੱਲਾਂ ਦੇ ਪਿਛੇ ਇਕ ਹੋਰ ਅੰਤਰੀਵ ਪ੍ਰੇਰਨਾ ਵੀ ਕੰਮ ਕਰ ਰਹੀ ਸੀ। ਬਸੰਤ ਸੁਹਣਾ-ਸੁਨੱਖਾ ਸੀ। ਉਹਨੂੰ ਦੇਖਦਿਆਂ ਹੀ ਕੁੜੀ ਦਾ ਪਿਤਾ ਹੋਣ ਦੇ ਨਾਤੇ ਰਾਘੱਪਾ ਦੇ ਮਨ 'ਚ, ਇਕਦਮ ਇਹ ਵਿਚਾਰ ਉੱਠਿਆ

ਹੋਵੇਗਾ ਕਿ 'ਕੀ ਇਹ ਸ਼ਾਂਤਾ ਲਈ ਠੀਕ ਨਹੀਂ ਰਹੇਗਾ ?' ਜਿਉਂ-ਜਿਉਂ ਬਸੰਤ ਰਾਘੱਪਾ ਦੇ ਪ੍ਰਭਾਵ 'ਚ ਆਉਣ ਲੱਗਾ, ਤਿਉਂ-ਤਿਉਂ ਰਾਘੱਪਾ ਦੇ ਮਨ 'ਚ ਇਹ ਵਿਚਾਰ ਪੱਕਾ ਹੋਣ ਲੱਗਾ ਕਿ ਇਹਨੂੰ ਆਪਣਾ ਜੁਆਈ ਬਣਾ ਲੈਣਾ ਚਾਹੀਦਾ ਹੈ। ਡੇਸਾਈ ਜੀ ਦੇ ਉੱਪਰਲੇ ਗ਼ੁੱਸੇ ਨੇ ਰਾਘੱਪਾ ਨੂੰ ਇਕ ਹੋਰ ਅਮੀਰ ਜੁਆਈ ਪ੍ਰਾਪਤ ਕਰਨ 'ਚ ਮਦਦ ਦਿੱਤੀ, ਤਾਂ ਇਸ 'ਚ ਦੋਸ਼ ਕੀ ਹੈ ?

"ਸੁਣਿਆ ਸੀ, ਤੁਸੀਂ ਪਿੰਡ 'ਚ ਨਾਟਕ ਕਰਵਾਇਆ ਸੀ...। ਪਿੰਡ ਦਾ ਨਾਟਕ ਤਾਂ ਮਾਰਵਾੜੀ ਦੀ ਪੱਗ ਵਾਂਗ ਹੈ। ਉਹਨੂੰ ਜਿਵੇਂ ਵੀ ਬੰਨ੍ਹ ਲਉ, ਚੱਲ ਜਾਂਦਾ ਹੈ। ਉਹਨਾਂ ਲੋਕਾਂ ਨੂੰ ਦੋ ਗੱਲਾਂ ਸਿਖਾਉਣ 'ਚ, ਸਿਖਾਣ ਵਾਲੇ ਦਾ ਕੰਮ ਪੂਰਾ ਹੋ ਜਾਂਦਾ ਹੈ। ਨਾਟਕ ਤਾਂ ਅਸਲੀ ਉਹ ਹੈ, ਜੋ ਸ਼ਹਿਰ 'ਚ ਖੇਡਿਆ ਜਾਂਦਾ ਹੈ। ਇਕ ਹੈਂਡ-ਬਿੱਲ ਦੀ ਥਾਂ, ਦੋ ਵੰਡ ਦਿਉ, ਤਾਂ ਨਾਟਕ ਦੀ ਸ਼ਾਨ ਹੀ ਬਦਲ ਜਾਂਦੀ ਹੈ। ਅਸਲ 'ਚ ਗੱਲ ਇਹ ਹੈ...ਅਨੁਭਵੀ ਐੱਕਟਰ ਹੋਣਾ ਚਾਹੀਦਾ ਹੈ, ਇਸਤ੍ਰੀਆਂ ਦਾ ਪਾਰਟ ਇਸਤਰੀਆਂ ਹੀ ਕਰਨ, ਚੰਗੇ ਗਾਣੇ, ਗਾਉਣ ਵਾਲੇ ਤਿੰਨ-ਚਾਰ ਆਦਮੀ ਹੋਣੇ ਚਾਹੀਦੇ ਹਨ। ਖ਼ੂਬ ਚੰਦਾ ਵੀ ਇੱਕਠਾ ਕਰਨਾ ਚਾਹੀਦਾ ਹੈ। ਜੇ ਇਹ ਸਾਰੀਆਂ ਗੱਲਾਂ ਹੋਣ ਤਾਂ ਬਸੰਤ ਰਾਓ...ਭਾਵੇਂ ਅੱਠ-ਅੱਠ ਆਨੇ ਦਾ ਟਿਕਟ ਰਖੋ, ਜਨਤਾ ਭੱਜੀ ਆਏਗੀ। ਨਾਟਕ 'ਚ 'ਮੇਕ-ਅੱਪ' ਦਾ ਵੀ ਬੜਾ ਮਹੱਤਵ ਹੁੰਦਾ ਹੈ। ਮੁੱਠਾਂ ਭਰ-ਭਰ ਪੈਸਾ ਝੋਂਕਣਾ ਪੈਂਦਾ ਹੈ। ਪਰ ਬਟੋਰਿਆ ਵੀ ਉਵੇਂ ਹੀ ਜਾਵੇ, ਤਾਂ 'ਤੇ ਹੋਇਆ ਨਾ ਨਾਟਕ। ਖ਼ਾਲੀ ਛੋਲੇ-ਮੁਰਮੁਰੇ ਖੁਆ ਕੇ, ਤਖ਼ਤਾਂ 'ਤੇ ਨਚਵਾਇਆ ਜਾਵੇ, ਤਾਂ ਪੈਸੇ ਦਾ ਪੈਸਾ ਮਿਲੇ ਅਤੇ ਨਾਂ ਦਾ ਨਾਂ।

ਬਸੰਤ ਉਸਦੇ ਵਿਚਾਰਾਂ ਨਾਲ ਪੂਰੀ ਤਰ੍ਹਾਂ ਸਹਿਮਤ ਹੋਇਆ। ਇਸ ਦੇ ਨਾਲ ਹੀ ਉਹਨੇ ਆਪਣੇ ਮਨ ਦਾ ਇੱਕ ਸੰਸਾ ਵੀ ਪ੍ਰਗਟ ਕੀਤਾ। "ਰਾਜੇ ਦੀ ਐਕਟਿੰਗ ਕਰਨ ਲਈ ਜਚਦੇ-ਢੁੱਕਦੇ ਆਦਮੀ ਦੀ ਲੋੜ ਪੈਂਦੀ ਹੈ ਨਾ, ਰਾਘੱਪਾ ਜੀ...?"

ਬਸੰਤ ਦੇ ਮਨ ਦੀ ਗੱਲ ਨੂੰ ਤਾੜ ਕੇ ਰਾਘੱਪਾ ਕੇ ਆਖਿਆ, "ਅਰੇ, ਅਜਿਹੇ ਜਚਾਅ ਵਾਲੇ ਦੀ ਕੋਈ ਖ਼ਾਸ ਲੋੜ ਨਹੀਂ। ਮੇਕ-ਅੱਪ ਨਾਲ ਤਾਂ ਗਧੇ ਨੂੰ ਵੀ ਰਾਜਾ ਬਣਾਇਆ ਜਾ ਸਕਦਾ ਹੈ। ਪਰ ਗੰਭੀਰ ਆਵਾਜ਼ ਦੀ ਲੋੜ ਜ਼ਰੂਰ ਹੈ। ਹਾਂ, ਕੱਦ-ਕਾਠ ਵੀ ਚੰਗਾ ਹੋਣਾ ਚਾਹੀਦਾ ਹੈ। ਉਚਾਰਨ ਸਾਫ਼ ਹੋਣਾ ਚਾਹੀਦੈ। ਇਹ ਸੱਭ ਆਪਣੇ-ਆਪ ਨਹੀਂ ਆਉਂਦੇ, ਬਸੰਤ ਰਾਉ। ਇਹ ਸਿਖਣੇ ਪੈਂਦੇ ਹਨ। ਤਜਰਬੇਕਾਰ ਬੰਦਿਆਂ ਦੇ ਪੈਰ ਫੜਨੇ ਪੈਂਦੇ ਹਨ, ਸਿਖਣਾ ਪੈਂਦਾ ਹੈ। ਨਾਟਕ ਵੀ ਇੱਕ ਕਲਾ ਹੈ। ਐਕਟਿੰਗ ਕਿੰਨੀ ਔਖੀ ਹੈ ! ਤੇਰੇ ਵਰਗੇ ਹੁਸ਼ਿਆਰ ਮੁੰਡੇ ਨੇ ਵੀ ਸਿਖਣੀ ਹੋਵੇ, ਤਾਂ ਘੱਟੋ-ਘੱਟ ਪੰਦਰਾਂ ਦਿਨ ਰੋਜ਼ ਅਭਿਆਸ ਕਰਨਾ ਪਏਗਾ, ਉਹ ਵੀ ਛੇ-ਛੇ ਘੰਟੇ। ਐਕਟਿੰਗ ਇਵੇਂ ਹੀ ਨਹੀਂ ਆ ਜਾਂਦੀ। ਇਸ ਸੱਭ ਕੁੱਝ ਦੇ ਨਾਲ, ਜੇ ਆਦਮੀ ਜਚਦਾ-ਬਣਦਾ ਵੀ ਹੋਵੇ, ਤਾਂ ਸੋਨੇ 'ਤੇ ਸੁਹਾਗੇ ਵਾਲੀ ਗੱਲ ਹੋਵੇਗੀ। ਹੁਣ ਤੇਰੀ ਹੀ ਮਿਸਾਲ ਲਉ। ਜੇ ਤੂੰ ਮੇਰੇ ਪਾਸ ਆ ਕੇ ਇਹ ਆਖੇਂ ਕਿ ਮੈਂ ਜਚਦਾ ਹਾਂ, ਮੈਨੂੰ ਰਾਜੇ ਦਾ ਪਾਰਟ ਕਰਨ ਦਿਉ, ਤਾਂ ਮੈਂ ਸਾਫ਼ ਮਨ੍ਹਾ ਕਰ ਦਿਆਂਗਾ। ਪਰ ਤੇਰੀ ਬੁੱਧੀ, ਸ਼ਕਤੀ, ਸਿੱਖਣ ਦੀ ਸੀ, ਇਹਨਾਂ ਨੂੰ ਦੇਖਣ ਮਗਰੋਂ ਆਖਣਾ ਪਏਗਾ, "ਹਾਂ, ਮੁੰਡਾ ਜਚਦਾ ਹੈ,

ਅੱਜ ਨਹੀਂ ਤਾਂ ਕੱਲ੍ਹ ਸਿਖ ਜਾਵੇਗਾ।"

"ਮੈ ਤਾਂ ਸਿਖਣ ਨੂੰ ਤਿਆਰ ਹਾਂ, ਪਰ ਕੀ ਤੁਹਾਨੂੰ ਇਹ ਲੱਗਦਾ ਹੈ ਕਿ ਮੈਂ ਸਿਖ ਜਾਵਾਂਗਾ ?"

"ਤਾਂ ਇਉਂ ਆਖੋ ਦੋਸਤ ਕਿ ਸਿਖਣ ਨੂੰ ਤਿਆਰ ਹੋ। ਤੇਰੇ ਵਰਗੇ ਬੰਦੇ ਨੂੰ ਅਜਿਹੀ ਕਿਹੜੀ ਵਿੱਦਿਆ ਹੈ, ਜਿਹੜੀ ਨਹੀਂ ਆਵੇ ? ਅਸੀਂ ਤੇ ਤੂੰ ਮਿਲ ਕੇ 'ਆਭਾਰਟ' ਨਾਂ ਦੀ ਕੰਪਨੀ ਸ਼ੁਰੂ ਕਰ ਦਿਆਂਗੇ। ਚਾਰ ਦਿਨ ਏਥੇ ਆਉਂਦੇ-ਜਾਂਦੇ ਰਹੋਗੇ, ਤਾਂ ਉਸਦੀ ਖਿੱਚ ਦਾ ਤੈਨੂੰ ਪਤਾ ਚੱਲੇਗਾ। ਐਕਟਿੰਗ ਵੀ ਇੱਕ ਵਿਦਿਆ ਹੈ। ਸਾਧਾਰਨ ਐਕਟਿੰਗ ਤੋਂ 'ਮਿਸ਼ਰ' ਐਕਟਿੰਗ ਤੱਕ ਕਿਵੇਂ ਅੱਪੜਿਆ ਜਾਵੇ ਅਤੇ 'ਮਿਸ਼ਰ' ਤੋਂ 'ਤਿਸ਼ਰ' ਤੱਕ ਕਿਵੇਂ ਪਹੁੰਚਿਆ ਜਾਵੇ, ਭਵਾਂ ਕਦੋਂ ਚੜ੍ਹਾਉਣੀਆਂ ਚਾਹੀਦੀਆਂ ਹਨ, ਪ੍ਰਵੇਸ਼ ਕਿਵੇਂ ਕਰਨਾ ਚਾਹੀਦੈ, ਮੇਕ-ਅੱਪ ਖ਼ਰਾਬ ਕੀਤੇ ਬਿਨਾ, ਮੱਥੇ 'ਤੇ ਅੰਗੂਠਾ ਕਿਵੇਂ ਰਖਿਆ ਜਾਵੇ, ਮੁੱਛਾਂ ਬਿਨਾ ਡੇਗਿਆਂ, ਉਹਨਾਂ 'ਤੇ ਤਾਅ ਕਿਵੇਂ ਦਿੱਤਾ ਜਾਵੇ, ਅੱਖਾਂ ਵਿਚ ਅੱਥਰੂ ਕਿਵੇਂ ਲਿਆਉਣੇ ਚਾਹੀਦੇ ਹਨ, ਐਕਟਰਾਂ ਦੇ ਸਿਰ 'ਤੇ ਸੱਟ ਮਾਰੇ ਬਿਨਾ ਗੁਰਜ ਕਿਵੇਂ ਘੁਮਾਉਣਾ ਚਾਹੀਦੈ, ਇਹ ਸੱਭ ਛੋਟੀਆਂ-ਮੋਟੀਆਂ ਗੱਲਾਂ ਹੋਣ 'ਚ ਵੀ, ਇਕ ਨਾਲ ਇਕ ਮਿਲ ਕੇ ਗਿਆਰਾਂ ਹੋ ਜਾਂਦੀਆਂ ਹਨ, ਸਮਝਿਆ ਭਰਾਵਾ। ਇਹ ਸੱਭ ਗੱਲਾਂ ਹਨ। ਇਹਨਾਂ ਸਾਰੀਆਂ ਗੱਲਾਂ ਲਈ ਤੂੰ ਬਹਾਦਰ ਡੇਸਾਈ ਦ੍ਰਿੜ੍ਹ ਏਂ ?"

"ਤੁਸੀਂ ਜਿਵੇਂ ਨਚਾਉਗੇ, ਮੈਂ ਉਵੇਂ ਨੱਚਣ ਲਈ ਤਿਆਰ ਹਾਂ। ਵਿੱਦਿਆ ਕਿਹਦੀ ਮਲਕੀਅਤ ਹੈ ?" ਬਸੰਤ ਰਾਉ ਨੇ ਸ਼ਾਗਿਰਦ ਵਾਲੀ ਭਾਵਨਾ ਨਾਲ ਆਖਿਆ। ਪਰ ਅੰਦਰ-ਅੰਦਰ ਉਹ ਆਪਣੇ-ਆਪ ਨੂੰ ਰਾਜੇ ਦੇ ਪਾਤਰ 'ਚ ਚਿੱਤ੍ਰਿਤ ਕਰਨ ਲੱਗਾ।

ਅਗਲੇ ਦਿਨ ਪਹੁ ਫੁੱਟਦਿਆਂ ਹੀ ਬਸੰਤ ਬਸਵੱਣੀ ਦੇ ਨਾਲ ਜਾਣ ਲਈ ਤਿਆਰ ਹੋਇਆ। ਚਾਹ ਵੇਲੇ ਸ਼ਾਂਤਾ ਦਾ ਪਹਿਲੀ ਵਾਰ ਦੀਦਾਰ ਵੀ ਹੋਇਆ।

ਉਸ ਦਿਨ ਤੋਂ ਬਾਅਦ ਬਸੰਤ ਹਫ਼ਤੇ 'ਚ ਇੱਕ-ਦੋ ਵਾਰ ਚੋਰੀ-ਛੁਪੇ ਧਾਰਵਾੜ ਆਉਣ-ਜਾਣ ਲੱਗਾ। ਰਾਘੱਪਾ ਨੇ ਉਸਦੀ ਜਾਣ-ਪਛਾਣ 'ਮਦਰ ਵੈਂਕਾ ਸਾਨੀ' ਹੀਰੋਇਨ ਸੁੰਦਰ ਸਾਨੀ, ਹਾਸ-ਸ਼ਿਖਾਮਣੀ ਤੁਲਜਾ ਰਾਮ, ਖਲਨਾਇਕ ਰਾਜਸ਼ੇਖਰੱਪਾ ਹੀਰ ਭੱਦੁਰਾਓ ਡਬਗੱਲੀ, ਸੰਗੀਤ ਮਾਰਤੰਡ ਗਣੁਬੁੱਵਾ ਆਦਿ ਨਾਲ ਕਰਵਾ ਦਿੱਤੀ। 'ਅਗਲੇ ਸਾਲ ਡੇਸਾਈ ਕੰਪਨੀ ਖੋਲ੍ਹ ਰਹੇ ਹਨ, ਤੁਹਾਨੂੰ ਉਸ 'ਚ ਆਉਣਾ ਹੀ ਪਏਗਾ।' ਆਦਿ ਗੱਲਬਾਤ ਰਾਘੱਪਾ ਨੇ ਉਹਨਾਂ ਲੋਕਾਂ ਨਾਲ ਕੀਤੀ। ਸੁੰਦਰ ਸਾਨੀ ਦੇ ਘਰ ਇਕ ਜੋਟ-ਜਿਹੀ ਬੈਠਕ ਵੀ ਹੋਈ। ਤਦੋਂ ਬਸੰਤ ਨੇ ਪਾਨ ਲੈ ਕੇ ਪੰਜ ਰੁਪਏ ਉਸਦੇ ਹੱਥ 'ਤੇ ਰੱਖੇ। ਪੈਰਾਂ ਦੇ ਹਾਰਮੋਨੀਅਮ ਵਾਲੇ ਚੰਦਰੱਈਆ ਨੂੰ ਮਿਲ ਕੇ ਪਤਾ ਕੀਤਾ ਕਿ ਕਿਸ ਕੰਪਨੀ ਦੇ ਹਾਰਮੋਨੀਅਮ ਚੰਗੇ ਹਨ ? ਉਹਨਾਂ ਦੀ ਕੀਮਤ ਕੀ ਹੈ ? ਉਹਨਾਂ ਦੇ ਗੁਣ-ਔਗੁਣ ਕੀ ਹਨ ਆਦਿ ਦੀ ਚਰਚਾ ਹੋਈ। ਇਹਨਾਂ ਸੱਭ ਗੱਲਾਂ 'ਚ ਛੋਟੇ ਤੋਂ ਛੋਟੇ ਅਤੇ ਵੱਡੇ ਤੋਂ ਵੱਡੇ-ਸੱਭ ਵਿਸ਼ਿਆਂ ਦਾ ਗਿਆਨ-ਭੰਡਾਰ, ਰਾਘੱਪਾ 'ਚ ਵੇਖ ਕੇ, ਬਸੰਤ ਨੂੰ ਆਪਣੇ ਗੁਰੂ 'ਚ ਹੋਰ ਵੀ ਵਿਸ਼ਵਾਸ ਬੱਝ ਗਿਆ। ਫ਼ਕੀਰੱਪਾ ਨੂੰ

ਮਿਲ ਕੇ ਪਤਾ ਲਗਾਇਆ ਕਿ ਸਾਹਮਣੇ ਦਾ ਪਰਦਾ ਤੇ ਘਰ, ਰਸਤੇ ਅਤੇ ਜੰਗਲ ਆਦਿ ਦ੍ਰਿਸ਼ਾਂ ਦੇ ਅੱਠਾਂ ਪਰਦਿਆਂ ਤੇ ਕਿੰਨੀ ਲਾਗਤ ਆਵੇਗੀ, ਚਹੁੰ ਅਤੇ ਛੇਆਂ 'ਤੇ ਕਿੰਨੀ ! ਸੱਭ ਵਿਸ਼ਿਆਂ ਦੀ ਚਰਚਾ ਕੀਤੀ। ਸਾਰਾ ਹਿਸਾਬ ਲਾਉਣ 'ਤੇ ਕਲਾਕਾਰਾਂ ਦੀ ਤਨਖ਼ਾਹ, ਰੋਟੀ ਦਾ ਖ਼ਰਚ ਆਦਿ ਚਾਲੂ ਖ਼ਰਚ ਦੇ ਇਲਾਵਾ ਕੇਵਲ ਸਾਜ਼-ਸਾਮਾਨ ਲਈ ਦੋ ਹਜ਼ਾਰ ਰੁਪਏ ਦੀ ਲੋੜ ਸੀ, ਉਹਨਾਂ ਅੰਕੜਿਆਂ ਨੂੰ ਦੇਖ ਕੇ ਬਸੰਤ ਦੀਆਂ ਅੱਖਾਂ ਫਟੀਆਂ-ਜਿਹੀਆਂ ਰਹਿ ਗਈਆਂ। ਇਕ ਸੌ 'ਚ ਤਾਂ ਪਿੰਡ 'ਚ, ਪੂਰੇ ਦਾ ਪੂਰਾ ਨਾਟਕ ਹੋ ਜਾਂਦਾ ਸੀ ਅਤੇ ਕੁੱਝ ਬਚ ਵੀ ਜਾਂਦਾ ਸੀ। ਇਥੇ ਤਾਂ ਕੇਵਲ ਮੁਕਟਾਂ 'ਚ ਹੀ ਸੌ ਰੁਪਏ ਉਡ ਜਾਂਦੇ ਹਨ।

ਇਸ 'ਤੇ ਰਾਘੱਪਾ ਨੇ ਉਹਨੂੰ ਜੋਸ਼ ਦਿਵਾਂਦਿਆਂ ਆਖਿਆ, "ਤੁਹਾਨੂੰ ਕੀ ਹੋ ਗਿਐ ਡੇਸਾਈ ਜੀ ? ਜਿੰਨੀ ਜਾਇਦਾਦ ਤੁਹਾਡੇ ਕੋਲ ਹੈ, ਓਨੀ ਮੇਰੇ ਪਾਸ ਸ਼ਹਿਰ 'ਚ ਹੁੰਦੀ, ਤਾਂ ਮੈਂ ਦਿਖਾ ਦਿੰਦਾ ਕਿ ਮੈਂ ਕੀ ਕਰ ਸਕਦਾ ਹਾਂ।"

ਘਰ ਦੇ ਅਨਾਜ ਦੀਆਂ ਬੋਰੀਆਂ ਅਤੇ ਭੰਡਾਰ ਨੂੰ ਵੇਚਣ ਦੀ ਗੱਲ 'ਚ, ਰਾਘੱਪਾ ਨੂੰ ਕੋਈ ਖ਼ਾਸ ਦਿਲਚਸਪੀ ਦਿਖਾਈ ਨਾ ਦਿੱਤੀ; ਕਿਉਂਕਿ ਇਸ ਵਿਚ ਮਿਲਦਾ ਹੀ ਕੀ ਸੀ ? ਇਹ ਠੀਕ ਹੈ ਕਿ ਫ਼ਿਲਹਾਲ ਉਸ ਤੋਂ ਕੁੱਝ ਸਹਾਇਤਾ ਮਿਲ ਸਕਦੀ ਸੀ, ਪਰ ਅਜਿਹੀਆਂ ਛੋਟੀਆਂ ਛੋਟੀਆਂ ਗੱਲਾਂ ਧੰਦੇਦਾਰ ਨੂੰ ਸ਼ੋਭਾ ਨਹੀਂ ਦਿੰਦੀਆਂ।

"ਉਸ ਤੋਂ ਕੁੱਝ ਤਾਂ ਆਉਂਦਾ ਹੈ, ਪਰ ਡੇਸਾਈ ਜੀ ਕਿੰਨੇ ਦਿਨ ਤੱਕ ਤੁਸੀਂ ਵੱਡਿਆਂ ਤੋਂ ਇਹ ਗੱਲ ਛੁਪਾ ਕੇ ਰੱਖ ਸਕਦੇ ਹੋ, ਹੁਣ ਤੁਸੀਂ ਬਾਲਗ ਹੋ ਗਏ ਹੋ, ਅਤੇ ਉਸ 'ਚ ਵੀ ਤੁਸੀਂ ਪੈਸਾ ਬੇਕਾਰ ਜ਼ਾਇਆ ਨਹੀਂ ਕਰਨ ਲੱਗੇ। ਇਹ ਵੀ ਇਕ ਧੰਦਾ ਹੈ। ਪੈਸਾ ਲਾਉਣਾ ਅਤੇ ਪੈਸਾ ਖਿੱਚਣਾ। ਇਸ 'ਚ ਸ਼ਰਮ ਦੀ ਕੀ ਗੱਲ ਹੈ ? ਸ਼ਰਮ ਕਰਨ ਦੇ ਦਿਨ ਲੱਦ ਗਏ। ਹੋ ਸਕਦਾ ਹੈ, ਕੁੱਝ ਲੋਕ ਇਹਨੂੰ ਬਦਨਾਮ ਕਰਨ। ਕਰਨ ਦਿਉ। ਇਸ ਧੰਦੇ 'ਚ ਤੁਸੀਂ ਜਿੰਨੇ ਸਾਫ਼ ਆਚਰਣ ਨਾਲ ਰਹੋਗੇ ਅਤੇ ਜਿੰਨੀ ਹੁਸ਼ਿਆਰੀ ਵਰਤੋਗੇ, ਓਨਾ ਹੀ ਵਧੇਰੇ ਲਾਭ ਹੋਵੇਗਾ। ਜੇ ਤੁਸੀਂ ਫ਼ਜ਼ਲ ਦੀਆਂ ਆਦਤਾਂ ਪਾ ਲਉ ਅਤੇ ਦੂਸਰਿਆਂ ਦੇ ਹੱਥ ਦੀ ਕੱਠਪੁਤਲੀ ਬਣ ਜਾਉ, ਤਾਂ ਉਹ ਲੋਕ ਤੁਹਾਨੂੰ ਧੋਖਾ ਦੇਣਗੇ। ਉਂਜ ਗ਼ਲਤ ਰਸਤੇ ਤੇ ਚੱਲਣ ਵਾਲਾ ਘਰ 'ਚ ਰਹਿਣ 'ਤੇ ਵੀ ਨੁਕਸਾਨ ਹੀ ਉਠਾਉਂਦਾ ਹੈ, ਡੇਸਾਈ ਜੀ। ਮੈਂ ਵੀ ਹਰ ਤਰ੍ਹਾਂ ਦਾ ਸ਼ੌਕ ਰਖਿਆ ਹੈ, ਮੇਰਾ ਕੀ ਵਿਗਾੜ ਗਿਐ, ਦੱਸ ਨਾ ਭਰਾਵਾ ? ਆਦਮੀ ਸ਼ੌਕ ਕਰੇ, ਤਾਂ ਉਸ ਵਿਚ ਡੁੱਬ ਨਹੀਂ ਜਾਣਾ ਚਾਹੀਦਾ। ਡੁੱਬ ਗਿਆ। ਜੇ ਇੰਨਾ ਵਿਵੇਕ ਤੁਹਾਡੇ 'ਚ ਹੈ, ਤਾਂ ਕਿਸੇ ਕੋਲੋਂ ਵੀ ਡਰਨ ਜਾਂ ਸ਼ਰਮ ਕਰਨ ਦੀ ਲੋੜ ਨਹੀਂ, ਗੁਪਤ ਰੱਖਣ ਦੀ ਵੀ ਲੋੜ ਨਹੀਂ। ਨਾਟਕ ਵੀ ਇਕ ਧੰਦਾ ਹੈ।"

ਇਸ ਅੱਧੇ ਗੰਭੀਰ ਅਤੇ ਬਹੁਤ ਜ਼ਿਆਦਾ ਜਾਣੇ-ਪਛਾਣੇ ਇਕ ਬਚਨ ਤੇ ਬਹੁ ਬਚਨ ਦੇ ਰਲੇ-ਮਿਲੇ ਉਪਦੇਸ਼ ਨੂੰ, ਮਨ-ਹੀ-ਮਨ ਦੁਹਾਰਾਉਂਦਾ ਹੋਇਆ, ਬਸੰਤ ਰਾਉ ਬੱਸ ਰਾਹੀਂ ਪਿੰਡ ਪਹੁੰਚਿਆ।

# 28. ਚੰਪੱਕਾ ਦੀਆਂ ਚਿੰਤਾਵਾਂ

ਚੰਪੱਕਾ ਦੇ ਮਨ 'ਚ ਇਹਨੀਂ ਦਿਨੀਂ ਬਹੁਤ ਸਾਰੇ ਵਿਚਾਰ ਉੱਠਣ ਲਗੇ। ਘਰ 'ਚ ਹੁਣ ਪਹਿਲਾਂ ਵਰਗੀ ਚਹਿਲ-ਪਹਿਲ ਨਹੀਂ ਸੀ ਰਹੀ। ਇਸ ਗੱਲ ਦਾ ਤੀਬਰ ਅਨੁਭਵ ਪੀੜ-ਪਿੱਸੀ ਚੰਪੱਕਾ ਤੋਂ ਇਲਾਵਾ ਭਲਾ ਹੋਰ ਕਿਸ ਨੂੰ ਹੋ ਸਕਦਾ ਸੀ ? ਉਸਦੀ ਉਮਰ ਹੁਣ ਸੈਂਤੀਆਂ-ਅੱਠਤੀਆਂ ਦੀ ਹੋਣ ਲੱਗੀ ਸੀ। ਇਹਨਾਂ ਪਿਛਲੇ ਵੀਹਾਂ ਵਰ੍ਹਿਆਂ ਦੀ ਗ੍ਰਿਹਸਥੀ 'ਚ, ਉਹਨੇ ਬਹੁਤ ਕੁਝ ਦੇਖਿਆ ਸੀ। ਘਰ 'ਚ ਉਹਨੇ ਦੁੱਖ-ਸੁੱਖ ਦੋਵੇਂ ਦੇਖੇ ਸਨ। ਪਰ ਹੁਣ ਸਾਹਮਣੇ ਦਿਸਣ ਵਾਲੀ ਸੱਖਣਤਾ ਕੁਝ ਹੋਰ ਹੀ ਤਰ੍ਹਾਂ ਦੀ ਸੀ। ਉਹ ਪਤੀ ਨੂੰ ਇਕ ਪ੍ਰੇਮੀ ਸਮਾਨ, ਬਹੁਤ ਨੇੜਿਉਂ ਦੇਖਦੀ ਆਈ ਸੀ। ਉਹ ਉਸਦੇ ਅੰਦਰ ਤੱਕ ਨੂੰ ਪਛਾਣਦੀ ਸੀ। ਉਸਦੇ ਮੌਜੀ ਸੁਭਾਅ ਦੇ ਪਿਛੇ ਛੁਪੇ ਸੰਘਰਸ਼ਾਂ ਨੂੰ ਵੀ ਜਾਣਦੀ ਸੀ। ਉਸੇ ਤਰ੍ਹਾਂ ਇਹਨੀਂ ਦਿਨੀਂ ਉਹਦੇ ਪਤੀ 'ਚ ਜੋ ਪਰਿਵਰਤਨ ਆ ਰਹੇ ਸਨ, ਉਹ ਭਾਵੇਂ ਦੂਸਰਿਆਂ ਨੂੰ ਨਾ ਦਿਸ ਰਹੇ ਹੋਣ, ਪਰ ਉਹਨੂੰ ਬਿਲਕੁਲ ਸਾਫ਼ ਦਿਸ ਰਹੇ ਸਨ। ਉਸਦੀਆਂ ਚਿੱਤ-ਰੂਪੀ ਦੀਵਾਰਾਂ 'ਚ, ਜੋ ਦਰਾੜਾਂ ਪੈ ਰਹੀਆਂ ਸਨ, ਉਹਨਾਂ ਨੂੰ ਦੇਖ ਕੇ ਉਹ ਦੀਨ ਜਿਹੀ, ਮੂਕ ਵੇਦਨਾ ਨਾਲ ਦੁਖੀ ਹੋ ਕੇ ਆਪਣੇ ਦਿਨ ਕੱਟਣ ਲਗੀ। ਉਸਦਾ ਪਤੀ ਹਾਰਨ ਲੱਗਾ ਸੀ।

ਕੀ ਇਹ ਬੁਢਾਪਾ ਸੀ ?...ਖਾਣਾ-ਪੀਣਾ ਘਟ ਗਿਆ ਸੀ, ਕਪੜਿਆਂ 'ਤੇ ਰਤਾ ਧੂੜ ਪੈ ਜਾਣ 'ਤੇ ਤੁਰੰਤ ਉਹਨਾਂ ਨੂੰ ਸੁੱਟ ਦੂਸਰੇ ਕਪੜੇ ਪਾ ਲੈਣ ਵਾਲੇ ਰਾਘੱਪਾ ਦੇ ਕਾਲਰਾਂ 'ਤੇ ਕਿੰਨੀ-ਕਿੰਨੀ ਮੈਲ ਸਾਫ਼ ਦਿਸ ਰਹੀ ਸੀ। ਸਰੀਰ ਤਾਂ ਪਹਿਲਾਂ ਵਾਂਗ ਮਜ਼ਬੂਤ ਹੀ ਸੀ, ਪਰ ਮੁੱਖ ਤੋਂ ਉਹ ਮੌਜੀ ਸੁਭਾਅ ਕਿਧਰੇ ਅਲੋਪ ਹੋ ਗਿਆ ਸੀ। ਮੁਖ ਦੀਆਂ ਲਕੀਰਾਂ ਇੰਨੀਆਂ ਡੂੰਘੀਆਂ ਹੋ ਗਈਆਂ ਸਨ, ਮਾਨੋਂ ਕਿਸੇ ਨੇ ਸਿਆੜ ਪਾ ਦਿਤੇ ਹੋਣ। ਬਾਹਰ ਵਾਲਿਆਂ ਨੂੰ ਭਾਵੇਂ ਇਹ ਨਾ ਦਿਸਦੀਆਂ ਹੋਣ, ਪਰ ਚੰਪੱਕਾ ਲਈ ਇਹ ਭੈ ਦੀਆਂ ਅਗਾਮੀ ਸੂਚਨਾਵਾਂ ਸਨ। ਅਜਿਹੀ ਹਾਲਤ ਦੇ ਆਉਣ 'ਤੇ ਵੀ, ਜਦ ਉਹਦੇ ਘਰ 'ਚ ਕੱਲ੍ਹ ਦੇ ਖਾਣ ਲਈ ਇਕ ਦਾਣਾ ਵੀ ਨਾ ਹੋਵੇ, ਤਾਂ ਵੀ ਚਿੰਤਾ ਨੂੰ ਛਿੱਕੇ ਟੰਗ ਕੇ ਲੱਕੜ ਦੀ ਲੱਠ ਵਾਂਗ ਇਕ ਮਿੰਟ 'ਚ ਸੌਂ ਜਾਣ ਵਾਲਾ ਪਤੀ, ਅੱਜ-ਕੱਲ੍ਹ ਰਾਤ ਦੇ ਦੋ-ਦੋ ਵਜੇ ਤੱਕ ਪਾਸੇ ਮਾਰਦਾ ਰਹਿੰਦਾ ਸੀ।

ਇਕ ਹੋਰ ਗੱਲ ਸੀ। ਹੁਣ ਤੱਕ ਚੰਪੱਕਾ ਨੂੰ ਪਤੀ ਦੇ ਵਿਚਾਰਾਂ ਨੂੰ ਸਮਝਣ ਲਈ, ਉਸਦੇ ਕੰਮਾਂ-ਕਾਰਾਂ 'ਤੇ ਨਿਰਭਰ ਰਹਿਣਾ ਪੈਂਦਾ ਸੀ...। ਹਮੇਸ਼ਾ ਮੁਸਕਰਾਉਂਦੇ ਰਹਿਣ ਵਾਲੇ ਪਤੀ ਦੇ ਕੁਝ ਕੰਮ ਕਰਨ ਪਿੱਛੋਂ ਹੀ ਸਮਝ ਪੈਂਦੀ ਸੀ ਕਿ ਉਹ ਹੋ ! ਇਹ ਗੱਲ ਸੀ ! ਪਰ ਹੁਣ ਪਤੀ ਆਪਣੇ-ਆਪ 'ਚ ਬੁੜਬੁੜਾਉਣ ਲੱਗ ਪਿਆ ਸੀ। ਪਹਿਲਾਂ ਮਨ 'ਚ, ਜੋ ਵੀ ਵਿਚਾਰ ਉੱਠਦੇ ਸਨ, ਉਹਨਾਂ ਦਾ ਬਿੰਬ ਕਦੇ ਚਿਹਰੇ 'ਤੇ ਨਹੀਂ ਸੀ ਆਉਂਦਾ। ਹੁਣ ਤਾਂ ਮੂੰਹ ਵੇਖਦਿਆਂ ਹੀ, ਗੱਲ ਦਾ ਪਤਾ ਲੱਗ ਜਾਂਦਾ ਸੀ ਅਤੇ ਉਹਦੇ ਬੁੱਲ੍ਹ ਆਪਣੇ-ਆਪ ਹੀ ਹਿੱਲਦੇ ਰਹਿੰਦੇ ਸਨ।

ਅੰਤ ਇਕ ਦਿਨ ਚਾਹ ਪੀਂਦਿਆਂ-ਪੀਂਦਿਆਂ ਸਾਫ਼ ਤੌਰ 'ਤੇ ਬੁੜਬੁੜਾਇਆ 'ਜਾਨ ਭਾਵੇਂ ਚਲੀ ਜਾਵੇ, ਪਰ ਉਹਨਾਂ ਦੇ ਹੱਥ ਨਹੀਂ ਪਵਾਂਗਾ ।'

ਸ਼ਾਂਤਾ ਤੇ ਚੰਪੱਕਾ ਨੇ ਉਹ ਗੱਲਾਂ ਸੁਣੀਆਂ । ਇੰਨੀ ਸਾਫ਼ ਗੱਲ ਸੁਣ ਕੇ ਚੰਪੱਕਾ ਨੇ ਇਹ ਸਮਝ ਕੇ ਕਿ ਪਤੀ ਉਸਨੂੰ ਕੁਝ ਆਖ ਰਿਹਾ ਹੈ, ਪੁੱਛਿਆ, "ਕਿਉਂ ਕੀ ਹੋਇਆ ?" ਰਾਘੱਪਾ ਨੇ ਅਸਚਰਜਤਾ ਨਾਲ ਪੁੱਛਿਆ, "ਕੀ ?"

ਚੰਪੱਕਾ : "ਤੁਸੀਂ ਕੁਝ ਆਖ ਰਹੇ ਸਉ ?"

"ਮੈਂ ਕੀ ਕਿਹਾ, ਕਿਤੇ ਕੋਈ ਪਾਗ਼ਲਪਨ ਤਾਂ ਸਵਾਰ ਨਹੀਂ ਹੋ ਗਿਆ ?"

ਪਿਤਾ ਦੀ ਗੱਲ ਦੇ ਲਹਿਜੇ ਤੋਂ ਹੈਰਾਨ ਹੋਈ ਸ਼ਾਂਤਾ, ਚੀਨੀ ਦਾ ਡੱਬਾ ਤਾਕ 'ਚ ਰਖਣ ਲਈ ਉੱਠੀ ਸੀ ਪਰ ਉਥੇ ਹੀ ਉਂਜ-ਦੀ-ਉਂਜ ਖੜੀ ਰਹਿ ਗਈ ।

"ਤੈਨੂੰ ਸੁਣਿਆ ਨਹੀਂ ਸ਼ਾਂਤਾ ?"

ਸ਼ਾਂਤਾ ਨੇ ਗਵਾਹੀ ਦਿੱਤੀ, "ਹਾਂ, ਤੁਸੀਂ ਆਖ ਰਹੇ ਸਉ ਕਿ ਮੈਂ ਕਿਸੇ ਦੇ ਹੱਥ ਨਹੀਂ ਪਵਾਂਗਾ ।"

ਰਾਘੱਪਾ ਦੁੱਖੀ ਹੋ ਕੇ, ਜ਼ੋਰ ਦੀ ਚਿੱਲਾਇਆ, "ਮੈਂ ਕਿਸੇ ਨੂੰ ਕੁਝ ਨਹੀਂ ਆਖਿਆ...। ਤੁਸੀਂ ਲੋਕ ਪਾਗ਼ਲਪਨ ਦੀਆਂ ਗੱਲਾਂ ਕਰ ਕੇ ਮੈਨੂੰ ਗੁੱਸਾ ਨਾ ਦਿਵਾਉ ।"

"ਕਿਉਂ ਜੀ, ਤੁਹਾਨੂੰ ਕੀ ਹੋ ਗਿਆ ਹੈ ? ਇਉਂ ਕਿਉਂ...?"

"ਖ਼ਬਰਦਾਰ" ਆਖਦਿਆਂ ਰਾਘੱਪਾ ਨੇ ਚਾਹ ਗਟਾਗਟ ਸੰਘੋਂ ਹੇਠ ਸੁੱਟੀ ਅਤੇ ਉਥੋਂ ਉੱਠ ਕੇ ਚਲਿਆ ਗਿਆ ।

ਤਦੋਂ ਤੋਂ ਉਹਦੀਆਂ ਆਪਣੇ-ਆਪ ਨਾਲ ਕੀਤੀਆਂ ਗੱਲਾਂ ਨੂੰ ਸੁਣ ਕੇ ਵੀ ਚੰਪੱਕਾ ਇਉਂ ਪ੍ਰਗਟ ਕਰਦੀ; ਜਿਵੇਂ ਸੁਣੀਆਂ ਹੀ ਨਾ ਹੋਣ । ਇਸ ਤਰ੍ਹਾਂ ਕੋਈ ਰੋਕ ਨਾ ਹੋਣ ਨਾਲ, ਰਾਘੱਪਾ ਦੀਆਂ ਖ਼ੁਦ ਨਾਲ ਕੀਤੀਆਂ ਗੱਲਾਂ ਹੋਰ ਵਧ ਗਈਆਂ । ਚੰਪੱਕਾ ਨੂੰ ਡਰ ਲੱਗਣ ਲੱਗਾ ਕਿ ਪਤੀ ਬੜੀ ਤੇਜ਼ੀ ਨਾਲ ਬੁੱਢਾਪੇ ਵਲ ਵਧ ਰਿਹਾ ਹੈ । ਇਕ ਦਿਨ ਉਹ ਸ਼ਾਂਤਾ ਨੂੰ ਆਖਣ ਲੱਗੀ, "ਮੈਂ ਰੱਬ ਕੋਲ ਪ੍ਰਾਰਥਨਾ ਕਰਦੀ ਹਾਂ ਕਿ ਤੇਰਾ ਵਿਆਹ ਹੋ ਜਾਣ ਤੋਂ ਬਾਅਦ, ਉਹਨਾਂ ਤੋਂ ਪਹਿਲਾਂ ਭਗਵਾਨ ਮੈਨੂੰ ਚੁਕ ਲਏ । ਹੁਣ ਬਹੁਤੇ ਦਿਨ ਜੀਣਾ ਨਹੀਂ ਚਾਹੁੰਦੀ । ਜੇ ਤੇਰੇ ਜਨਮ ਵੇਲੇ ਹੀ ਮਰ ਜਾਂਦੀ, ਤਾਂ ਹੁਣ ਤੱਕ ਮੇਰੇ ਪੰਦਰਾਂ ਸ਼ਰਾਧ ਹੋ ਚੁਕੇ ਹੁੰਦੇ ।" ਇੰਨਾ ਆਖਦਿਆਂ-ਆਖਦਿਆਂ ਉਸਦੀਆਂ ਅੱਖਾਂ ਭਰ ਆਈਆਂ ।

ਉਸ ਲਈ ਇਹ ਇਕ ਚਿੰਤਾ ਸੀ ।

"ਇਕ ਹੋਰ ਚਿੰਤਾ ਸੀ । ਇਸ ਉਮਰ 'ਚ, ਜੇ ਉਹ ਗਰਭ ਧਾਰਨ ਕਰੇ ਤਾਂ...? ਪਹਿਲੀ ਗੱਲ ਤਾਂ ਮੌਤ ਦਾ ਡਰ, ਦੂਸਰੀ ਪੀੜ ਦਾ ਡਰ । ਪਰ ਉਹਨੇ ਤਾਂ ਸਾਰਾ ਜੀਵਨ ਹੀ ਦੁੱਖਾਂ 'ਚ ਕੱਟਿਆ ਸੀ । ਹੁਣ ਦੁੱਖ 'ਚ ਹੀ ਸਭ ਕੁਝ ਸਵੀਕਾਰ ਕਰਨ ਨੂੰ ਤਿਆਰ ਹੋਈ । ਡਾਕਟਰ ਨੇ ਸਪੱਸ਼ਟ ਆਖ ਦਿੱਤਾ ਹੈ, ਤਾਂ ਮੌਤ ਤਾਂ ਜ਼ਰੂਰ ਆਉਣੀ ਹੀ ਹੈ । ਵੈਸੇ ਪੰਦਰਾਂ ਸਾਲ ਲੰਘ ਗਏ ਹਨ, ਸ਼ਾਇਦ ਮਰਾਂਗੀ ਨਹੀਂ । ਪਰ ਮੁੰਡਾ ਹੀ ਹੋਵੇਗਾ, ਇਸਦੀ ਕੀ ਗਰੰਟੀ ਹੈ ? ਜੇ ਮੁੰਡਾ ਹੀ ਪੈਦਾ ਹੋਵੇ ਅਤੇ

ਮੈਂ ਮਰ ਜਾਵਾਂ ?...ਇੰਨੀ ਆਸ ਨਾਲ ਜਨਮ ਦੇ ਕੇ, ਬੱਚੇ ਨੂੰ ਅਨਾਥ ਬਣਾ ਕੇ ਮਰ ਜਾਵੇ ਤਾਂ...? ਇਸ ਪ੍ਰਕਾਰ ਜੀਵਨ-ਮਰਨ ਦੇ ਪ੍ਰਸ਼ਨਾਂ ਨੇ ਉਹਨੂੰ ਘੇਰ ਰਖਿਆ ਸੀ। ਫਿਰ ਵੀ ਔਲਾਦ ਦੀ ਆਸ ਨਾਲ ਪਤੀ ਦੇ ਪਾਸ ਆਉਣ 'ਤੇ ਕੀ ਕਰੇ ? ਉਹ ਇਹ ਸੋਚ ਕੇ ਚੁਪ ਹੋ ਜਾਂਦੀ। ਇਹ ਸਭ ਸੋਚਣਾ ਮੇਰਾ ਕੰਮ ਨਹੀਂ ! ਪਰ ਫਿਰ ਉਹੀ ਵਿਚਾਰ ਘੇਰ ਲੈਂਦੇ।

ਇਕ ਹੋਰ ਵੀ ਚਿੰਤਾ ਸੀ। ਰਤਨਾ ਦੇ ਬੱਚੇ ਨਹੀਂ ਸਨ। ਉਸਦੇ ਸਾਹਮਣੇ ਜੇ ਇਸ ਬਿਰਧ-ਅਵਸਥਾ 'ਚ ਉਹ ਗਰਭਵਤੀ ਹੋ ਜਾਵੇ, ਤਾਂ ਉਹਨੂੰ ਦੁੱਖ ਹੋ ਸਕਦਾ ਹੈ। ਇੰਨਾ ਹੀ ਨਹੀਂ, ਉਹਦੇ ਮੂੰਹ ਦੀ ਬੁਰਕੀ ਖੋਹਣ ਵਰਗੀ ਗੱਲ ਹੋਵੇਗੀ, ਹਾਏ ਵੇ...।

ਮਹਾਭਾਰਤ ਤੇ ਭਾਗਵਤ ਦਾ ਪਾਠ ਕਰਨ ਵਾਲੀ ਚੰਪੱਕਾ ਨੂੰ ਡਰ ਹੋਇਆ ਕਿ ਇਹਨਾਂ ਗੱਲਾਂ ਨਾਲ, ਉਸਦਾ ਪਤੀ ਆਪਣੀਆਂ ਇਹਨਾਂ ਕਰਤੂਤਾਂ ਸਦਕਾ ਅੱਧੋਗਤੀ ਵਲ ਤਾਂ ਨਹੀਂ ਜਾ ਰਿਹਾ। ਪਰ ਇਹਨਾਂ ਗੱਲਾਂ 'ਚ ਇਕ ਪਤਨੀ ਕੀ ਕਰ ਸਕਦੀ ਹੈ ?

ਮਹਿਬੂਬ ਜਾਨ ਨਾਲ ਪਤੀ ਦੇ ਸੰਬੰਧਾਂ ਦੀ ਗੱਲ ਦਾ, ਜਦ ਉਹਨੂੰ ਪਤਾ ਲੱਗਾ; ਤਾਂ ਉਸ ਵਿਚ ਉਹਨੂੰ ਸਹਿਣ ਦੀ ਸ਼ਕਤੀ ਸੀ, ਪਰ ਹੁਣ ਜਿਹੜਾ ਨੈਤਿਕ ਪ੍ਰਸ਼ਨ ਉੱਠਿਆ ਸੀ ਉਹ ਕੁਝ ਹੋਰ ਹੀ ਤਰ੍ਹਾਂ ਦਾ ਸੀ। ਇਸਦੇ ਇਲਾਵਾ ਪਹਿਲਾਂ ਦਾ ਪੱਕੇ ਕਿਲ੍ਹੇ ਵਰਗਾ ਪਤੀ, ਹੁਣ ਉਸਦੀਆਂ ਅੱਖਾਂ ਸਾਹਮਣੇ ਢਹਿਣ ਜਿਹਾ ਲੱਗਾ ਸੀ, ਇਹ ਵੇਖ ਕੇ ਉਹਦਾ ਕਾਲਜਾ ਮਸੋਸਿਆ ਜਾਂਦਾ।

ਕੰਧਾਂ 'ਚ ਪੈਂਦੀਆਂ ਦਰਾੜਾਂ ਵੇਖ ਕੇ, ਜੋ ਪੀੜ ਮਨ ਨੂੰ ਹੁੰਦੀ ਹੈ, ਉਸ ਤੋਂ ਵੀ ਹਜ਼ਾਰ ਗੁਣਾਂ ਪੀੜ ਇਕ ਲੋਹ-ਪੁਰਸ਼ ਨੂੰ ਢਹਿੰਦਿਆਂ ਦੇਖ ਕੇ ਹੋਇਆ ਕਰਦੀ ਹੈ। ਕਾਲੀਦਾਸ ਨੇ ਵੀ ਅਜਰਾਜ ਦੇ ਬੁੱਢਾਪੇ ਦਾ ਵਰਣਨ ਕਰਦਿਆਂ, ਲਿਖਿਆ ਹੈ :

(ਬੋਹੜ ਦਾ ਰੁੱਖ ਜਿਵੇਂ ਮੱਹਲ ਦੀ ਕੰਧ 'ਚ ਵੀ ਦਰਾੜ ਪਾ ਦਿੰਦਾ ਹੈ,
ਉਵੇਂ ਹੀ ਇੰਦੂਮਤੀ ਦੇ ਬਿਰਹਾ ਨੇ ਅਜ ਦੇ ਹਿਰਦੇ ਨੂੰ ਚੀਰ ਸੁੱਟਿਆ ਸੀ।)

ਇੰਨੇ 'ਚ ਹੀ ਚੰਪੱਕਾ ਦੀਆਂ ਚਿੰਤਾਵਾਂ ਮੁੱਕੀਆਂ ਨਹੀਂ, ਇਕ ਹੋਰ ਚਿੰਤਾ ਸੀ — ਸ਼ਾਂਤਾ ਦੀ।

ਸ਼ਾਂਤਾ ਦਿਨੋ-ਦਿਨ ਉੱਚੀ-ਲੰਮੀ ਹੁੰਦੀ ਜਾ ਰਹੀ ਸੀ। ਉਹ ਗੁਲਾਬ ਦੀ ਡੋਡੀ ਵਾਂਗ ਪਤਲੀ ਅਤੇ ਖਿੜਨ-ਖਿੜਨ ਕਰਦੀ ਦਿਸਣ ਲੱਗ ਪਈ ਸੀ। ਰਤਨਾ ਨਾਲੋਂ ਉਹ ਅੱਧਾ ਕੁ ਫੁੱਟ ਉੱਚੀ ਹੋ ਚੱਲੀ ਸੀ। ਉਹ ਪੰਦਰਾਂ ਸਾਲ ਦੀ ਉਮਰ 'ਚ ਹੀ, ਇੰਨੀ ਸੁੰਦਰ ਹੋ ਜਾਵੇਗੀ, ਕਿਸੇ ਨੂੰ ਅਜਿਹਾ ਨਹੀਂ ਸੀ ਲੱਗਾ। ਮਾਂ-ਪਿਓ ਦੋਵੇਂ ਸੁਹਣੇ ਸਨ। ਪਰ ਸ਼ਾਂਤਾ ਦੇ ਗੋਰੇ ਰੰਗ ਅਤੇ ਉੱਚੇ-ਲੰਮੇ ਕੱਦ-ਕਾਠ ਵਾਲੇ ਸਰੀਰ ਦੀ ਖ਼ੂਬਸੂਰਤੀ ਹੀ ਕੁਝ ਹੋਰ ਸੀ। ਉਹਨੂੰ ਜਾਣਨ ਵਾਲੇ ਅਕਸਰ ਆਖਿਆ ਕਰਦੇ ਕਿ ਉਸ ਨਾਲ ਵਿਆਹ ਕਰਵਾਉਣ ਵਾਲਾ ਬੜਾ ਕਿਸਮਤ ਵਾਲਾ ਹੋਵੇਗਾ। ਆਪਣੀ ਧੀ ਦੇ ਸੁਹੱਪਣ 'ਤੇ ਕਾਫ਼ੀ ਅਭਿਮਾਨ ਹੋਣ 'ਤੇ ਵੀ, ਚੰਪੱਕਾ ਨੂੰ ਮਨ ਹੀ ਮਨ ਸਾਰੀ ਖ਼ੂਬਸੂਰਤੀ ਬਾਰੇ ਸੰਦੇਹ ਅਤੇ ਡਰ ਬਣਿਆ ਰਹਿੰਦਾ ਸੀ। ਉਹ ਖ਼ੁਦ ਖ਼ੂਬਸੂਰਤ ਸੀ

ਅਤੇ ਆਪਣੀ ਖ਼ੂਬਸੂਰਤੀ ਕਰ ਕੇ ਉਹਨੇ ਕਾਫ਼ੀ ਦੁੱਖ ਵੀ ਦੇਖਿਆ ਸੀ। ਇਸ ਲਈ ਭੁੱਲ ਕੇ ਵੀ ਉਹਨੇ ਕਦੇ ਸ਼ਾਂਤਾ ਦੇ ਸਾਹਮਣੇ ਜਾਂ ਉਸਦੇ ਪਿੱਛੇ ਉਹਦੀ ਸੁੰਦਰਤਾ ਦੀ ਪ੍ਰਸ਼ੰਸਾ ਨਹੀਂ ਸੀ ਕੀਤੀ।

ਕੁੜੀ ਸੁਹਣੀ ਹੋਣ ਕਰ ਕੇ ਉਹਨੂੰ ਕੱਚ ਦੇ ਡੱਬੇ 'ਚ ਬੰਦ ਕਰ ਕੇ ਤਾਂ ਰਖਿਆ ਨਹੀਂ ਜਾ ਸਕਦਾ! ਮਾਂ ਦੇ ਲੱਖ ਯਤਨ ਕਰਨ 'ਤੇ ਵੀ ਕਿ ਬੇਟੀ ਦੇ ਮਨ 'ਚ, ਆਪਣੇ ਸੁਹੱਪਣ ਦਾ ਅਭਿਮਾਨ ਨਾ ਜਾਗੇ, ਬਾਹਰ ਦੇ ਵਾਤਾਵਰਨ ਦੇ ਕਾਰਨ, ਉਸ ਵਿਚ ਥੋੜ੍ਹਾ-ਬਹੁਤ ਹੰਕਾਰ ਆ ਜਾਣਾ ਸੁਭਾਵਿਕ ਹੀ ਸੀ।

ਸ਼ਾਂਤਾ ਨੇ ਰਤਨਾ ਨਾਲੋਂ ਦੋ-ਤਿੰਨ ਕਲਾਸਾਂ ਵਧੇਰੇ ਪੜ੍ਹੀਆਂ ਸਨ। ਗੱਲ ਬਹੁਤਾ ਪੜ੍ਹਨ ਦੀ ਨਹੀਂ ਸੀ, ਸਗੋਂ ਉਹਨੇ ਕਿਸ ਜ਼ਮਾਨੇ 'ਚ ਪੜ੍ਹਾਈ ਕੀਤੀ ਹੈ, ਇਹ ਗੱਲ ਵਧੇਰੇ ਮਹੱਤਵ ਦੀ ਸੀ।

ਰਤਨਾ ਦੇ ਸਕੂਲ ਦੇ ਦਿਨਾਂ 'ਚ, ਅਤੇ ਸ਼ਾਂਤਾ ਦੇ ਸਕੂਲ ਦੇ ਦਿਨਾਂ 'ਚ ਜ਼ਮੀਨ-ਅਸਮਾਨ ਦਾ ਫ਼ਰਕ ਸੀ। ਦੋਹਾਂ 'ਚ ਪੰਜਾਂ ਵਰ੍ਹਿਆਂ ਦਾ ਫ਼ਰਕ ਹੋਣ 'ਤੇ ਵੀ ਸਮਾਜਿਕ ਰੀਤੀ-ਰਿਵਾਜ ਕਾਫ਼ੀ ਬਦਲ ਗਏ ਸਨ। ਨਮਕ-ਸੱਤਿਆਗ੍ਰਹਿ ਦੇ ਜ਼ਮਾਨੇ ਤੋਂ, ਜਦ ਸਕੂਲਾਂ-ਕਾਲਜਾਂ 'ਚ ਹੜਤਾਲਾਂ ਹੋਈ, ਤਦੋਂ ਸ਼ਾਂਤਾ ਉਹਨਾਂ ਅੰਦੋਲਨਾਂ 'ਚ ਹਿੱਸਾ ਲਿਆ ਕਰਦੀ। ਸਾਰੇ ਸਕੂਲ 'ਚ ਸਿਰਫ਼ ਬਾਰ੍ਹਾਂ ਕੁੜੀਆਂ ਸਨ। ਉਹਨਾਂ ਵਿਚੋਂ ਕੁਝ ਸੋਲ੍ਹਾਂ ਸਾਲਾਂ ਤੋਂ ਉਪਰ ਦੀਆਂ ਹੋਣ ਕਰ ਕੇ, ਲੱਜਾ ਅਧੀਨ ਜਲੂਸਾਂ ਆਦਿ ਪ੍ਰੋਗਰਾਮਾਂ 'ਚ ਹਿੱਸਾ ਲੈਣ ਨੂੰ ਤਿਆਰ ਨਾ ਹੁੰਦੀਆਂ। ਹੋਰ ਵੀ ਕੁਝ ਕੁੜੀਆਂ ਪੁਰਾਣੇ ਖ਼ਿਆਲਾਂ ਵਾਲੇ ਘਰਾਂ 'ਚੋਂ ਸਨ। 'ਜੇ ਅਸੀਂ ਇਉਂ ਕੀਤਾ, ਤਾਂ ਮਾਂ-ਪਿਉ ਸਾਨੂੰ ਸਕੂਲੋਂ ਹਟਾ ਲੈਣਗੇ' ਉਹ ਇਸ ਡਰੋਂ ਹਿੱਸਾ ਨਾ ਲੈਂਦੀਆਂ। ਸ਼ਾਂਤਾ ਨੂੰ ਘਰ 'ਚ ਖੁੱਲ੍ਹ ਸੀ। ਉਹਦੀ ਉਮਰ ਵੀ ਘੱਟ ਸੀ। ਉਹ ਕੇਵਲ ਬਾਰ੍ਹਾਂ ਵਰ੍ਹਿਆਂ ਦੀ ਬਾਲੜੀ ਸੀ। ਇਸ ਲਈ ਉਹਨੂੰ ਇਸ ਪ੍ਰਕਾਰ ਦੇ ਪ੍ਰੋਗਰਾਮਾਂ 'ਚ ਭਾਗ ਲੈਣ 'ਚ ਸੰਗ ਨਹੀਂ ਸੀ। ਉਹਨੇ ਅਤੇ ਉੱਤਰ-ਕਰਨਾਟਕ ਜ਼ਿਲ੍ਹੇ ਦੀ ਇਕ ਹੋਰ ਕੁੜੀ ਨੇ, ਵਿਦਿਆਰਥੀਆਂ ਦੇ ਜਲੂਸਾਂ 'ਚ ਸਭ ਤੋਂ ਅੱਗੇ ਝੰਡਾ ਲੈ ਕੇ, 'ਝੰਡਾ ਉੱਚਾ ਰਹੇ ਅਸਾਡਾ' ਗਾਉਂਦਿਆਂ ਅਤੇ ਨਾਅਰੇ ਲਾਉਂਦਿਆਂ ਸੜਕਾਂ 'ਤੇ ਮਾਰਚ ਕੀਤਾ ਸੀ। ਸਭਾ 'ਚ ਭਾਸ਼ਨ ਕਰਦਿਆਂ, ਜਦ ਕੋਈ ਇਹ ਆਖਦਾ, 'ਸਾਡੇ ਇਸ ਸੰਘਰਸ਼ 'ਚ ਇਸਤਰੀਆਂ ਵੀ ਹਿੱਸਾ ਲੈ ਕੇ ਆਜ਼ਾਦੀ ਲਈ ਲੜਦੀਆਂ ਹਨ' ਤਾਂ ਸ਼ਾਂਤਾ ਇਹ ਸਮਝ ਕੇ ਖ਼ੁਸ਼ ਹੁੰਦੀ ਕਿ ਉਸੇ ਦੀ ਤਾਰੀਫ਼ ਹੋ ਰਹੀ ਹੈ।

ਜ਼ਮਾਨੇ ਦੇ ਮੁਤਾਬਿਕ ਆਪਣੀ ਛੋਟੀ ਉਮਰ 'ਚ ਹੀ, ਆਜ਼ਾਦੀ ਅਨੁਭਵ ਕਰ ਲੈਣ ਵਾਲੀ ਸ਼ਾਂਤਾ ਲਈ ਰਤਨਾ ਵਾਂਗ ਨਿਵ ਕੇ ਚੱਲਣਾ ਸੰਭਵ ਨਹੀਂ ਸੀ। ਸ਼ਾਂਤਾ ਉਮਰ ਵਲੋਂ ਇਕ ਛੋਟੀ ਮੁਟਿਆਰ ਜਿਹੀ ਦਿੱਸਣ ਲੱਗ ਪਈ ਸੀ। ਉਹ ਲਹਿੰਗਾ-ਚੁੰਨੀ ਛੱਡ ਕੇ ਸਾੜ੍ਹੀ ਪਹਿਨਣ ਲੱਗ ਪਈ ਸੀ। ਇਸ ਨਾਲ ਉਹ ਹੋਰ ਵੀ ਸੁੰਦਰ ਲੱਗਦੀ ਸੀ। ਆਂਢੀ-ਗੁਆਂਢੀ ਤੇ ਸਖੀਆਂ-ਸਹੇਲੀਆਂ ਉਹਦੇ ਸੁਹੱਪਣ ਦੀ ਪ੍ਰਸ਼ੰਸਾ ਕਰਦੀਆਂ। ਚੰਗੇ ਭਾਗਾਂ ਨੂੰ, ਮਾਂ ਦੇ ਇਸ ਪੱਖੋਂ ਅਣਗਹਿਲੀ ਦਿਖਾਉਣ ਕਰਕੇ,

ਉਹ ਘਮੰਡੀ ਨਾ ਬਣੀ। ਇਕ ਘਟਨਾ ਨੇ ਤਾਂ ਉਹਦੇ ਮਨ ਨੂੰ ਹੀ ਬਦਲ ਕੇ ਰਖ ਦਿੱਤਾ। ਉਹਦੇ ਮਨ ਵਿਚ ਸ੍ਵੈ-ਸਤਿਕਾਰ ਪੈਦਾ ਕਰ ਦਿੱਤਾ ਅਤੇ ਬਚਪਨ ਨੂੰ ਛੱਡ ਕੇ, ਉਹਦੀ ਚਾਲ ਨੂੰ ਇਕ ਗੰਭੀਰਤਾ ਸਿਖਾ ਦਿੱਤੀ।

ਉਸਦੇ ਸਕੂਲ 'ਚ ਪੜ੍ਹਾਉਣ ਵਾਲਾ ਇੱਕ ਦੇਸ਼-ਭਗਤ ਅੱਲ੍ਹੜ ਨੌਜਵਾਨ ਜਿਹਾ ਅਧਿਆਪਕ ਸ਼ਾਂਤਾ ਦੀ ਸੁੰਦਰਤਾ ਅਤੇ ਉਸਦੇ ਦੇਸ਼-ਪਿਆਰ ਸੰਬੰਧੀ ਲੇਖਾਂ ਤੋਂ ਪ੍ਰਭਾ-ਵਿਤ ਹੋ ਕੇ, ਉਸ ਨਾਲ ਵਿਆਹ ਕਰਾਉਣ ਲਈ ਉਤਸੁਕ ਹੋਇਆ। ਇੱਕ ਦਿਨ ਬਿਨਾ ਕੁੱਝ ਸੋਚੇ-ਸਮਝੇ ਅਤੇ ਕਿਸੇ ਨੂੰ ਵੀ ਵਿਚ ਨਾ ਪਾ ਕੇ, ਖ਼ੁਦ ਹੀ ਉਸ ਦੀ 'ਪ੍ਰੋਗਰੈੱਸ ਰਿਪੋਰਟ' ਲੈ ਕੇ ਉਹ ਰਾਘੱਪਾ ਪਾਸ ਪਹੁੰਚਾ। ਉਸਦੀ ਪੜ੍ਹਾਈ ਦੀ ਪ੍ਰਸ਼ੰਸਾ ਕਰਦਿਆਂ ਅਤੇ ਆਪਣੀ ਇੱਛਾ ਜ਼ਾਹਿਰ ਕਰਦਿਆਂ ਉਹਨੇ ਰਾਘੱਪਾ ਨੂੰ ਆਖਿਆ, 'ਹੋਰ ਕੁਝ ਨਹੀਂ, ਤਾਂ ਦੇਸ਼ ਦੀ ਭਲਾਈ ਨੂੰ ਹੀ ਧਿਆਨ 'ਚ ਰੱਖ ਕੇ, ਤੁਸੀਂ ਸਾਡਾ ਵਿਆਹ ਕਰ ਦਿਉ।' ਉਹ ਆਖਦਿਆਂ ਉਹਨੇ ਅੱਥਰੂ ਤੱਕ ਵੀ ਵਗਾਏ। ਇਸ 'ਤੇ ਵੀ ਰਾਘੱਪਾ ਨੇ ਇਨਕਾਰ ਕਰ ਦਿੱਤਾ ਅਤੇ ਉਸਨੂੰ ਇਹ ਕਹਿ ਕੇ ਧਮਕਾਇਆ ਕਿ ਉਹ ਹੈੱਡਮਾਸਟਰ ਸਾਹਿਬ ਕੋਲ ਰਿਪੋਰਟ ਕਰ ਦੇਵੇਗਾ, ਤਾਂ ਉਹ ਲੋਕ-ਲਾਜ ਤੋਂ ਡਰ ਕੇ ਨੌਕਰੀ ਤੋਂ ਅਸਤੀਫ਼ਾ ਦੇ ਕੇ, ਕਿਸੇ ਹੋਰ ਥਾਂ ਭੱਜ ਗਿਆ। ਇਹਨਾਂ ਸਾਰੀਆਂ ਗੱਲਾਂ 'ਚ ਕੋਈ ਵਿਚੋਲਾ ਨਾ ਹੋਣ ਕਰ ਕੇ, ਸ਼ਹਿਰ 'ਚ ਕੋਈ ਗੱਲ ਨਾ ਫੈਲੀ। ਪਰ ਸ਼ਾਂਤਾ ਦੇ ਮਨ 'ਚ ਕਦੇ-ਕਦੇ ਇਸ ਗੱਲ ਦਾ ਅਭਿਮਾਨ ਜਾਗੀ ਉੱਠਦਾ ਕਿ ਉਹਦੇ ਕਾਰਨ ਇੱਕ ਅਧਿਆਪਕ ਨੇ ਨੌਕਰੀ ਗੁਆ ਲਈ ਸੀ। ਉਹ ਰਤਨਾ ਵਾਂਗ ਸਾਰੀਆਂ ਗੱਲਾਂ ਲਈ, ਮਾਂ 'ਤੇ ਨਿਰਭਰ ਨਹੀਂ ਸੀ। ਮਾਂ ਨਾਲ ਉਹ ਮਿੱਤਰਤਾ ਜਿਹੀ ਦਾ ਵਿਹਾਰ ਕਰਦੀ। ਇਸਦੇ ਨਾਲ ਹੀ ਚੰਪਕਾ ਦੇ ਬਹੁਤ ਕਮਜ਼ੋਰ ਹੋ ਜਾਣ ਕਰ ਕੇ, ਸ਼ਾਂਤਾ ਹੀ ਸਾਰੇ ਘਰ ਨੂੰ ਸਾਂਭਦੀ ਸਿਕਰਦੀ। ਇਸ ਲਈ ਉਹ ਘਰ ਦੀ ਮਾਲਕਣ-ਜਿਹੀ ਹੀ ਬਣ ਗਈ ਸੀ।

'ਰਾਘੱਪਾ ਸ਼ਾਂਤਾ ਦਾ ਵਿਆਹ ਬਸੰਤ ਨਾਲ ਕਰਨਾ ਚਾਹੁੰਦਾ ਸੀ', ਇਹ ਗੱਲ ਚੰਪੱਕਾ ਦੋ ਹੀ ਦਿਨਾਂ 'ਚ ਭਾਂਪ ਗਈ। ਉਹ ਮਨ-ਹੀ-ਮਨ ਇਸ ਗੱਲ ਤੋਂ ਪ੍ਰਸੰਨ ਹੋਈ। ਬਸੰਤ ਰਾਉ ਉਹਦੀ ਧੀ ਨੂੰ ਪਸੰਦ ਕਰ ਲਏਗਾ, ਇਸ ਗੱਲ 'ਚ ਉਹਨੂੰ ਕੋਈ ਸ਼ੱਕ ਹੀ ਨਹੀਂ ਸੀ, ਕਿਉਂਕਿ, ਸ਼ਾਂਤਾ ਦੀ ਸੁੰਦਰਤਾ ਹੀ ਕੁਝ ਅਜਿਹੀ ਸੀ। ਹੋ ਸਕਦਾ ਹੈ, ਬਸੰਤ ਰਾਉ ਦਾ ਪਿਉ ਇਸ 'ਤੇ ਰਾਜ਼ੀ ਨਾ ਹੋਵੇ, ਪਰ ਇਹ ਉਸਦੇ ਸੋਚਣ ਦੀ ਗੱਲ ਨਹੀਂ ਸੀ। ਸੌ ਝੂਠ ਬੋਲ ਕੇ ਵੀ ਉਸਦਾ ਪਤੀ ਇਹ ਕੰਮ ਕਰ ਹੀ ਸੁੱਟੇਗਾ। ਇਸ ਗੱਲ ਦਾ ਉਹਨੂੰ ਵਿਸ਼ਵਾਸ ਸੀ। ਇੱਕ ਗੱਲ ਹੋਰ ਉਹਦੇ ਲਈ ਖ਼ੁਸ਼ੀ ਦੀ ਸੀ ਕਿ ਬਸੰਤ ਅਮੀਰ ਬੰਦਾ ਸੀ। ਰੱਬ ਦੀ ਕਿਰਪਾ ਨਾਲ ਜੇ ਉਹ ਗਰਭਵਤੀ ਨਾ ਹੋਈ, ਤਾਂ ਬਸੰਤ ਉਹਦੀ ਥੋੜ੍ਹੀ-ਜਿਹੀ ਜਾਇਦਾਦ ਦੇ ਲਾਲਚ 'ਚ ਕਿੱਟੀ ਦੇ ਅੱਡੇ ਚੜ੍ਹ ਕੇ ਰਤਨਾ ਦੇ ਮੂੰਹ ਦੀ ਗਰਾਹੀ ਨਹੀਂ ਖੋਹੇਗਾ। ਇਸ ਖ਼ਿਆਲ ਨਾਲ ਉਹਨੂੰ ਥੋੜ੍ਹੀ-ਜਿਹੀ ਤਸੱਲੀ ਹੋਈ। ਚੰਪੱਕਾ ਨੇ ਜ਼ਿੰਦਗੀ 'ਚ ਬਹੁਤ ਦੁੱਖ ਦੇਖੇ ਸਨ। ਇਸ ਲਈ ਉਹਦੇ ਮਨ 'ਚ ਬੇਲੋੜੇ ਸੰਸੇ ਉੱਠਿਆ ਕਰਦੇ ਸਨ। ਬਸੰਤ ਅਮੀਰ ਹੈ, ਜਦ ਕਿੱਟੀ ਘਰ 'ਚ ਆਇਆ, ਤਾਂ ਕਿਸੇ ਗੱਲ ਦਾ ਡਰ ਨਹੀਂ ਸੀ। ਪਰ ਰਾਘੱਪਾ ਦੀ ਪਰਵਾਨਗੀ ਨਾਲ ਜਦ ਬਸੰਤ ਘਰ 'ਚ ਆਉਣ-ਜਾਣ ਲਗਾ, ਤਾਂ ਉਹਨੂੰ ਕੁਝ ਘਬਰਾਹਟ-ਜਿਹੀ ਹੋਈ। ਉਹ ਸੋਚਦੀ

'ਅਜਿਹਾ ਅਮੀਰ ਆਦਮੀ ਸਾਡਾ ਜੁਆਈ ਬਣ ਸਕੇਗਾ ? ਇਸ 'ਤੇ ਮੈਂ ਵਿਸ਼ਵਾਸ ਕਰ ਲਵਾਂ ।'

ਚੰਪੱਕਾ ਦਾ ਵਿਆਹ ਧਾਰਵਾੜ 'ਚ ਪਹਿਲੇ ਪ੍ਰੇਮ-ਵਿਆਹ ਵਜੋਂ ਇੱਕ ਪੀੜ੍ਹੀ ਤੱਕ ਪ੍ਰਸਿੱਧ ਰਿਹਾ । ਚੰਪੱਕਾ ਬਾਰੇ ਲੋਕਾਂ ਦੀਆਂ ਗ਼ਲਤ ਧਾਰਨਾਵਾਂ ਸਨ । ਦੂਸਰਿਆਂ ਬਾਰੇ ਸ਼ਾਰੰਗਰਾਉ ਵਾਂਗ ਨਿਸ਼ਠੁਰ ਹੋ ਕੇ ਗੱਲਾਂ ਕਰਨੀਆਂ ਲੋਕਾਂ ਦੀ ਆਦਤ ਹੁੰਦੀ ਹੈ । ਉਸਦੇ ਸੰਜਮੀ ਤੇ ਗੰਭੀਰ ਰਹਿਣ-ਸਹਿਣ ਨੂੰ ਵੇਖ ਕੇ, ਕੁਝ ਹੋਛੇ ਅੱਧਖੜ ਲੋਕ ਵੀ ਆਖ ਹੀ ਦਿੰਦੇ, 'ਨੌਂ ਸੌ ਚੂਹੇ ਖਾ ਕੇ ਬਿੱਲੀ ਹੱਜ ਨੂੰ ਚੱਲੀ' ਪਰ ਉਸਦੇ ਸੁਚੱਜੇ ਸੁਭਾਅ ਨੇ ਇਸ ਸੱਭ ਕੁਝ ਤੋਂ ਸਬਕ ਸਿੱਖਿਆ ਸੀ । ਕੇਵਲ ਰਤਾ ਕੁ ਲਾਪਰਵਾਹੀ ਨਾਲ ਉਸ ਦੇ ਕੁਆਰਪੁਣੇ ਦਾ ਭੰਗ ਹੋਣਾ, ਉਸ ਨਾਲ ਸਮਾਜ 'ਚ ਹੱਲਾ-ਗੁੱਲਾ, ਮਾਂ ਦਾ ਖੂਹ 'ਚ ਛਾਲ ਮਾਰਨ ਨੂੰ ਤਿਆਰ ਹੋਣਾ, ਉਹਦੇ ਪਤੀ ਦਾ ਵਿਆਹ ਤੋਂ ਇਨਕਾਰ ਕਰਨਾ, ਆਪਣੇ ਮਨ ਦਾ ਭਿਅਕਰ ਤੇ ਘੋਰ ਪਸ਼ਚਾਤਾਪ, ਅੰਤ 'ਚ ਮਾਂ ਦਾ ਇਸੇ ਗ਼ਮ 'ਚ ਘੁਲ-ਗੁਲ ਕੇ ਜਾਨ ਦੇ ਦੇਣਾ ਸਭ ਗੱਲਾਂ ਨੂੰ ਹੱਡੀਂ ਹੰਢਾ ਚੁਕਣ ਵਾਲੀ ਚੰਪੱਕਾ ਆਪਣੇ ਬੱਚਿਆਂ ਬਾਰੇ ਸੋਚਦਿਆਂ-ਸੋਚਦਿਆਂ ਚਕਰਾ ਜਾਂਦੀ ।

## 29. ਸਿੱਧਾ ਤੇ ਪਰੋਖਾ ਸੰਘਰਸ਼

ਰਾਘੱਪਾ ਤੇ ਡੇਸਾਈ ਜੀ ਦੀ ਸਿੱਧੀ ਮੁਲਾਕਾਤ ਹੋਇਆਂ ਕਈ ਦਿਨ ਹੋ ਗਏ ਸਨ, ਪਰ ਉਹ ਪਰੋਖ ਰੂਪ 'ਚ ਰਾਘੱਪਾ ਦੀ ਹੋਂਦ ਵਾਰ-ਵਾਰ ਅਨੁਭਵ ਕਰਦੇ ਰਹੇ । ਬਸੰਤ ਦੇ ਧਾਰਵਾੜ ਆਉਣ ਅਤੇ ਘਰ 'ਤੇ ਮਿਲੇ ਬਿਨਾ, ਪਰਤ ਜਾਣ ਦੀ ਖਬਰ ਉਡਦੀ-ਉਡਦੀ ਕਿਸੇ ਰਾਹੀਂ ਉਹਨਾਂ ਦੀ ਜਾਣ-ਪਛਾਣ ਦੇ ਲੋਕਾਂ ਤੱਕ ਪਹੁੰਚੀ ਅਤੇ ਉਹਨਾਂ ਤੋਂ ਅੱਗੇ ਵੇਣੂਬਾਈ ਤੱਕ । ਉਹਨੇ ਇਹ ਗੱਲ ਡੇਸਾਈ ਜੀ ਨੂੰ ਦੱਸੀ । ਡੇਸਾਈ ਜੀ ਬਿਨਾ ਕੁਝ ਬੋਲੇ, ਗੰਭੀਰ ਹੋ ਕੇ ਬੈਠੇ ਰਹੇ । ਬਸੰਤ ਨੂੰ ਖ਼ਤ ਪਾ ਕੇ ਉਹਨੂੰ ਉਥੋਂ ਬੁਲਾ ਲੈਣ ਦੀ, ਵੇਣੂਬਾਈ ਦੀ ਬੇਨਤੀ ਵੀ ਉਹਨਾਂ ਨਾ ਮੰਨੀ । ਇਹ ਸੱਭ ਕੁਝ ਸਹਿ ਨਾ ਸਕਣ ਕਰ ਕੇ, ਉਹ ਇੱਕ ਦਿਨ ਡੇਸਾਈ ਜੀ ਨੂੰ ਆਖਣ ਲਗੀ :

"ਉਹ ਰਾਘੱਪਾ ਵੀ ਕੇਹਾ ਦੁਸ਼ਟ ਹੈ ! ਗੰਗੱਵਾ ਉਹਦੀ ਛਾਂ ਤੱਕ ਦੇਖਣਾ ਨਹੀਂ ਚਾਹੁੰਦੀ । ਤੁਸੀਂ ਕਿਉਂ ਉਹਦੇ ਨਾਲ ਝਗੜਾ ਕਰਦੇ ਹੋ ? ਉਹਨਾਂ ਦੀ ਚੀਜ਼, ਉਹਨਾਂ ਦੇ ਸਪੁਰਦ ਕਰ ਦਿਉ । ਕਿਤੇ ਉਹ ਮੁੰਡੇ ਦਾ ਦਿਮਾਗ਼ ਹੀ ਖ਼ਰਾਬ ਨਾ ਕਰ ਦੇਣ । ਦੋ ਹਜ਼ਾਰ ਰੁਪਏ ਕਰ ਕੇ ਹੀ ਉਹ ਇੰਨੀਆਂ ਗੱਲਾਂ ਬਣਾ ਰਿਹਾ ਹੈ ਨਾ ? ਉਹਨਾਂ ਦੀ ਚੀਜ਼ ਉਹਨਾਂ ਨੂੰ ਦੇ ਦਿਉ । ਇੱਕ ਵਾਰ ਤੁਹਾਡੀ ਚਿੰਤਾ ਤਾਂ ਮਿਟ ਜਾਵੇਗੀ ।"

"ਰਾਘੱਪਾ ਨੂੰ ਆ ਕੇ ਪੈਰ ਫੜਨ ਦਿਉ, ਦੇ ਦਿਆਂਗਾ, ਕੀ ਤਮਾਸ਼ਾ ਹੈ ? ਮੇਰਾ

ਮੁਕਾਬਲਾ ਕਰੇਗਾ ? ਮੇਰੇ ਨਾਲ ਕੁਸ਼ਤੀ ਕਰੇਗਾ ? ਕਰਨ ਦਿਉ । ਇੱਕ ਹੱਥ ਦੇਖ ਹੀ ਲਵਾਂਗਾ । ਬੜਾ ਆਇਆ, ਕਿੱਟੀ ਨੂੰ ਘੱਲ ਦਿੰਦਾ ਹੈ ਅਤੇ ਮੈਨੂੰ ਅਕਲ ਸਿਖਾਉਂਦਾ ਹੈ । ਇੱਕ ਵਾਰ ਆਹਮੋ-ਸਾਹਮਣੇ ਹੋ ਹੀ ਜਾਣ ਦਿਉ । ਉਹਨੂੰ ਖੰਭੇ ਨਾਲ ਬੰਨ੍ਹਵਾ ਦਿਆਂਗਾ ।"

"ਪਹਿਲਾਂ ਤਾਂ ਉਹਨਾਂ ਦੇ ਝਗੜੇ ਤੋਂ ਜਾਨ ਛੁਡਵਾ ਰਹੇ ਸੀ । ਹੁਣ ਕਿਉਂ ਅਜਿਹਾ ਇਰਾਦਾ ਹੈ ? ਹੁਣ ਇਹਨਾਂ ਗੱਲਾਂ 'ਚ ਮਜ਼ਾ ਆਉਣ ਲੱਗਾ ?"

"ਜਾਣ ਦਿਉ, ਉਹਨਾਂ ਗੱਲਾਂ ਨੂੰ । ਸਾਡੇ ਚੁੱਪ ਰਹਿਣ 'ਤੇ ਵੀ ਉਹ ਸਾਨੂੰ ਛੇੜਦਾ ਹੈ, ਤਾਂ ਹੋ ਹੀ ਜਾਣ ਦਿਉ ਇੱਕ ਵਾਰ ਫ਼ੈਸਲਾ !"

"ਉਸ ਨਾਲ ਤੁਸੀਂ, ਜੋ ਜੀ ਚਾਹੇ ਕਰੋ, ਪਰ ਬਸੰਤ ਨੂੰ ਇੱਕ ਪੱਤਰ ਪਾ ਕੇ, ਏਥੇ ਸੱਦ ਲਉ । ਨਹੀਂ ਤਾਂ ਘੱਟੋ-ਘੱਟ ਮੈਨੂੰ ਹੀ ਉਥੇ ਘੱਲ ਦਿਉ । ਜਿਉਂ-ਜਿਉਂ ਤੁਸੀਂ ਲਾਪਰਵਾਹੀ ਕਰਦੇ ਜਾ ਰਹੇ ਹੋ, ਤਿਉਂ-ਤਿਉਂ ਉਹ ਰਾਘੱਪਾ ਦੇ ਜਾਲ 'ਚ ਫਸਦਾ ਜਾ ਰਿਹਾ । ਅਜੇ ਬੱਚਾ ਹੀ ਤਾਂ ਹੈ, ਵਿਚਾਰਾ ! ਮੈਂ ਦੋ ਦਿਨ ਉਥੇ ਰਹਿ ਕੇ ਆਉਂਦੀ ਹਾਂ...।"

ਡੇਸਾਈ ਜੀ ਆਪਣੇ-ਆਪ ਨੂੰ ਰੋਕ ਨਾ ਸਕੇ । 'ਉਹ ਕਿਉਂ ਚੁੱਪ ਬੈਠੇ ਹਨ ?' ਇਹ ਗੱਲ ਹੁਣ ਆਪਣੀ ਪਤਨੀ ਨੂੰ ਦੱਸ ਦੇਣੀ ਹੀ ਠੀਕ ਹੈ । ਇਹ ਸੋਚ ਕੇ ਉਹ ਉੱਠੇ ਅਤੇ ਦੋ ਦਿਨ ਪਹਿਲਾਂ ਆਇਆ ਬਸੰਤ ਦਾ ਪੱਤਰ ਤਿਜੌਰੀ 'ਚੋਂ ਕੱਢ ਕੇ ਬੋਲੇ, "ਤੇਰਾ ਪੁੱਤ ਹਾਲੇ ਬੱਚਾ ਹੀ ਹੈ...ਉਹਨੇ ਪਿਉ ਨੂੰ ਚਿੱਠੀ ਲਿਖੀ ਹੈ, ਦੇਖ ।" ਇਹ ਆਖ ਕੇ ਉਹਨਾਂ ਪੱਤਰ ਪੜ੍ਹ ਕੇ ਸੁਣਾਇਆ ।

ਇਨਾਮ ਗ੍ਰਾਮ, ਸਫ਼ੈਦੀ ਵਾਲਾ ਮਕਾਨ

ਸ੍ਰੀ

"ਪੂਜਨੀਕ ਤੀਰਥ ਰੂਪੀ ਸ੍ਰੀ ਸ੍ਰੀ ਗੋਪਾਲ ਰਾਉ ਡੇਸਾਈ ਜੀ ਦੀ ਸੇਵਾ 'ਚ । ਇਹ ਪੱਤਰ ਲਿਖਣ ਦਾ ਕਾਰਨ ਇਹ ਹੈ ਕਿ ਮੈਨੂੰ ਬਾਲਗ਼ ਹੋਇਆਂ, ਦੋ ਵਰ੍ਹੇ ਹੋਣ 'ਤੇ ਵੀ, ਤੁਸੀਂ ਮੈਨੂੰ ਮੇਰਾ ਹਿੱਸਾ ਨਾ ਦੇ ਕੇ, ਆਪ ਹੀ ਉਸਦਾ ਫ਼ਾਇਦਾ ਉਠਾ ਰਹੇ ਹੋ । ਤੁਹਾਡੇ ਤਿੰਨ ਮੁੰਡੇ ਹਨ । ਉਹਨਾਂ 'ਚੋਂ ਮੈਂ ਵਿਚਕਾਰਲਾ ਹਾਂ । ਮੈਨੂੰ ਵਾਅਦੇ ਦੇ ਮੁਤਾਬਿਕ ਜਿੰਨਾ ਹਿੱਸਾ ਜੱਦੀ ਜਾਇਦਾਦ 'ਚੋਂ ਮਿਲਣਾ ਚਾਹੀਦੈ, ਓਨਾ ਮੇਰੇ ਨਾਂ ਛੇਤੀ ਤੋਂ ਛੇਤੀ ਕਰ ਦਿੱਤਾ ਜਾਵੇ । ਜੇ ਤੁਹਾਡੀ ਪਰਵਾਨਗੀ ਹੋਵੇ, ਤਾਂ ਚਹੁੰ ਬਜ਼ੁਰਗਾਂ ਦੇ ਸਾਹਮਣੇ ਤਕਸੀਮ ਕਰਾ ਕੇ, ਮੈਂ ਆਪਣਾ ਹਿੱਸਾ ਲੈ ਲੈਣਾ ਚਾਹੁੰਦਾ ਹਾਂ । ਬਾਕੀ ਮੇਰੇ ਵੱਡੇ ਭਰਾ ਅਚਿਉਤ ਰਾਉ ਅਤੇ ਛੋਟੀ ਉਮਰ ਦੇ ਭਰਾ ਪੁਰਸ਼ੋਤਮ ਚਾਹੁਣ, ਤਾਂ ਆਪਣੇ ਹਿੱਸੇ ਲੈ ਲੈਣ ਜਾਂ ਤੁਹਾਡੇ ਪਾਸ ਹੀ ਰਹਿਣ ਦੇਣ । ਇਸ ਨਾਲ ਮੇਰਾ ਕੋਈ ਵਾਸਤਾ ਨਹੀਂ । ਇਸ ਗੱਲ ਦਾ ਫ਼ੈਸਲਾ ਚਹੁ ਬੰਦਿਆਂ ਦੇ ਸਾਹਮਣੇ ਹੋ ਜਾਣਾ ਚਾਹੀਦੈ । ਕਿਸੇ ਵੀ ਕਾਰਨ ਕਰ ਕੇ ਮੇਰਾ ਪੱਤਰ ਪਹੁੰਚਣ ਦੇ ਤਿੰਨ ਮਹੀਨਿਆਂ ਦੇ ਅੰਦਰ-ਅੰਦਰ ਜੇ ਤੁਸੀਂ ਮੇਰਾ ਹਿੱਸਾ ਮੈਨੂੰ ਦੇਣ ਦਾ ਬੰਦੋਬਸਤ ਨਹੀਂ ਕਰਦੇ, ਤਾਂ ਤੁਸੀਂ ਹੀ ਇਸ ਗੱਲ ਦੇ ਜ਼ਿੰਮੇਵਾਰ ਹੋਵੋਗੇ । ਤੁਹਾਨੂੰ ਦੇਰੀ ਦਾ ਉਚਿਤ ਮੁਆਵਜ਼ਾ ਦੇਣਾ ਹੋਵੇਗਾ । ਇਸ ਲਈ ਇਸ ਕੰਮ ਦਾ ਛੇਤੀ ਹੋ ਜਾਣਾ ਸਾਰਿਆਂ

ਦੇ ਹਿੱਤ 'ਚ ਹੋਵੇਗਾ। ਜੇ ਤੁਹਾਡੀ ਸੰਮਤੀ ਹੋਵੇ, ਤਾਂ ਮੈਂ ਆਪਣੇ ਹਿੱਤਚਿੰਤਕਾਂ ਨੂੰ ਨਾਲ ਲੈ ਕੇ ਤੁਹਾਨੂੰ ਮਿਲਣ ਆਵਾਂਗਾ। ਤੁਹਾਨੂੰ ਮੇਰੀ ਨਿਮਰ ਬੇਨਤੀ ਹੈ ਕਿ ਤੁਸੀਂ ਆਪਣੀ ਇੱਛਾ ਪ੍ਰਗਟ ਕਰਨ 'ਚ ਅੱਗਾ-ਪਿੱਛਾ ਨਾ ਕਰ ਕੇ, ਤੁਰੰਤ ਸੂਚਿਤ ਕਰਨਾ। ਹੋਰ ਗੱਲਾਂ ਲਈ ਮੈਨੂੰ ਖ਼ਿਮਾ ਕਰਨਾ। ਤੁਹਾਡੇ ਕੋਲ ਪ੍ਰਾਰਥਨਾ ਹੈ ਕਿ ਇਹ ਪੱਤਰ ਨੋਟਿਸ ਤਾਂ ਨਹੀਂ, ਪਰ ਇਹਨੂੰ ਨੋਟਿਸ ਸਮਝ ਕੇ ਪੰਦਰਾਂ ਦਿਨਾਂ 'ਚ ਹੀ ਉੱਤਰ ਘੱਲ ਦੇਣਾ। ਆਪਣੀ ਸੁੱਖ-ਸਾਂਦ ਲਿਖਣਾ।

ਇਤੀ

ਤੁਹਾਡਾ ਦੂਸਰਾ ਚਿਰਨਜੀਵ

ਬਸੰਤ ਰਾਉ (ਬ) ਡੇਸਾਈ

ਵੇਣੂਬਾਈ ਨੂੰ ਆਪਣੇ ਪੁੱਤਰ ਦਾ ਪੱਤਰ ਸੁਣ ਕੇ, ਬਹੁਤ ਦੁੱਖ ਹੋਇਆ। ਇਹ ਸੋਚਦੇ ਕਿ ਉਹਦੇ ਪਤੀ ਨੂੰ ਇਸ ਕਾਰਨ ਕਿੰਨਾ ਘੁਲਣਾ ਪੈਂਦਾ ਹੈ, ਉਸਦੀਆ ਅੱਖਾਂ 'ਚ ਅੱਥਰੂ ਆ ਗਏ।

"ਮੈਂ ਕਿੰਨਾ ਸਮਝਾਇਆ, ਪੁੱਤ ਇਉਂ ਨਾ ਕਰ, ਬੁਰੀਆਂ ਆਦਤਾਂ ਨਾ ਸਿਖ... ਭੈੜੇ ਲੋਕਾਂ ਦੀ ਸੰਗਤ 'ਚ ਨਾ ਜਾ, ਪਿਤਾ ਦੇਵਤਾ ਸਰੂਪ ਹੈ, ਤਾਂ ਵੀ ਇਹ ਨੌਬਤ ਆ ਗਈ।...ਪੱਥਰ ਨੂੰ ਅਕਲ ਦੇਣ ਵਾਲੀ ਗੱਲ ਹੋ ਗਈ। ਉਹ ਪਿਛਲੇ ਜਨਮ ਦਾ ਵੈਰੀ ਹੈ, ਬੇਟਾ ਬਣ ਕੇ ਜੰਮ ਪਿਆ। ਇਸ ਮੁੰਡੇ ਤੋਂ ਤੁਹਾਨੂੰ ਸੁੱਖ ਨਹੀਂ ਮਿਲ ਸਕਦਾ।"

"ਮੇਰਾ ਕੀ ਕਰ ਲਏਗਾ? ਆਪਣੇ-ਆਪ ਭੁਗਤੇਗਾ। ਇਹ ਪੱਤਰ ਲਿਖਣ ਲਈ ਕਿਹਨੇ ਭੜਕਾਇਆ ਹੈ, ਮੈਂ ਸਮਝਦਾ ਨਹੀਂ ਕੀ?...ਉਸ ਗੁਰੂ ਦੀ ਘਿੰਢੀ ਦਬਾਵਾਂਗਾ। ਇਸ ਵਾਰ ਕਿੱਟੀ-ਵਿੱਟੀ ਸਭੇ ਠੀਕ ਰਾਹ 'ਤੇ ਆ ਜਾਣਗੇ।"

ਡੇਸਾਈ ਜੀ ਨੇ ਤੁਰਤ ਨਿਸ਼ਚਾ ਕਰ ਕੇ ਇਹ ਖ਼ਤ ਲਿਖਿਆ :—

ਧਾਰਵਾੜ

ਸ਼੍ਰੀ

ਚਿਰਨਜੀਵੀ ਬਸੰਤ ਰਾਉ ਨੂੰ ਨਮਸਕਾਰ। ਤੇਰਾ ਖ਼ਤ ਮਿਲਿਆ। ਅਸੀਂ ਸਭ ਰਾਜ਼ੀ-ਖ਼ੁਸ਼ੀ ਹਾਂ। ਤੂੰ ਮੇਰਾ ਪੁੱਤਰ ਏਂ। ਇਹ ਗੱਲ ਮੈਂ ਨਹੀਂ ਭੁੱਲ ਸਕਦਾ। ਤੂੰ ਆਪਣੇ ਹਿੱਤਚਿੰਤਕ ਨਾਲ ਆਉਣਾ।

ਇਤੀ ਅਸ਼ੀਰਵਾਦ ਗੋਪਾਲ ਰਾਉ

ਇਹ ਪੱਤਰ ਪ੍ਰਾਪਤ ਕਰ ਕੇ ਬਸੰਤ ਰਾਉ ਨੂੰ ਡਰ ਲੱਗਾ, ਕਿਉਂਕਿ ਉਸ ਵਿਚ ਮੁੱਖ ਵਿਸ਼ੇ ਦਾ ਜ਼ਿਕਰ ਹੀ ਨਹੀਂ ਸੀ। ਉਹਨੇ ਆਪਣੇ ਪਿਤਾ ਨੂੰ ਜਿਹੜਾ ਪੱਤਰ ਲਿਖਿਆ ਸੀ, ਉਹ ਅੱਪੱਣਾ ਭੱਟ ਤੋਂ ਲਿਖਵਾ ਕੇ ਉਸਦੀ ਨਕਲ ਕਰ ਕੇ ਭੇਜਿਆ ਸੀ। ਉਹਨੂੰ ਆਸ ਨਹੀਂ ਸੀ ਕਿ ਪਿਤਾ ਜੀ ਵਲੋਂ ਇੰਨੀ ਛੇਤੀ ਪੱਤਰ ਦਾ ਉੱਤਰ ਆ ਜਾਵੇਗਾ। ਹੁਣ ਅੱਪੱਣਾ ਭੱਟ ਨੂੰ ਬੁਲਾਉਣਾ ਹੋਵੇਗਾ। ਹੁਣ ਤੱਕ ਦਾ ਕੰਮ ਉਹਨੇ ਆਪ ਆਪਣੀ ਬੁੱਧੀ ਮੁਤਾਬਿਕ ਕਰ ਲਿਆ, ਪਰ ਹੁਣ ਅੱਗੇ ਰਾਘੱਪਾ ਨਾਲ ਸਲਾਹ

ਕਰਨੀ ਪਏਗੀ। ਮਨ 'ਚ ਇਹ ਨਿਸ਼ਚਾ ਕਰ ਕੇ, ਉਹਨੇ ਆਪਣੇ ਪੱਤਰ ਦੀ ਨਕਲ ਅਤੇ ਪਿਤਾ ਦਾ ਖ਼ਤ, ਦੋਵੇਂ ਸਾਂਭ ਕੇ ਕੋਟ ਦੀ ਜੇਬ 'ਚ ਰਖੇ ਅਤੇ ਰਾਘੱਪਾ ਨੂੰ ਮਿਲਣ ਤੁਰ ਪਿਆ।

ਰਾਘੱਪਾ ਨੂੰ ਇਹ ਚਿੱਤ-ਚੇਤਾ ਵੀ ਨਹੀਂ ਸੀ ਕਿ ਉਸਦਾ ਬੀਜਿਆ ਬੀਅ ਇੰਨੀ ਛੇਤੀ ਪ੍ਰਫੁੱਲਤ ਹੋ ਜਾਏਗਾ। ਡੇਸਾਈ ਜੀ ਨਾਲ ਉਹ ਖੁੱਲ੍ਹਮ-ਖੁੱਲ੍ਹਾ ਵੈਰ ਮੁੱਲ ਲੈਣਾ ਨਹੀਂ ਸੀ ਚਾਹੁੰਦਾ। ਉਹ ਲੁਕ ਕੇ ਚੋਟ ਕਰਨ ਦੀ ਤਾੜ 'ਚ ਸੀ। ਤਾਂ ਵੀ ਕਿਸੇ ਤਰ੍ਹਾਂ ਕੰਮ ਦਾ ਅਭਾਵ ਵਿਅਕਤ ਕੀਤੇ ਬਿਨਾਂ, ਉਹਨੇ ਦੋਵੇਂ ਪੱਤਰ ਪੜ੍ਹੇ। ਉਹਨੇ ਅੱਪੱਣਾ ਭੱਟ ਦੁਆਰਾ ਲਿਖੇ ਪੱਤਰ ਦੀ ਪ੍ਰਸੰਸਾ ਕਰਦਿਆਂ ਆਖਿਆ, "ਬ੍ਰਾਹਮਣ ਹੁਸ਼ਿਆਰ ਹੈ। ਲਿਖਤ 'ਚ ਸੰਜਮ ਹੈ।" ਉਹਨੇ ਡੇਸਾਈ ਜੀ ਦੇ ਉੱਤਰ ਨੂੰ ਮੁੜ ਧਿਆਨ ਨਾਲ ਪੜ੍ਹਿਆ। ਰਾਘੱਪਾ ਨੇ ਉਸ 'ਚ ਇਕ ਬਰੀਕੀ ਦੀ ਗੱਲ ਵੀ ਵੇਖੀ, ਜੋ ਬਸੰਤ ਦੀ ਸਮਝ ਤੋਂ ਬਾਹਰ ਸੀ ਬਸੰਤ ਨੇ ਪੱਤਰ 'ਚ 'ਮੈਂ ਆਪਣੇ ਹਿੱਤਚਿੰਤਕਾਂ ਨੂੰ ਲੈ ਕੇ ਮਿਲਣ ਆਵਾਂਗਾ' ਬਹੁਵਚਨ 'ਚ ਲਿਖਿਆ ਸੀ, ਪਰ ਡੇਸਾਈ ਜੀ ਨੇ 'ਆਪਣੇ ਹਿੱਤਚਿੰਤਕ ਨੂੰ' ਇਕਵਚਨ ਦਾ ਇਸਤੇਮਾਲ ਕੀਤਾ ਸੀ। ਰਾਘੱਪਾ ਨੇ ਉਸਦਾ ਭਾਵ ਸਮਝ ਲਿਆ। ਡੇਸਾਈ ਜੀ ਨਾਲ ਸਿੱਧੇ ਤੌਰ 'ਤੇ ਉਲਝਣ ਦੀ ਉਸ ਦੀ ਇਕਦਮ ਇੱਛਾ ਨਹੀਂ ਸੀ। ਉਹ ਬੋਲਿਆ, "ਪਰ ਬਸੰਤ ਰਾਉ, ਤੇਰੇ ਪਿਤਾ ਦੇ ਪੱਤਰ ਤੋਂ ਅਜਿਹਾ ਮਲੂਮ ਨਹੀਂ ਹੁੰਦਾ ਕਿ ਉਹ ਇੰਨੀ ਆਸਾਨੀ ਨਾਲ ਮੰਨ ਜਾਣਗੇ।"

"ਕਿਉਂ ? ਆਉਣ ਨੂੰ ਤਾਂ ਲਿਖਿਆ ਹੈ ?"

"ਤੈਨੂੰ ਇੰਨੀ ਛੇਤੀ ਬੁਲਾ ਰਹੇ ਹਨ, ਇਸ 'ਚ ਇਉਂ ਲੱਗਦਾ ਹੈ ਕਿ ਤੇਰੀ ਗੱਲ ਦਾ ਉਹਨਾਂ 'ਤੇ ਕੋਈ ਅਸਰ ਨਹੀਂ ਹੋਇਆ। ਤੇਰੇ ਪਿਤਾ ਇੰਨੀ ਢਿੱਲ ਦੇਣ ਵਾਲੇ ਆਦਮੀ ਨਹੀਂ ਹਨ। ਮੈਂ ਉਹਨਾਂ ਨੂੰ ਜਾਣਦਾ ਹਾਂ।"

"ਪਰ ਜਦ ਬੁਲਾਇਆ ਹੈ, ਤਾਂ ਉਹਨਾਂ ਦੀ ਗੱਲ ਸਮਝਣ 'ਚ ਕੀ ਹਰਜ ਹੈ ?"

"ਹਾਂ, ਸਮਝ ਕੇ ਜਾਉ, ਜ਼ਰੂਰ ਹੋ ਆਉ।"

"ਤੁਹਾਨੂੰ ਵੀ ਨਾਲ ਚੱਲਣਾ ਚਾਹੀਦੈ।" ਬਸੰਤ ਰਾਉ ਨੂੰ ਸ਼ੱਕ ਹੋਣ ਲੱਗਾ ਕਿ ਰਾਘੱਪਾ ਹੁਣ ਬਚਣਾ ਚਾਹੁੰਦਾ ਹੈ।

"ਬਾਪ-ਬੇਟੇ ਦੀ ਗੱਲ 'ਚ ਅਸਾਂ ਲੋਕਾਂ ਦਾ ਆਉਣਾ ਠੀਕ ਨਹੀਂ।"

ਇਹ ਸੁਣ ਕੇ ਬਸੰਤ ਦਾ ਮੂੰਹ ਉੱਤਰ ਗਿਆ। ਉਹਨੂੰ ਦੇਖ ਕੇ ਰਾਘੱਪਾ ਨੇ ਦਿਲਾਸਾ ਦਿੰਦਿਆਂ ਆਖਿਆ, "ਬਸੰਤ ਰਾਉ ਮੈਂ ਤੁਹਾਡਾ ਸਾਥ ਨਹੀਂ ਛੱਡਿਆ... ਤੁਸੀਂ ਅਜਿਹਾ ਨਾ ਸਮਝੋ। ਮੈਂ ਸਦਾ ਤੁਹਾਡੇ ਪਿੱਛੇ ਹਾਂ...ਕਿਉਂਕਿ ਇਕ ਵਾਰ ਨਾਟਕ ਕੰਪਨੀ ਖੋਲ੍ਹਣ ਦਾ ਫ਼ੈਸਲਾ ਹੋ ਜਾਣ ਪਿੱਛੋਂ, ਮੈਂ ਤੁਹਾਨੂੰ ਮਦਦ ਦੇਣ ਲਈ ਬਚਨ-ਬੱਧ ਹਾਂ, ਵਾਅਦਾ ਕਰਦਾ ਹਾਂ।...ਪਰ ਮੇਰੇ ਨਾਲ ਚੱਲਣ ਨਾਲ ਤੁਹਾਨੂੰ ਫ਼ਾਇਦਾ ਨਹੀਂ ਹੋਵੇਗਾ। ਮੈਂ ਤਾਂ ਆਖ਼ਰੀ ਹਥਿਆਰ ਹਾਂ। ਪਹਿਲਾਂ ਤੁਸੀਂ ਆਪਣੇ ਛੋਟੇ-ਮੋਟੇ ਹਥਿਆਰ ਵਰਤ ਕੇ ਦੇਖ ਲਉ। ਪਹਿਲਾਂ ਤੁਸੀਂ ਅਹਿ ਚਿੱਠੀ ਲਿਖ ਕੇ ਦੇਣ ਵਾਲੇ ਭੱਟ ਨੂੰ ਨਾਲ ਲੈ ਜਾਉ। ਜੇ ਉਹ ਗੁੱਸੇ ਹੋਣ, ਤਾਂ ਤੁਸੀਂ ਗੁੱਸਾ ਨਾ

ਕਰਨਾ। ਉਹ ਤੁਹਾਨੂੰ ਭੁਚਲਾਉਣਾ ਚਾਹੁਣ, ਤਾਂ ਤੁਸੀਂ ਆਕੜ ਜਾਣਾ। ਤੁਹਾਡੇ ਪਿਤਾ ਖੋਖਲੇ ਵਿਅਕਤਿਤਵ ਦੇ ਆਦਮੀ ਨਹੀਂ ਹੈਨ। ਪਹਿਲਾਂ ਤੁਹਾਨੂੰ ਲਾਲਚ ਦੇਣਗੇ, ਚੋਪੜੀਆਂ-ਚੋਪੜੀਆਂ ਗੱਲਾਂ ਕਰਨਗੇ, ਡਰਾਉਣਗੇ। ਅਜਿਹੀਆਂ ਸੱਭ ਤਰ-ਕੀਬਾਂ ਵਰਤਣਗੇ। ਉਸ ਪ੍ਰੀਖਿਆ ਨੂੰ ਪਾਰ ਕਰਕੇ, ਆਪਣੀ ਗੱਲ 'ਤੇ ਅੜੇ ਰਹਿ ਕੇ, ਬਾਅਦ 'ਚ ਮੈਨੂੰ ਦੱਸਣਾ। ਅਜਿਹੇ ਢੰਗ ਨਾਲ ਫ਼ੈਸਲਾ ਕਰਾਵਾਂਗੇ, ਜਿਸ ਨਾਲ ਤੁਹਾਨੂੰ ਕੋਈ ਨੁਕਸਾਨ ਨਹੀਂ ਦੇਵੇਗਾ। ਚਾਹੇ ਜਿਹੋ-ਜਿਹਾ ਵੀ ਵਕੀਲ ਕਿਉਂ ਨਾ ਆ ਜਾਵੇ, ਤੁਹਾਡੇ ਨਾਲ ਧੋਖਾ ਨਹੀਂ ਹੋਣ ਦਿਆਂਗਾ। ਪਰ ਪਹਿਲਾਂ ਤੁਸੀਂ ਇਹ ਪਤਾ ਕੱਢੋ ਕਿ ਤੁਹਾਡੇ ਪਿਤਾ ਜੀ ਦਾ ਰੌਂ ਕੀ ਹੈ? ਮੈਨੂੰ ਉਸਦਾ ਥੋੜ੍ਹਾ-ਜਿਹਾ ਤਾਂ ਪਤਾ ਹੋਣਾ ਚਾਹੀਦੈ। ਅੱਗੇ ਜੋ ਕੁਝ ਕਰਨਾ ਹੋਵੇਗਾ, ਸੋ ਕਰਾਂਗੇ ਕਿਉਂਕਿ ਕੰਮ ਸ਼ੁਰੂ ਕਰਨ 'ਤੇ ਦੋ-ਟੁੱਕ ਫ਼ੈਸਲਾ ਹੋ ਜਾਣਾ ਹੀ ਠੀਕ ਹੈ, ਸਮਝੇ ਤੁਸੀਂ?"

ਇਸ ਨਾਲ ਬਸੰਤ ਨੂੰ ਕੋਈ ਖ਼ਾਸ ਹੌਸਲਾ ਤਾਂ ਨਾ ਮਿਲਿਆ, ਪਰ ਥੋੜ੍ਹਾ ਜਿਹਾ ਉਤਸ਼ਾਹ ਜ਼ਰੂਰ ਵਧਿਆ। ਰਾਘੱਪਾ ਦੀ ਸਲਾਹ ਠੀਕ ਲੱਗੀ। ਕਿਸੇ ਵੀ ਕੰਮ ਦੀਆਂ ਅੱਲਗ-ਅੱਲਗ ਪੱਧਰਾਂ ਹੁੰਦੀਆਂ ਹਨ ਅਤੇ ਹਰੇਕ ਪੱਧਰ ਅਨੁਸਾਰ ਹੀ ਬੰਦਿਆਂ ਦੀ ਵਰਤੋਂ ਕਰਨੀ ਠੀਕ ਹੁੰਦੀ ਹੈ। ਫਿਰ ਵੀ ਉਹਨੂੰ ਆਪਣੇ ਅੰਦਰ ਸਾਹਸ ਦੀ ਘਾਟ ਕਰ ਕੇ, ਇਕ ਸ਼ੱਕ ਜਿਹਾ ਸੀ। ਉਹਨੇ ਪੁੱਛਿਆ, 'ਅੱਪੱਣਾ ਭੱਟ ਚਾਲਾਕ ਤਾਂ ਹੈ, ਬੜਾ ਡਰਾਕਲ ਵੀ ਹੈ। ਧਮਕਾਉਣ 'ਤੇ ਡਰ ਜਾਂਦਾ ਹੈ। ਜੇ ਹੁਣ ਆਉਣੋਂ 'ਨਾਂਹ' ਕਰ ਦੇਵੇ ਤਾਂ...?"

"ਦਸ ਰੁਪਏ ਉਹਦੇ ਅੱਗੇ ਸੁੱਟ ਦੇਣੇ, ਆਏਗਾ ਕਿਉਂ ਨਹੀਂ? ਨਾਟਕ ਦਾ ਆਦਮੀ ਹੈ। ਦੌੜਦਾ ਹੋਇਆ ਆਏਗਾ।"

ਬਸੰਤ ਰਾਉ ਨੂੰ ਹੁਣ ਇਹ ਸਮਝ ਨਾ ਆਇਆ ਕਿ ਰਾਘੱਪਾ ਬਚਣ ਲਈ ਆਖ ਰਿਹਾ ਹੈ ਜਾਂ ਸੱਚਮੁੱਚ ਹੀ। ਬਸੰਤ ਨੇ ਉਸ ਕੋਲੋਂ ਇਸ ਗੱਲ ਦਾ ਵਾਅਦਾ ਲਿਆ ਕਿ ਜੇ ਅੱਪੱਣਾ ਭੱਟ ਨਾਲ ਨਾ ਤੁਰਿਆ ਤਾਂ ਉਹ ਨਾਲ ਚਲਿਆ ਚਲੇਗਾ। ਬਾਅਦ 'ਚ ਅੱਪੱਣਾ ਨੂੰ ਲੱਭਣ, ਰੋਟੀ ਦੀ ਵੀ ਉਡੀਕ ਨਾ ਕਰ ਕੇ, ਪਿੰਡ ਨੂੰ ਚਲ ਪਿਆ।

ਅੱਪੱਣਾ ਭੱਟ ਵੇਦਾਂਤੀ ਸੀ। ਉਹਨੇ ਬਚਪਨ 'ਚ ਵੇਦ-ਪਾਠ ਸਿਖਣ ਦਾ ਯਤਨ ਕੀਤਾ ਸੀ। ਹੁਣ ਉਹੀ ਉਸਦੀ ਉਪਜੀਵਕਾ ਦਾ ਸਾਧਨ ਬਣ ਗਿਆ ਸੀ। ਉਹ ਕਵਿਤਾ ਵੀ ਕਰਦਾ ਸੀ। 'ਹੇ ਮਾਨਵ, ਮਮਤਾ ਨੂੰ ਤਿਆਗ' ਉਸਦਾ ਲਿਖਿਆ ਗੀਤ, ਪਿੰਡਾਂ 'ਚ ਬਹੁਤ ਹਰ-ਮਨ-ਪਿਆਰਾ ਹੋਇਆ ਸੀ। ਕੀਰਤਨ 'ਚ ਵੀ ਉਹਨੇ ਇਹ ਭਜਨ 'ਹੰਕਾਰ ਨੂੰ ਜਿਵੇਂ ਮਹਾਂਯੋਗੀ ਛੱਡ ਦਿੰਦਾ ਹੈ, ਉਵੇਂ ਹੀ ਰਾਮ ਨੇ ਸੀਤਾ ਨੂੰ ਛੱਡ ਦਿੱਤਾ' ਗਾ ਕੇ 'ਵਾਹ-ਵਾਹ' ਖੱਟੀ ਸੀ। ਡੇਸਾਈ ਜੀ ਦੇ ਸਾਹਮਣੇ ਜਾਣ ਦੀ ਗੱਲ ਸੁਣਦਿਆਂ ਹੀ, ਉਹਨਾਂ ਪਾਸੋਂ ਰੱਬ ਨਾਲੋਂ ਵੀ ਵੱਧ ਡਰ ਲੱਗਾ। ਦੱਸ ਰੁਪਏ ਦੱਖਣਾ ਦੇ ਲਾਲਚ 'ਚ 'ਸਵੇਧਰਮਪਿ ਚਾਵੇਕਸ਼ਿਅ ਨ ਵਿਕੰਪਿਤੁਮਰਹਸਿ' (ਆਪਣੇ ਕਸ਼ੱਤਰੀ ਧਰਮ ਨੂੰ ਦੇਖ ਕੇ ਤੈਨੂੰ ਕੰਬਣਾ ਨਹੀਂ ਚਾਹੀਦਾ) ਆਖ ਕੇ ਮਨ ਨੂੰ ਧੀਰਜ ਦਿੱਤਾ। ਚਾਰ ਸਾਲ ਪਹਿਲਾਂ ਨਾਟਕ ਦੀ ਸਿੱਖਿਆ ਦੇਣ ਲਈ ਜਦੋਂ ਸਫ਼ੈਦੀ ਵਾਲੇ ਮਕਾਨ 'ਚ ਗਿਆ ਸੀ, ਤਾਂ ਉਹਨੂੰ ਪੰਦਰਾਂ ਰੁਪਏ ਪੁੱਤਰ ਕੋਲੋਂ ਮਿਲੇ ਸਨ ਅਤੇ

ਸਿਖਾਉਣਾ ਛੱਡ ਦੇਣ ਲਈ ਪਿਤਾ ਕੋਲੋਂ ਵੀ ਪੰਦਰਾਂ ਰੁਪਏ ਮਿਲੇ ਸਨ। ਇਸ ਤਰ੍ਹਾਂ ਅੱਠਾਂ ਹੀ ਦਿਨਾਂ 'ਚ, ਅੱਧੀ ਬੋਰੀ ਜਵਾਰ ਅਤੇ ਤੀਹ ਰੁਪਏ ਮਿਲੇ ਸਨ। ਉਹਨੂੰ ਉਹਨਾਂ ਦਿਨਾਂ ਦਾ ਵਧੀਆ ਖਾਣਾ ਵੀ ਯਾਦ ਆਇਆ। ਇਸ ਲਈ ਲਾਲਚ 'ਚ ਆ ਕੇ ਫਿਰ ਬਸੰਤ ਨਾਲ ਜਾਣ ਲਈ ਤਿਆਰ ਹੋ ਗਿਆ।

ਇਸ ਤਰ੍ਹਾਂ ਬਸੰਤ ਤੇ ਉਹਦਾ ਹਮਾਇਤੀ ਧਾਰਵਾੜ ਪਹੁੰਚੇ। ਹੋਟਲ 'ਚ ਜਾ ਕੇ, ਪੇੜੇ, ਹਲਵਾ, ਸੂਜੀ ਦੇ ਲੱਡੂ ਆਦਿ ਪਕਵਾਨ ਖਾਣ ਨਾਲ, ਭੱਟ ਦਾ ਡਰ ਕੁਝ ਦੂਰ ਹੋਇਆ। ਬਸੰਤ ਰਾਉ ਦਾ ਕੰਮ ਕਰਨ ਲਈ ਅੰਤਰ-ਪ੍ਰੇਰਨਾ ਮਿਲੀ। ਰਾਘੱਪਾ ਨਾਲ ਮੁਲਾਕਾਤ ਤੋਂ ਮਗਰੋਂ, ਥੋੜ੍ਹਾ ਸਾਹਸ ਵੀ ਬੱਝਾ। ਉਥੋਂ ਉਹਨਾਂ ਡੇਸਾਈ ਜੀ ਦੇ ਘਰ ਜਾਣ ਲਈ ਤਾਂਗਾ ਫੜਿਆ। ਅੱਧੇ ਰਾਹ 'ਚੋਂ ਭੱਟ ਨੇ ਤਾਂਗਾ ਮੋੜ ਕੇ 'ਓਡਪੀ ਹੋਟਲ' 'ਚ ਨਵ-ਵਿਆਹੇ ਮੁੰਡੇ ਵਾਂਗ ਮੇਵੇ ਵਾਲਾ ਦੁੱਧ ਪੀਤਾ। ਉਹਦੇ ਨਾਲ ਬਸੰਤ ਨੇ ਵੀ ਲੈਮਨ ਦੀ ਬੋਤਲ ਪੀਂਦਿਆਂ 'ਭੱਟ ਜੀ, ਕੰਮ ਠੀਕ ਤਰ੍ਹਾਂ ਕਰ ਦਿਉ, ਤਾਂ ਤੁਹਾਡਾ ਘੋੜੇ 'ਤੇ ਬਿਠਾ ਕੇ ਜਲੂਸ ਕੱਢਾਂਗਾ।' ਆਖ ਕੇ ਅੰਤਿਮ ਹੌਸਲਾ ਦਿੱਤਾ। ਖ਼ੈਰ ਫਿਰ ਤਾਂਗਾ ਲੈ ਕੇ ਡੇਸਾਈ ਜੀ ਦੇ ਘਰ ਮੂਹਰੇ ਪਹੁੰਚ ਗਏ।

ਘਰ ਦਾ ਫਾਟਕ ਬੰਦ ਸੀ। ਬਾਹਰ ਕੋਈ ਨੌਕਰ-ਚਾਕਰ ਵੀ ਨਜ਼ਰ ਨਾ ਆਇਆ। ਬਸੰਤ ਨੂੰ ਸਮਝ ਨਾ ਆਇਆ ਕਿ ਪਿਤਾ ਜੀ ਨੂੰ ਆਵਾਜ਼ ਦੇਵੇ ਜਾਂ ਨਾ। ਉਹ ਡੇਸਾਈ ਜੀ ਦੇ ਸੌਣ ਦਾ ਵੇਲਾ ਸੀ। ਇਹ ਆਇਆ ਸੀ ਹਿੱਸਾ ਮੰਗਣ! ਪਰ ਉਹਨਾਂ ਦੀ ਨੀਂਦ ਖ਼ਰਾਬ ਕਰਨੀ ਔਖਾ ਕੰਮ ਸੀ। ਬਸੰਤ ਨੇ ਹੌਲੀ ਜਿਹੀ ਫੁਸਫੁਸਾ ਕੇ ਗੱਲ ਕੀਤੀ। ਫਿਰ ਪਿਛਵਾੜਿਉਂ ਜਾ ਕੇ ਮਾਂ ਨੂੰ ਮਿਲਣ ਦਾ ਮਨ ਹੋ ਗਿਆ। ਇਸ 'ਤੇ ਅੱਪੱਣਾ ਭੱਟ ਬੋਲਿਆ, "ਰਾਉ ਸਾਹਬ ਇੰਜ ਕਰੋਗੇ ਤਾਂ ਕੰਮ ਵਿਗੜ ਜਾਵੇਗਾ। ਆਉਣ ਦੀ ਗਰਮੀ 'ਚ ਹੀ ਦੋ-ਚਾਰ ਗੱਲਾਂ ਕਰ ਲਈਏ ਤਾਂ ਰੁਪਏ 'ਚੋਂ ਦੋ ਆਨੇ ਕੰਮ ਤਾਂ, ਘੱਟੋ-ਘੱਟ ਹੋ ਹੀ ਜਾਵੇਗਾ, ਅਜਿਹੀ ਆਸ ਹੈ। ਪਰ ਜੇ ਤੁਸੀਂ ਮਾਂ ਨਾਲ ਗੱਲ ਕਰਨ ਬੈਠੇ, ਭੈਣ ਨਾਲ ਸਲਾਹ ਕਰਨ ਲੱਗੇ ਅਤੇ ਦਾਦੀ ਨਾਲ ਪਿਆਰ ਕਰਨ ਬੈਠ ਗਏ, ਤਾਂ ਹੋ ਲਿਆ ਕੰਮ।" ਬਸੰਤ ਨੇ ਹੋਰ ਕੋਈ ਰਸਤਾ ਨਾ ਦੇਖ ਕੇ, ਜ਼ੋਰ ਨਾਲ ਦਰਵਾਜ਼ਾ ਖਟਖਟਾਇਆ।

ਖਟਖਟਾਉਣ ਦੀ ਆਵਾਜ਼ ਸੁਣ ਕੇ ਭਰਮਾ ਇਸ ਲਈ ਭੱਜਾ ਆਇਆ ਕਿ ਡੇਸਾਈ ਜੀ ਦੀ ਨੀਂਦ ਨਾ ਖ਼ਰਾਬ ਹੋਵੇ, ਪਰ ਉਹਦੇ ਦਰਵਾਜ਼ਾ ਖੋਲ੍ਹਣ ਤੱਕ ਡੇਸਾਈ ਜੀ ਜਾਗ ਪਏ। ਉਹ ਅੱਖਾਂ ਮੱਲਦੇ ਹੋਏ ਵਿਹੜੇ 'ਚ ਆਏ। ਉਹਨਾਂ ਘਬਰਾਹਟ 'ਚ ਆਪਣੀ ਜੀਭ ਨੂੰ ਦੰਦਾਂ ਹੇਠ ਦਬਾ ਕੇ ਖੜੇ ਪੁੱਤਰ ਅਤੇ ਉਸਦੇ ਪਿੱਛੇ ਬਾਹਾਂ 'ਤੇ ਆਡੇ ਦਾਅ ਚੰਦਨ ਲਗਾਈ, ਗੋਡਿਆਂ ਤੱਕ ਦੀ ਧੋਤੀ ਪਾਈ, ਝੂਠੀ ਨਿਮਰਤਾ ਦੇ ਹਾਸੇ ਨਾਲ ਵਿਭੂਸ਼ਿਤ ਖੜੇ ਅੱਪੱਣਾ ਭੱਟ ਨੂੰ ਵੇਖਿਆ। ਬਸੰਤ ਅੰਦਰ ਜਾਵੇ ਜਾਂ ਨਾ, ਇਸ ਸੰਕੋਚ 'ਚ ਦਹਿਲੀਜ਼ 'ਤੇ ਕੰਬਦਾ ਹੋਇਆ ਖੜਾ ਸੀ। ਡੇਸਾਈ ਜੀ ਉਹਨਾਂ ਨੂੰ ਅੰਦਰ ਨਾ ਸੱਦ ਕੇ, ਆਪ ਦਰਵਾਜ਼ੇ 'ਤੇ ਆਏ। ਉਹਨਾਂ ਇਕ ਨਜ਼ਰ ਬਸੰਤ 'ਤੇ ਸੁੱਟੀ ਅਤੇ ਮੂੰਹ ਫੇਰ ਕੇ ਅੱਪੱਣਾ ਨੂੰ ਘੂਰਨ ਲੱਗੇ। ਇਸ ਨਾਲ ਅੱਪੱਣਾ ਭੱਟ ਨੂੰ ਆਪਣੀ ਵਾਕਫ਼ੀ ਦੇਣ ਦਾ ਅਵਸਰ ਮਿਲ ਗਿਆ।

"ਰਾਉ ਸਾਹਬ, ਕਿਉਂ ਤੁਸੀਂ ਮੈਨੂੰ ਪਛਾਣਿਆ ਨਹੀਂ ?...ਮੈਂ ਅੱਪੱਣਾ ਭੱਟ ਹਾਂ ਮੈਂ ਪਹਾੜੀ ਬ੍ਰਾਹਮਣ ਹਾਂ। ਪਹਿਲਾਂ ਵੀ ਤੁਹਾਡੇ ਪੁੱਤਰ ਨੂੰ ਨਾਟਕ ਸਿਖਾਉਣ ਸਫ਼ੈਦੀ ਵਾਲੇ ਮਕਾਨ 'ਚ ਆਇਆ ਸਾਂ। ਤੁਸੀਂ ਇਨਾਮ ਦੇ ਕੇ ਘੱਲਿਆ ਸੀ।"

ਡੇਸਾਈ ਜੀ ਨਿਰਵਿਕਾਰ ਭਾਵ ਨਾਲ ਸੱਭ ਸੁਣਦੇ ਰਹੇ। ਫਿਰ ਭਰਮਾ ਵਲ ਵੇਖ ਕੇ ਬੋਲੇ, "ਓਏ...; ਇਹਨਾਂ ਨੂੰ ਮੁੱਠ ਕੁ ਜਵਾਰ ਦੇ ਕੇ ਵਿਦਾ ਕਰ।"

"ਨਹੀਂ-ਨਹੀਂ ਰਾਉ ਸਾਹਬ, ਮੈਂ ਭਿੱਖਿਆ ਲੈਣ ਲਈ ਨਹੀਂ ਆਇਆ...।"

"ਸਮਝ ਗਿਆ। ਸਮਝ ਗਿਆ। ਤੁਸੀਂ ਬਸੰਤ ਦੇ ਹਮਾਇਤੀ ਹੋ ? ਬਸੰਤ ਆਪਣੇ ਅਸਲੀ ਹਮਾਇਤੀ ਨੂੰ ਬੁਲਾ ਕੇ ਲਿਆ...ਇਸ ਵੈਦਿਕ ਬ੍ਰਾਹਮਣ ਨੂੰ ਕਿਉਂ ਲੈ ਆਇਐਂ ?"

ਡੇਸਾਈ ਜੀ ਦੀ ਇਕ-ਇਕ ਗੱਲ ਨੂੰ ਦੇਖ ਕੇ, ਬਸੰਤ ਦੇ ਹੱਥ-ਪੈਰ ਹੀ ਸੁੰਨ ਹੋ ਗਏ ਸਨ। ਹੁਣ ਵੀ ਉਹਦੇ ਮੂੰਹੋਂ ਗੱਲ ਨਹੀਂ ਸੀ ਨਿਕਲ ਰਹੀ। ਭਾਵੇਂ ਘੋੜੇ 'ਤੇ ਜਲੂਸ ਨਾ ਹੀ ਨਿਕਲੇ, ਪਰ ਦਸ ਰੁਪਏ ਕਮਾ ਹੀ ਲਵਾਂ, ਇਹ ਸੋਚ ਕੇ ਸਾਹਸ ਕਰ ਕੇ, ਅੱਪੱਣਾ ਭੱਟ ਇਕ ਪੈਰ ਅੱਗੇ ਪੁੱਟ ਕੇ ਬੋਲਿਆ :—

"ਰਾਉ ਸਾਹਿਬ, ਤੁਸੀਂ ਆਪਣੇ ਚਿਰਨਜੀਵ ਨੂੰ ਹਿੱਸਾ ਲੈ ਜਾਣ ਲਈ ਪੱਤਰ ਲਿਖਿਆ ਸੀ...ਇਕਦਮ ਆਪਣੇ ਪੁੱਤਰ 'ਤੇ ਇੰਨਾ ਗੁੱਸਾ ਕਿਉਂ ਮਹਾਰਾਜ ? ਪਿਉ-ਪੁੱਤਰ 'ਚ ਵੰਡਾਰਾ ਕੀ ਇਹ ਪਹਿਲੀ ਵਾਰ ਹੋ ਰਿਹਾ ਹੈ ? ਤੁਹਾਨੂੰ ਜ਼ਰਾ ਕੁ ਸ਼ਾਂਤ ਕਰਨ ਲਈ, ਬਸੰਤ ਰਾਉ ਇਸ ਗ਼ਰੀਬ ਬ੍ਰਾਹਮਣ ਨੂੰ ਨਾਲ ਲਿਆਏ ਹਨ। ਤੁਹਾਥੋਂ ਕੁਝ ਮਿਲੇ ਜਾਂ ਨਾ ਮਿਲੇ, ਇਹ ਖ਼ਾਸ ਗੱਲ ਨਹੀਂ...ਪਰ ਘਰ ਦਾ ਇਹ ਕਲੇਸ਼ ਇਥੇ ਹੀ ਖ਼ਤਮ ਹੋ ਜਾਵੇ। ਇਹ ਸਾਡੇ ਵਰਗੇ ਤੁਹਾਡੇ 'ਤੇ ਆਸ਼ਰਿਤ ਲੋਕਾਂ ਦੀ..." ਅੱਪੱਣਾ ਭੱਟ ਦਾ ਨਾਟਕੀ ਲੈੱਕਚਰ ਹੋਰ ਅੱਗੇ ਵਧਦਾ, ਪਰ ਸੱਭ ਕੁਝ ਚੁੱਪ-ਚਾਪ ਦੇਖਦੇ ਤੇ ਹੈਰਾਨ ਜਿਹੇ ਖੜੇ ਭਰਮਾ ਵਲ ਡੇਸਾਈ ਜੀ ਗੁੱਸੇ ਨਾਲ ਵੇਖ ਕੇ ਚਿੱਲਾਏ, "ਕੀ ਬੋਲਾ ਹੋ ਗਿਐਂ ! ਇਸ ਬ੍ਰਾਹਮਣ ਨੂੰ ਇਕ ਮੁੱਠ ਜਵਾਰ ਦੇ ਕੇ, ਕੰਪਾਉਂਡ 'ਚੋਂ ਬਾਹਰ ਕੱਢ।"

ਭਰਮਾ ਡਰ ਕੇ ਜਵਾਰ ਲਿਆਉਣ ਲਈ ਤੇਜ਼ੀ ਨਾਲ ਅੰਦਰ ਵਲ ਭੱਜਾ। ਹੁਣ ਬਸੰਤ ਦੀ ਜ਼ਬਾਨ ਖੁਲ੍ਹੀ, "ਅੱਪੱਣਾ ਭੱਟ ਨੂੰ ਮੈਂ ਹੀ ਨਾਲ ਲਿਆਇਆ ਹਾਂ।"

ਡੇਸਾਈ ਜੀ ਬੋਲੇ, "ਜਿਸ ਕਿਸੇ ਨੂੰ ਜੀਅ ਕਰੇ, ਨਾਲ ਲੈ ਆਉ ! ਕੀ ਇਹ ਧਰਮਸ਼ਾਲਾ ਹੈ ? ਲਿਆਉਣਾ ਹੀ ਹੈ ਤਾਂ ਆਪਣੇ ਹਮਾਇਤੀ ਰਾਘੱਪਾ ਨੂੰ ਨਾਲ ਲੈ ਕੇ ਆ।" ਇੰਨਾ ਆਖਣ ਮਗਰੋਂ ਗੁੱਸੇ ਨਾਲ ਕੰਬਦਿਆਂ ਉਹਨਾਂ "ਹਿੱਸਾ ਚਾਹੀਦੈ ਤੈਨੂੰ, ਹਿੱਸਾ ਲੈ", ਕਹਿ ਕੇ ਉਹਨਾਂ ਵਲ ਤੱਕਦਿਆਂ ਬਸੰਤ ਦੀ ਗਲ੍ਹ 'ਤੇ ਜ਼ੋਰ ਨਾਲ ਇਕ ਥੱਪੜ ਜੜ ਦਿੱਤਾ। ਉਸ ਥੱਪੜ ਦੀ ਸੱਟ ਬਸੰਤ ਨੂੰ ਇਉਂ ਲੱਗੀ, ਮਾਨੋ ਕਿਸੇ ਭੂਤ ਦੀ ਚਪੇੜ ਪਈ ਹੋਵੇ। ਉਹ ਅਬੋਲ ਹੋ ਕੇ, ਧੱਪ ਦੇ ਕੇ ਜ਼ਮੀਨ 'ਤੇ ਬਹਿ ਗਿਆ।

ਇਸ ਰੰਗ-ਢੰਗ ਨੂੰ ਵੇਖ ਕੇ, ਅੱਪੱਣਾ ਭੱਟ ਤਦ ਤੱਕ ਗੇਟ ਦਾ ਅੱਧਾ ਰਾਹ ਤੈਅ ਕਰ ਚੁੱਕਾ ਸੀ। ਗੌੜ ਸਾਹਬ ਦੇ ਆਗਿਆਕਾਰੀ ਭਰਮਾ ਨੇ, ਜਿਹਨੇ ਕਦੇ ਡਾਂਟ ਨਹੀਂ

ਸੀ ਖਾਧੀ, ਤੇਜ਼ੀ ਨਾਲ ਉਹਦਾ ਪਿੱਛਾ ਕੀਤਾ ਅਤੇ ਉਹਨੂੰ ਰੋਕ ਕੇ ਵੱਡੀ ਸਾਰੀ ਮੁੱਠ ਭਰ ਕੇ, ਉਹਦੀ ਧੋਤੀ ਦੇ ਪੱਲੇ ਪਾ ਕੇ, ਗੰਢ ਬੰਨ੍ਹ ਦਿਤੀ ਅਤੇ ਉਹਨੂੰ ਗੇਟ ਤੱਕ ਪਹੁੰਚਾ ਦਿਤਾ।

ਇਸ ਸਾਰੇ ਸ਼ੋਰ-ਸ਼ਰਾਬੇ ਦੇ ਕਾਰਨ, ਵੇਣੂਬਾਈ ਬਾਹਰ ਆ ਗਈ। ਉਹਨੇ ਪੌੜੀਆਂ 'ਤੇ ਗੱਠੜੀ ਜਿਹੀ ਬਣੇ, ਪੁੱਤਰ ਦੇ ਸ਼ਰੀਰ ਨੂੰ ਸਹਿਲਾ ਕੇ ਉਠਾਉਣ ਦਾ ਯਤਨ ਕੀਤਾ। ਉਹ ਉੱਠਣ ਲਈ ਤਿਆਰ ਨਾ ਹੋਇਆ। ਉਹਨੇ ਖੱਬੀ ਗਲ੍ਹ 'ਤੇ ਰਖੇ ਉਹਦੇ ਹੱਥ ਨੂੰ ਖਿੱਚ ਕੇ ਹਟਾਇਆ। ਉਸ ਉਤੇ ਡੇਸਾਈ ਜੀ ਦੀਆਂ ਪਹਿਲੀਆਂ ਤਿੰਨ ਉਂਗਲੀਆਂ ਦੇ ਨਿਸ਼ਾਨ ਸਾਫ਼ ਉੱਭਰ ਆਏ ਸਨ। ਚੀਚ੍ਹੀ ਉਂਗਲੀ ਦਾ ਨਿਸ਼ਾਨ ਕੁਝ ਘੱਟ ਉਭਰਿਆ ਸੀ। ਡੇਸਾਈ ਜੀ ਦੀ ਤੀਸਰੀ ਉਂਗਲੀ 'ਚ ਪਾਈ ਅੱਠਕੋਣੀ ਅੰਗੂਠੀ ਵੀ ਸਾਫ਼ ਛਪ ਗਈ ਸੀ। ਸਹਿਮ ਕੇ ਬੈਠਾ ਹੋਇਆ ਬਸੰਤ, ਮਾਂ ਨੂੰ ਦੇਖ ਕੇ ਸਿਸਕ-ਸਿਸਕ ਕੇ ਰੋਣ ਲਗ ਪਿਆ। ਭਰਮਾ ਦੀ ਮਦਦ ਨਾਲ ਵੇਣੱਕਾ ਨੇ ਉਹਨੂੰ ਅੰਦਰ ਲਿਜਾ ਕੇ, ਆਪਣੇ ਬਿਸਤਰੇ 'ਤੇ ਲਿਟਾਇਆ ਅਤੇ ਉਹਦੀ ਹੀ ਸਲਾਹ ਨਾਲ, ਤਿਲਾਂ ਦਾ ਤੇਲ ਉਸਦੀ ਗਲ੍ਹ 'ਤੇ ਮਲਿਆ। ਪਾਣੀ ਗਰਮ ਕੀਤਾ। ਉਹ ਕੁਝ ਬੋਲ ਨਹੀਂ ਸੀ ਰਿਹਾ। ਅੱਖਾਂ 'ਚੋਂ ਲਗਾਤਾਰ ਅੱਥਰੂ ਵਗ ਰਹੇ ਸਨ।

ਉਹਦੀ ਪ੍ਰਤਿ ਧੁਨੀ ਦੇ ਰੂਪ 'ਚ ਬਸੰਤ ਪਹਿਲਾਂ ਤਾਂ ਸਿਸਕਦਾ ਰਿਹਾ। ਬਾਅਦ 'ਚ ਝਿਜਕ ਛੱਡ ਕੇ ਫੁਟ-ਫੁਟ ਕੇ ਰੋਣ ਲਗ ਪਿਆ।

ਅੱਖੜ ਬਸੰਤ ਚੁਪ-ਚਾਪ ਮਾਰ ਖਾ ਕੇ ਇਸ ਤਰ੍ਹਾਂ ਕਿਉਂ ਰੋਇਆ? ਪਾਠਕਾਂ ਦੇ ਇਹ ਗੱਲ ਮੈਥੋਂ ਪੁਛਣ ਦਾ ਕੋਈ ਕਾਰਨ ਨਹੀਂ। ਗ਼ਲਤ ਰਸਤੇ 'ਤੇ ਚਲਣ ਵਾਲੇ ਅੱਖੜ ਨੌਜੁਆਨ, ਉਹਨਾਂ 'ਚੋਂ ਵੀ ਵਿਚਾਰ-ਹੀਣ ਅਮੀਰ ਲੋਕ, ਸਰੀਰਕ ਪੀੜ ਤੋਂ ਕਿੰਨਾ ਡਰਦੇ ਹਨ, ਇਹ ਕੋਈ ਅਜਿਹੀ ਚੀਜ਼ ਨਹੀਂ, ਜਿਸ ਦਾ ਅਨੁਭਵੀ ਬੰਦਿਆਂ ਨੂੰ ਪਤਾ ਨਾ ਹੋਵੇ।

ਮਾਂ ਦੀ ਗੋਦ 'ਚ ਸਿਰ ਰਖ ਕੇ ਦੋ-ਤਿੰਨ ਘੰਟੇ ਚੰਗੀ ਟਹਿਲ ਸੇਵਾ ਕਰਾਉਣ ਮਗਰੋਂ, ਬਸੰਤਰਾਉ ਦਾ ਡਰ ਥੋੜ੍ਹਾ ਘੱਟ ਹੋਇਆ। ਕੰਬਣੀ ਹਟੀ। ਗਲ੍ਹ 'ਚ ਹਾਲੇ ਵੀ ਦਰਦ ਹੋ ਰਹੀ ਸੀ। ਥੱਪੜ ਨਾਲ ਉਹਦੇ ਕੰਨ ਬੰਦ ਜਿਹੇ ਹੋ ਗਏ ਸਨ। ਮਾਨਸਿਕ ਚੋਟ 'ਚ ਥੋੜ੍ਹੀ ਕਮੀ ਜ਼ਰੂਰ ਹੋਈ। ਇੰਨੇ ਨੂੰ ਭਰਮਾ ਨੇ ਬਸੰਤ ਦਾ ਉੱਪਰ ਵਾਲਾ ਕਮਰਾ ਠੀਕ-ਠਾਕ ਕਰ ਦਿੱਤਾ ਸੀ। ਮਾਂ ਦੇ ਉਪਦੇਸ਼ 'ਤੇ ਬਸੰਤ ਨੇ ਆਪਣੇ ਕਮਰੇ 'ਚ ਜਾਣ ਤੋਂ ਪਹਿਲਾਂ, ਡੇਸਾਈ ਜੀ ਦੇ ਕਮਰੇ 'ਚ ਜਾ ਕੇ, ਉਨ੍ਹਾਂ ਦੇ ਪੈਰ ਪਕੜ ਕੇ ਮੁਆਫ਼ੀ ਮੰਗੀ ਅਤੇ 'ਮੈਥੋਂ ਗ਼ਲਤੀ ਹੋਈ' ਆਖਿਆ। ਉਹ ਇਹ ਆਖ ਕੇ ਚੁੱਪ ਹੋ ਗਏ ਕਿ "ਮੈਨੂੰ ਤੇਰੇ 'ਤੇ ਵਿਸ਼ਵਾਸ ਨਹੀਂ। ਜੇ ਗ਼ਲਤੀ ਹੋ ਗਈ ਹੈ, ਤਾਂ ਆਚਰਨ ਠੀਕ ਕਰ ਕੇ ਦਿਖਾਉ।"

ਇਸ ਵਿਸ਼ੇ 'ਤੇ ਮੁੜ ਚਰਚਾ ਨਾ ਹੋਈ। ਬਸੰਤ ਨੂੰ ਕੇਵਲ ਇਸ ਗੱਲ ਦਾ ਸੰਤੋਖ ਸੀ ਕਿ ਉਹਦੇ ਇੰਨਾ ਕੁਝ ਕਰਨ 'ਤੇ ਵੀ, ਪਿਤਾ ਨੇ ਉਹਨੂੰ ਬਿਨਾਂ ਕੁਝ ਆਖਿਆਂ ਪਰਵਾਨ ਕਰ ਲਿਆ ਹੈ। ਪਿਤਾ ਨੇ ਦੁਬਾਰਾ ਰਾਘੱਪਾ ਦਾ ਨਾਂ ਤੱਕ ਨਾ ਲਿਆ।

ਬਸੰਤ ਨੇ ਵੀ ਮੁੜ ਪਿੰਡ ਜਾਣ ਦੀ ਗੱਲ ਨਾ ਕੀਤੀ। ਮੁੜ ਸੁੱਖ ਦੇ ਦਿਨ ਪਰਤ ਆਏ। 'ਸੁੱਖ ਲਈ ਮੁੱਲ ਤਾਰਨਾ ਪੈਂਦਾ ਹੈ', ਇਹ ਗੱਲ ਬਸੰਤ ਦੇ ਮਨ 'ਚੋਂ ਛੇਤੀ ਹੀ ਮਿਟ ਗਈ। ਉਹਨੇ ਆਪਣਾ ਬਚਪਨ ਅਜੇ ਪਾਰ ਨਹੀਂ ਸੀ ਕੀਤਾ ਅਤੇ ਅੱਗੇ ਪੰਝਾਹ ਵਰ੍ਹਿਆਂ ਤੱਕ ਪਾਰ ਕਰਨ ਦੀ ਕੋਈ ਸੰਭਾਵਨਾ ਵੀ ਨਹੀਂ ਸੀ। ਉਸ ਵੇਲੇ ਦੀ ਮਾਰ ਦੇ ਕਾਰਨ ਉਹਨੇ ਰਾਘੱਪਾ ਦੇ ਘਰ 'ਚ ਪੈਰ ਪਾਉਣਾ ਛੱਡ ਦਿੱਤਾ।

## 30. ਰਾਘੱਪਾ ਦੀ ਜਿੱਤ

ਡੇਸਾਈ ਜੀ ਦੇ ਘਰੋਂ ਮੁੱਠ ਕੁ ਜਵਾਰ ਲੈ ਕੇ, ਉਥੋਂ ਬਚ ਕੇ ਜਦ ਅੱਪੱਣਾ ਭੱਟ ਬਾਹਰ ਨਿਕਲਿਆ, ਤਾਂ ਉਹਨੇ ਆਪਣੇ-ਆਪ ਨੂੰ ਇਹ ਆਖ ਕੇ ਤਸੱਲੀ ਦਿੱਤੀ, 'ਭਗਵਾਨ ਦੀ ਇੰਨੀ ਹੀ ਕਿਰਪਾ ਕਾਫ਼ੀ ਹੈ ਕਿ ਉਹਨਾਂ ਨੇ ਮੈਨੂੰ ਜੀਊਂਦੇ ਛੱਡ ਦਿੱਤਾ।' ਉਹਨੂੰ ਇਹ ਸਮਝ 'ਚ ਨਾ ਆਇਆ ਕਿ ਅੱਗੇ ਕੀ ਕਰੇ? ਉਹ ਬਸੰਤ ਦੇ ਸਹਾਰੇ ਧਾਰਵਾੜ ਆਇਆ ਸੀ, ਇਸ ਲਈ ਉਹ ਆਪਣੇ ਨਾਲ ਇਕ ਪਾਈ ਵੀ ਨਹੀਂ ਸੀ ਲਿਆਇਆ। ਇਧਰ ਬਸੰਤ ਨੇ ਉਸਨੂੰ ਮੰਝਧਾਰ 'ਚ ਛੱਡ ਦਿੱਤਾ। ਨਾਲ ਹੀ ਉਹਨੂੰ ਰਾਘੱਪਾ ਦੇ ਘਰ ਦਾ ਪਤਾ ਵੀ ਯਾਦ ਨਹੀਂ ਸੀ। ਉਹਦਾ ਉਪਨਾਮ ਵੀ ਯਾਦ ਨਹੀਂ ਸੀ। ਸਿਰਫ਼ ਇੰਨਾ ਹੀ ਯਾਦ ਸੀ ਕਿ ਉਸਦੇ ਘਰ ਦੇ ਸਾਹਮਣੇ ਅੰਜੀਰ ਦਾ ਇਕ ਬੂਟਾ ਹੈ। ਉਹ ਰਾਘੱਪਾ ਦਾ ਉਪਨਾਮ ਤੱਕ ਭੁੱਲ ਗਿਆ ਸੀ। ਉਸਦੇ ਭਾਗਾਂ ਨੂੰ ਸਵੇਰੇ ਉਹਨੂੰ ਡੇਸਾਈ ਜੀ ਦੇ ਘਰ ਪਹੁੰਚਾਉਣ ਵਾਲਾ ਤਾਂਗਾ ਸਾਹਮਣਿਉਂ ਆਉਂਦਾ ਦਿੱਸ ਪਿਆ। ਅੱਪੱਣਾ ਇਸੇ ਨੂੰ ਖ਼ਲਾਸੀ ਦਾ ਮੌਕਾ ਸਮਝ ਕੇ, ਜਾਨ ਦੀ ਪਰਵਾਹ ਕੀਤੇ ਬਗ਼ੈਰ, ਸਿੱਧਾ ਤਾਂਗੇ ਦੇ ਸਾਹਮਣੇ ਹੋ ਕੇ ਚਿੱਲਾਇਆ। ਤਾਂਗਾ ਰੁਕਿਆ। ਤਾਂਗੇ ਵਾਲੇ ਤੋਂ ਰਾਘੱਪਾ ਦੇ ਘਰ ਦਾ ਰਾਹ ਪੁੱਛ ਕੇ, ਚੱਕਰ ਕੱਟਦਾ ਹੋਇਆ ਮੁਸ਼ਕਿਲ ਅਖ਼ੀਰ 'ਚ, ਉਸੇ ਅੰਜੀਰ ਦੇ ਬੂਟੇ ਕੋਲ ਪੁੱਜਾ ਅਤੇ ਰਾਘੱਪਾ ਦਾ ਘਰ ਢੂੰਡ ਲਿਆ। ਉਥੇ ਦੋ ਬੁਰਕੀਆਂ ਖਾਧੀਆਂ ਅਤੇ ਡੇਸਾਈ ਜੀ ਦੇ ਘਰ ਵਾਪਰੀ ਘਟਨਾ ਸ਼ੁਰੂ ਤੋਂ ਅਖ਼ੀਰ ਤੱਕ ਆਖ ਸੁਣਾਈ। ਗੱਡੀ ਦੇ ਭਾੜੇ ਅਤੇ ਹੋਰ ਖ਼ਰਚ ਲਈ ਰਾਘੱਪਾ ਕੋਲੋਂ ਛੇ ਆਨੇ ਮੰਗ ਕੇ, ਰੱਬ ਦਾ ਨਾਂ ਲੈਂਦਿਆਂ, ਉਹਨੇ ਪਿੰਡ ਦੀ ਬੱਸ ਫੜੀ।

ਰਾਘੱਪਾ ਨੇ ਪੰਦਰਾਂ ਦਿਨ ਬਸੰਤ ਦੇ ਆਉਣ ਦੀ ਉਡੀਕ ਕੀਤੀ, ਪਰ ਬਸੰਤ ਦਾ ਕਿਧਰੇ ਥਹੁ-ਪਤਾ ਨਾ ਮਿਲਿਆ। ਹਾਟ-ਬਾਜ਼ਾਰ ਨੂੰ ਆਉਣ ਵਾਲੇ ਪਿੰਡ ਵਾਲਿਆਂ ਨੇ ਦੱਸਿਆ ਕਿ ਬਸੰਤ ਸਫ਼ੈਦੀ ਵਾਲੇ ਮਕਾਨ 'ਚ ਨਹੀਂ ਪਰਤਿਆ। ਰਾਘੱਪਾ ਸੋਚਣ ਲੱਗਾ ਬਸੰਤ ਕਿੱਥੇ ਜਾ ਸਕਦਾ ਹੈ? ਧਾਰਵਾੜ 'ਚ ਪਿਉ ਦੇ ਨਾਲ ਰਹਿ ਕੇ ਕੀ ਮੇਰੇ ਕੋਲੋਂ ਸ਼ਰਮ ਜਾਂ ਡਰ ਨਾਲ ਅੱਖਾਂ ਚੁਰਾ ਰਿਹਾ ਹੈ? ਨਾਟਕ ਗਿਆ ਢੱਠੇ ਖੂਹ 'ਚ। ਜੇ ਇਉਂ ਢਿੱਲ-ਮੱਠ ਕੀਤੀ, ਤਾਂ ਬਸੰਤ ਆਪਣੇ ਪਿਉ ਦੇ ਵੱਸ 'ਚ ਹੋ ਜਾਵੇਗਾ

ਅਤੇ ਮੇਰੀ ਧੀ ਦਾ ਉਹਦੇ ਨਾਲ ਵਿਆਹ ਸਿਰਫ਼ ਇਕ ਸੁਪਨਾ ਬਣ ਕੇ ਹੀ ਰਹਿ ਜਾਵੇਗਾ। ਭੁੱਲੇ-ਭੱਟਕੇ ਵੀ ਰਾਹ 'ਚ ਨਹੀਂ ਮਿਲਦਾ। 'ਵਾਹ ਭਈ, ਪਿਉ ਦਾ ਰੋਹਬ।'

ਜਿਉਂ-ਜਿਉਂ ਦਿਨ ਬੀਤਦੇ ਗਏ, ਰਾਘੱਪਾ ਦੀ ਆਤੁਰਤਾ ਵਧਦੀ ਗਈ। ਉਹਨੇ ਸੋਚਿਆ 'ਬਸੰਤ ਬਹਾਦਰ ਨਾ ਮਿਲਿਆ, ਤਾਂ ਆਪ ਉਹਨੂੰ ਡੇਸਾਈ ਦੇ ਘਰ 'ਤੇ ਧਾਵਾ ਬੋਲਣਾ ਪਏਗਾ। ਉਂਜ ਵੀ ਉਹਨੂੰ ਇਕ ਵਾਰ ਮਿਲਣਾ ਹੀ ਹੋਵੇਗਾ। ਅੱਗੇ ਕੀ ਕਰਨਾ ਹੈ? ਇਹ ਉਥੇ ਜਾ ਕੇ ਹੀ ਸੁੱਝੇਗਾ।' ਉਹ ਡੇਸਾਈ ਜੀ ਦੇ ਘਰ ਜਾਣ ਦਾ ਬਹਾਨਾ ਲੱਭ ਹੀ ਰਿਹਾ ਸੀ ਕਿ ਇਕ ਵਧੀਆ ਜਿਹਾ ਮੌਕਾ ਆਪਣੇ-ਆਪ ਹੀ ਆ ਗਿਆ।

ਇਕ ਦਿਨ ਚੰਪੱਕਾ ਨੇ ਸੱਭ ਖਾਧਾ-ਪੀਤਾ ਉਗਲੱਛ ਦਿੱਤਾ।

ਰਾਘੱਪਾ ਇਕਦਮ ਉੱਛਲ ਪਿਆ। ਉਹਨੇ ਪੁੱਛਿਆ, "ਕਿੰਨੇ ਦਿਨ ਹੋ ਗਏ ਉੱਲਟੀਆਂ ਸ਼ੁਰੂ ਹੋਇਆਂ?" ਚੰਪੱਕਾ ਅੱਖਾਂ 'ਚ ਅੱਥਰੂ ਭਰ ਕੇ ਬੋਲੀ, "ਤਿੰਨ ਮਹੀਨੇ ਹੋ ਗਏ।"

ਉਸੇ ਦਿਨ ਦੁਪਹਿਰ ਨੂੰ ਰਾਘੱਪਾ ਤਾਂਗਾ ਕਰ ਕੇ, ਉਹਨੂੰ ਸਿਵਲ ਹਸਪਤਾਲ ਲੈ ਗਿਆ। ਉਥੇ ਲੇਡੀ ਡਾਕਟਰ ਨੂੰ ਦਿਖਾ ਕੇ, ਉਹਦੇ ਨਾਲ ਸਲਾਹ-ਮਸ਼ਵਰਾ ਕੀਤਾ। ਪਤਾ ਲੱਗਾ ਕਿ ਤਕਰੀਬਨ ਤਿੰਨ ਮਹੀਨੇ ਚੜ੍ਹ ਗਏ ਹਨ।

ਰਾਘੱਪਾ ਨੇ ਮਨ ਹੀ ਮਨ ਨਾਅਰਾ ਲਾਇਆ, 'ਰਾਘੋਬਾ ਭਰਾਰੀ ਦੀ ਜੈ।'

ਇਹ ਖ਼ਬਰ ਡੇਸਾਈ ਜੀ ਤੱਕ ਪਹੁੰਚਾਏ ਬਿਨਾਂ ਰਾਘੱਪਾ ਨੂੰ ਕਿਵੇਂ ਚੈਨ ਮਿਲਦਾ?...ਦੂਸਰੇ ਹੀ ਦਿਨ ਉਹਨੇ ਡੇਸਾਈ ਜੀ ਦੇ ਘਰ ਧਾਵਾ ਬੋਲਿਆ।

ਡੇਸਾਈ ਜੀ ਸਮਝ ਨਾ ਸਕੇ ਕਿ ਰਾਘੱਪਾ ਕਿਉਂ ਆਇਆ ਹੈ। ਉਹਨਾਂ ਇਹ ਸੋਚ ਕੇ ਕਿ ਜੇ ਰਾਘੱਪਾ ਨੇ ਉਹਨਾਂ ਦੇ ਪੁੱਤਰ ਦੀ ਗੱਲ ਛੇੜੀ, ਤਾਂ ਉਹ ਉਹਨੂੰ ਹੱਥ ਦਿਖਾ ਹੀ ਦੇਣਗੇ। ਉਹਨਾਂ ਉਹਨੂੰ ਆਪਣੇ ਕਮਰੇ 'ਚ ਆਦਰ ਨਾਲ ਲਿਜਾ ਕੇ, ਆਪਣੇ ਮਨ-ਪਸੰਦ ਨਰਮ ਗੱਦੇ 'ਤੇ ਬਿਠਾ ਕੇ, ਪਾਨ-ਸੁਪਾਰੀ, ਤਮਾਖੂ ਆਦਿ ਦੇ ਕੇ, ਉਹਦੀ ਸੁੱਖ-ਸਾਂਦ ਪੁੱਛੀ। ਇਸਦੇ ਮਗਰੋਂ ਉਹਦੀ ਗੱਲ ਸੁਣਨ ਲਈ ਤਿਆਰ ਹੋਏ। ਰਾਘੱਪਾ ਨੇ ਬੜੀ ਨਿਮਰਤਾ ਅਤੇ ਸ਼ਰਧਾ ਨਾਲ, ਤਕੀਏ ਦਾ ਹਲਕਾ ਜਿਹਾ ਸਹਾਰਾ ਲੈ ਕੇ ਡੇਸਾਈ ਜੀ ਵੱਲ ਮੂੰਹ ਘੁਮਾ ਕੇ ਗੱਲ ਇਸ ਤਰ੍ਹਾਂ ਸ਼ੁਰੂ ਕੀਤੀ, ਮਾਨੋਂ ਕੰਨ 'ਚ ਕਹਿਣਾ ਚਾਹੁੰਦਾ ਹੋਵੇ। ਉਹ ਬੋਲਿਆ —

"ਰਾਏ ਸਾਹਬ, ਤੁਹਾਡੇ ਵਰਗੇ ਲੋਕਾਂ ਦੀ ਕਿਰਪਾ ਨਾਲ ਸੱਭ ਠੀਕ-ਠਾਕ ਹੈ ਪਰ ਫਿਰ ਵੀ ਮੰਦੇ ਭਾਗ ਦੇਖੋ। ਮੈਨੂੰ ਇਸ ਚਿੰਤਾ ਕਰਕੇ ਰਾਤ-ਦਿਨ ਨੀਂਦ ਨਹੀਂ ਆਉਂਦੀ ਕਿ ਮੈਂ ਤੁਹਾਡੇ ਸਾਹਮਣੇ ਝੂਠਾ ਨਾ ਪੈ ਜਾਵਾਂ ਕਿਉਂਕਿ ਆਦਮੀ ਦੀ ਕੀਮਤ ਉਹਦੀ ਜ਼ਬਾਨ ਹੈ। ਇਕ ਵਾਰ ਜ਼ਬਾਨ ਦੇਣ ਮਗਰੋਂ ਝੂਠੀ ਨਹੀਂ ਹੋਣੀ ਚਾਹੀਦੀ। ਇਹੀ ਸਨਾਤਨ ਧਰਮ ਹੈ।...ਭਗਵਾਨ ਹੀ ਜੇ ਦਿੱਤੇ ਬਚਨ ਨੂੰ ਝੂਠਾ ਕਰਨ 'ਤੇ ਉੱਤਰ ਆਏ, ਤਾਂ ਬੰਦਾ ਕੀ ਕਰੇ?...ਤਦੇ ਹੀ ਅਸਲ ਧਰਮ-ਸੰਕਟ ਪੈਦਾ ਹੋ ਜਾਂਦਾ ਹੈ। ਮੈਂ ਭਗਵਾਨ ਕੋਲ ਸਦਾ ਹੱਥ ਜੋੜ ਕੇ ਪ੍ਰਾਰਥਨਾ ਕਰਦਾ ਹਾਂ

ਕਿ ਮੇਰਾ ਬਚਨ ਝੂਠਾ ਨਾ ਹੋਵੇ...ਪਰ ਭਗਵਾਨ ਹੀ ਕਮਰ ਕੱਸ ਲਏ ਤਾਂ...।"

ਡੇਸਾਈ ਜੀ ਮੁਸਕਰਾਉਂਦੇ ਹੋਏ ਚੁੱਪ-ਚਾਪ ਉਹਦੀਆਂ ਗੱਲਾਂ ਸੁਣ ਰਹੇ ਸਨ। ਉਹਨਾਂ ਨੂੰ ਮੁਸਕਰਾਉਂਦਿਆਂ ਦੇਖ ਕੇ ਰਾਘੱਪਾ ਦੇ ਤਨ ਨੂੰ ਅੱਗ ਲੱਗ ਗਈ। ਉਹ ਮਨ ਹੀ ਮਨ ਵਿਚ ਬੋਲਿਆ, 'ਵਾਹ ਉਏ ਡੇਸਾਈ, ਮੇਰੀ ਗੱਲ ਤੇ ਹੱਸ ਰਿਹਾ ਏਂ !' ਫਿਰ ਆਪਣੀ ਗੱਲ ਦੀ ਭੂਮਿਕਾ ਨੂੰ ਉਥੇ ਹੀ ਰੋਕ ਕੇ, ਥੁੱਕ ਅੰਦਰ ਲੰਘਾਉਂਦਿਆਂ, ਗੱਲ ਅੱਗੇ ਤੋਰੀ।

"ਭਗਵਾਨ ਦੀ ਲੀਲਾ ਤਾਂ ਦੇਖੋ ਡੇਸਾਈ ਜੀ, ਮੈਂ ਸੁਪਨੇ ਵਿਚ ਵੀ ਨਹੀਂ ਸੀ ਸੋਚਿਆ ਕਿ ਇਸ ਢਲਦੀ ਉਮਰ 'ਚ ਸੰਤਾਨ-ਪ੍ਰਾਪਤੀ ਦਾ ਯੋਗ ਹੈ। ਇਹ ਗੱਲ ਜੇ ਕੋਈ ਹੁਸ਼ਿਆਰ ਜੋਤਸ਼ੀ ਵੀ ਦੱਸਦਾ, ਤਾਂ ਮੈਂ ਹੱਸ ਛੱਡਦਾ; ਪਰ ਕੀ ਇਸੇ ਨੇ ਸੱਚ ਹੋਣਾ ਸੀ !..."

ਡੇਸਾਈ ਜੀ ਦਾ ਹਾਸਾ ਰੁਕਦਾ ਦੇਖ ਕੇ ਰਾਘੱਪਾ ਨੇ ਮਨ ਹੀ ਮਨ ਆਖਿਆ, 'ਹੁਣ ਆਏ ਠੀਕ ਰਾਹ 'ਤੇ ਡੇਸਾਈ।' ਡੇਸਾਈ ਜੀ ਕੁਝ ਨਾ ਬੋਲੇ। ਰਾਘੱਪਾ ਨੇ ਇਕ ਪਰਚੀ ਵਿਖਾਉਂਦਿਆਂ ਆਖਿਆ, "ਦੇਖੋ, ਹੁਣੇ ਹੀ ਲੇਡੀ ਡਾਕਟਰ ਨੂੰ ਦਿਖਾ ਕੇ ਆ ਰਿਹਾਂ।" ਡੇਸਾਈ ਜੀ ਨੇ ਉਸ ਪਾਸੇ ਕੋਈ ਖ਼ਾਸ ਧਿਆਨ ਨਾ ਦਿੱਤਾ।

"ਡੇਸਾਈ ਜੀ, ਤੁਸੀਂ ਯਕੀਨ ਕਰੋ ਜਾਂ ਨਾ, ਪਰ ਭਗਵਾਨ ਅੱਗੇ ਮੇਰੀ ਇਹੀ ਪ੍ਰਾਰਥਨਾ ਹੈ, 'ਹੇ ਭਗਵਾਨ ਮੈਨੂੰ ਮੁੰਡਾ ਨਾ ਦਈਂ।' ਤੁਸੀਂ ਪੁੱਛੋਗੇ ਕਿਉਂ ? ਕੀ ਸਾਡਾ ਕਿੱਟੀ ਮੇਰੇ ਲਈ ਓਪਰਾ ਹੈ ? ਇਕ ਪਾਸੇ ਭਾਣਜਾ ਹੈ, ਦੂਸਰੇ ਪਾਸੇ ਜੁਆਈ। ਜਦੋਂ ਦਾ ਉਸ ਮੁੰਡੇ ਨੂੰ ਦੇਖਿਆ ਹੈ, ਤਦੋਂ ਦਾ ਉਹਨੂੰ ਮੈਂ ਇਕੋ ਹੀ ਭਾਵ ਨਾਲ ਆਪਣੇ ਬੇਟੇ ਵਾਂਗ ਹੀ ਮੰਨਦਾ ਆ ਰਿਹਾ ਹਾਂ। ਮੇਰੇ ਪਾਸ ਜੋ ਕੁਝ ਹੈ...ਉਹ...ਉਹ ਚਾਹੇ ਥੋੜ੍ਹਾ ਹੋਵੇ ਜਾਂ ਬਹੁਤਾ, ਚਾਹੇ ਇਕ ਰਾਜ ਹੀ ਕਿਉਂ ਨਾ ਹੋਵੇ, ਉਸੇ ਦੇ ਹੱਥਾਂ 'ਚ ਸੌਂਪ ਕੇ ਅੱਖਾਂ ਬੰਦ ਕਰ ਲੈਣ ਦਾ ਵਿਸ਼ਵਾਸ ਲੈ ਕੇ ਇਕ ਸਹਿਲ ਰਾਹ 'ਤੇ ਚਲ ਰਿਹਾ ਹਾਂ। ਉਹ ਪਰਮਾਤਮਾ ਬੜਾ ਦਿਆਲੂ ਹੈ। ਮੇਰਾ ਵਿਸ਼ਵਾਸ ਹੈ, ਉਹ ਮੇਰੇ ਸਹਿਲ ਰਾਹ 'ਚ ਰੋੜਾ ਨਹੀਂ ਅਟਕਾਏਗਾ। ਦੇਖੋ, ਡੇਸਾਈ ਜੀ ਭਗਵਾਨ ਖੇਡ ਖੇਡੇਗਾ, ਇਹ ਨਿਸ਼ਚਿਤ ਤੌਰ 'ਤੇ ਕਿਹਾ ਨਹੀਂ ਜਾ ਸਕਦਾ !...ਆਖ਼ਿਰ ਮੈਂ ਇਹ ਸਭ ਕੁਝ ਕਿਉਂ ਕਹਿ ਰਿਹਾ ਹਾਂ। ਇਸ ਲਈ ਕਿ ਕੱਲ੍ਹ ਨੂੰ ਲੋਕ ਭਾਵੇਂ ਮੈਨੂੰ ਝੂਠਾ ਕਹਿਣ, ਪਰ ਤੁਹਾਡੇ ਵਰਗੇ ਬਜ਼ੁਰਗਾਂ ਨੂੰ ਸਹੀ ਹਕੀਕਤ ਦਾ ਪਤਾ ਹੋਣਾ ਚਾਹੀਦਾ ਹੈ। ਇਹੀ ਸਾਡੀ ਢਾਲ ਹੈ।"

ਡੇਸਾਈ ਜੀ ਫਿਰ ਮੁਸਕਰਾਉਂਦੇ ਹੋਏ ਬੋਲੇ, "ਜੇਕਰ ਤੁਹਾਡੇ ਘਰ ਮੁੰਡਾ ਹੋਇਆ, ਤਾਂ ਮੈਂ ਲੱਡੂ ਵੰਡਾਂਗਾ, ਰਾਘੱਪਾ ਜੀ। ਤੁਸੀਂ ਇਹ ਮੁਤਬੰਨੇ ਦੇ ਝੰਜਟ ਨੂੰ ਛੱਡੋ, ਜੇ ਤੁਹਾਡੀ ਜਾਇਦਾਦ ਭਗਵਾਨ ਨੇ ਕਰਿਸ਼ਨ ਦੇ ਭਾਗਾਂ 'ਚ ਲਿਖੀ ਹੈ, ਤਾਂ ਕੋਈ ਕੁਝ ਵੀ ਕਰੇ, ਖੋਹ ਨਹੀਂ ਸਕਦਾ। ਜੇ ਉਹਦੇ ਭਾਗਾਂ 'ਚ ਨਹੀਂ, ਤਾਂ ਭਾਵੇਂ ਉਹ ਹਜ਼ਾਰ ਕੋਸ਼ਿਸ਼ਾਂ ਕਿਉਂ ਨਾ ਕਰੇ, ਉਹਨੂੰ ਮਿਲ ਨਹੀਂ ਸਕਦੀ। ਇਸ ਲਈ ਅਜਿਹੀਆਂ ਗੱਲਾਂ 'ਤੇ ਤੁਹਾਡੇ ਵਰਗੇ ਸਮਝਦਾਰ ਲੋਕ 'ਮੈਨੂੰ ਮੁੰਡੇ ਦੀ ਲੋੜ ਨਹੀਂ, ਮੁਤਬੰਨਾ ਹੀ ਬਣਾਵਾਂਗਾ' ਆਖਣ ਤਾਂ ਭਗਵਾਨ ਨੂੰ ਮਨਜ਼ੂਰ ਨਹੀਂ ਹੋਵੇਗਾ। ਦੁਨੀਆਂ ਦੀ

ਰੀਤ ਅਨੁਸਾਰ ਤੁਹਾਨੂੰ ਚਾਹੀਦਾ ਹੈ ਕਿ ਭਗਵਾਨ ਕੋਲ ਇਹੀ ਪ੍ਰਾਰਥਨਾ ਕਰੋ ਕਿ 'ਹੇ ਭਗਵਾਨ, ਮੈਨੂੰ ਪੁੱਤਰ ਦੇ ਕੇ, ਟੱਬਰ ਦਾ ਉੱਧਾਰ ਕਰੋ। ਭਗਵਾਨ ਦੀ ਕੀ ਇੱਛਾ ਹੈ, ਇਹਨੂੰ ਕੌਣ ਜਾਣਦਾ ਹੈ।"

ਰਾਘੱਪਾ ਨੇ ਮਨ 'ਚ ਇਹ ਆਖ ਕੇ 'ਹਾਂ ਭਰਾ, ਤੂੰ ਬੜਾ ਹੁਸ਼ਿਆਰ ਏਂ।' ਫਿਰ ਆਪਣੀ ਰਾਮ-ਕਹਾਣੀ ਅਗੇ ਤੋਰੀ :—

"ਰਾਏ ਸਾਹਬ, ਕੁੜੀ ਹੋਵੇ ਜਾਂ ਮੁੰਡਾ, ਇਹ ਤਾਂ ਕਿਸੇ ਦੇ ਵੱਸ ਦੀ ਗੱਲ ਨਹੀਂ। ਇਹ ਸੱਚ ਹੈ ਕਿ ਤੁਹਾਡੇ ਕਹਿਣ ਅਨੁਸਾਰ ਦੁਨੀਆ ਦੀ ਰੀਤ ਨੂੰ ਸਾਹਮਣੇ ਰਖ ਕੇ ਮੇਰੇ ਲਈ ਭਗਵਾਨ ਕੋਲੋਂ ਮੁੰਡਾ ਮੰਗਣਾ ਹੀ ਠੀਕ ਹੈ। ਪਰ ਉਸ ਨਾਲ ਵੀ ਮੇਰੇ ਭਾਗਾਂ 'ਚ ਸੁੱਖ ਨਹੀਂ...ਮੇਰੀ ਪਤਨੀ ਬੜੀ ਕਮਜ਼ੋਰ ਹੈ। ਮੈਨੂੰ ਇਸ ਗੱਲ ਦਾ ਫ਼ਿਕਰ ਹੈ ਕਿ ਉਹ ਪਤਾ ਨਹੀਂ ਕੀ ਕਰ ਸੁੱਟੇ।"

"ਕੁਝ ਵੀ ਨਹੀਂ ਹੋਵੇਗਾ ਜੀ। ਤੁਸੀਂ ਡਰ ਛੱਡੋ, ਰਬ 'ਤੇ ਵਿਸ਼ਵਾਸ ਰਖੋ। ਸਭ ਠੀਕ ਹੋ ਜਾਵੇਗਾ।"

ਰਾਘੱਪਾ ਨੂੰ ਲੱਗਾ ਕਿ ਡੇਸਾਈ ਜੀ ਬਿਨਾ ਕਿਸੇ ਕਿਸਮ ਦਾ ਵਿਰੋਧ ਵਿਖਾਏ, ਉਸੇ ਦੀ ਗੱਲ 'ਤੇ ਸਹਿਮਤ ਹੋ ਕੇ, ਉਹਦੇ ਚੰਗਲ 'ਚੋਂ ਸਾਫ਼ ਨਿਕਲ ਗਏ ਹਨ। ਡੇਸਾਈ ਜੀ ਦੇ ਗ਼ੁੱਸੇ ਨਾ ਦਿਸਣ ਤੇ, ਉਹਨੂੰ ਮਨ ਵਿਚ ਬੜਾ ਕਰੋਧ ਆਇਆ। ਮਨ-ਹੀ-ਮਨ ਉਹ ਬੋਲਿਆ, "ਹੂੰ! ਪਹਿਲਾਂ ਵਰਗੀ ਤਾਕਤ ਹੁੰਦੀ ਤਾਂ ਕਿਸੇ-ਨਾ-ਕਿਸੇ ਢੰਗ ਨਾਲ ਉਹਨੂੰ ਗ਼ੁੱਸੇ 'ਚ ਲੈ ਹੀ ਆਉਂਦਾ। ਉਹਨੇ ਜੋ-ਜੋ ਗੱਲਾਂ ਸੋਚੀਆਂ, ਸਭ ਗ਼ਲਤ ਹੁੰਦੀਆਂ ਚਲੀਆਂ ਗਈਆਂ।" ਬਿਨਾ ਉਤਸ਼ਾਹ ਦੇ ਕਵਿਤਾ ਲਿਖਣ ਦੀ ਚੇਸ਼ਟਾ ਕਰਨ ਵਾਲੇ ਕਵੀ ਵਾਂਗ, ਰਾਘੱਪਾ ਥਕਾਵਟ ਨਾਲ ਭਰ ਗਿਆ। ਇਕ ਗਿਲਾਸ ਹੋਰ ਪਾਣੀ ਪੀ ਕੇ ਉਹ ਤੁਰਨ ਨੂੰ ਤਿਆਰ ਹੋਇਆ ਕਿ ਇੰਨੇ ਨੂੰ ਅਮਰੂਦ ਦੇ ਦਰਖ਼ਤ 'ਤੇ ਚੜ੍ਹ ਕੇ ਫਲ ਤੋੜਦਾ ਹੋਇਆ ਬਸੰਤਰਾਉ, ਖਿੜਕੀ ਵਿਚੋਂ ਦੀ ਨਜ਼ਰ ਆਇਆ।

ਇਸ ਗੱਲ ਦੀ ਆਸ ਨਹੀਂ ਸੀ ਕਿ ਸਮਾਜਿਕ ਵਿਹਾਰ ਦੇ ਮੁਤਾਬਿਕ, ਉਹਦੇ ਬਸੰਤ 'ਤੇ ਦਿਲਚਸਪੀ ਦਿਖਾਉਣ 'ਤੇ ਡੇਸਾਈ ਜੀ ਉਹਨੂੰ ਉਥੇ ਬੁਲਾ ਕੇ, 'ਇਹ ਸਾਡਾ ਚਿਰਨਜੀਵ ਹੈ' ਕਹਿ ਕੇ ਜਾਣ-ਪਛਾਣ ਕਰਾ ਦੇਣ। ਇਸ ਤੋਂ ਇਲਾਵਾ ਇਸ ਹਰਾਮਖ਼ੋਰ ਡੇਸਾਈ ਦੀ ਉਹਦੀਆਂ ਮਿੱਠੀਆਂ-ਮਿੱਠੀਆਂ ਮੋਮੋਨਗਣੀਆਂ ਗੱਲਾਂ 'ਤੇ ਪਾਣੀ ਫੇਰਨ ਦੀ ਸੰਭਾਵਨਾ ਸੀ। ਇਹ ਸੋਚ ਕੇ ਬਿਨਾ ਅੱਗਾ-ਪਿੱਛਾ ਦੇਖਿਆਂ, ਰਾਘੱਪਾ ਨੇ ਆਪਣੀ ਬੈਠਣ ਵਾਲੀ ਥਾਂ ਤੋਂ ਹੀ ਆਵਾਜ਼ ਲਗਾਈ, 'ਉਏ ਬਸੰਤਰਾਉ। ਉਏ ਬਸੰਤਰਾਉ।' ਬਸੰਤ ਇਹ ਨਾ ਸਮਝ ਕੇ ਕਿ 'ਉਹਨੂੰ ਕੌਣ ਬੁਲਾ ਰਿਹਾ ਹੈ', ਦਰਖ਼ਤ ਤੋਂ ਥੱਲੇ ਉਤਰਨ ਲੱਗਾ।

'ਤੁਸੀਂ ਸਾਡੇ ਬਸੰਤ ਨੂੰ ਜਾਣਦੇ ਹੋ? ਕਿਥੇ ਹੋਇਆ, ਕਿਵੇਂ ਹੋਇਆ?' ਆਦਿ ਪ੍ਰਸ਼ਨ ਡੇਸਾਈ ਜੀ ਪੁੱਛਣਗੇ, ਇਹ ਸੋਚ ਕੇ ਉਹਦੇ ਮੂੰਹ 'ਚ ਪਾਣੀ ਆ ਗਿਆ। ਜੇ ਉਹਨਾਂ ਨੇ ਇਹ ਸਭ ਪੁੱਛਿਆ, ਤਾਂ ਉਹ ਬਸੰਤ ਦੀ ਨਾਟਕ 'ਚ ਰਾਜੇ ਦਾ ਪਾਰਟ ਕਰਨ ਦੀ ਤਾਂਘ ਕਰਨ, ਪਰਦੇ ਆਦਿ ਬਾਰੇ ਗੱਲਬਾਤ, ਸੁੰਦਰ ਸਾਰੀ ਦੇ ਘਰ ਜਾ

ਕੇ ਗਾਣਾ ਸੁਣਨਾ ਆਦਿ ਇਹ ਸਭ ਗੱਲਾਂ ਲੂਣ-ਮਿਰਚ ਲਾ ਕੇ ਉਹਨਾਂ ਨੂੰ ਦਸੇਗਾ ਅਤੇ ਉਹਨਾਂ ਦਾ ਸਿਰ ਨੀਵਾਂ ਕਰ ਦੇਵੇਗਾ। ਪਰ ਡੇਸਾਈ ਜੀ ਨੇ ਕੁਝ ਵੀ ਨਾ ਪੁੱਛਿਆ। ਉਹ ਚੁਪ-ਚਾਪ ਇਉਂ ਬੈਠੇ ਰਹੇ, ਜਿਵੇਂ ਕੁਝ ਹੋਇਆ ਹੀ ਨਾ ਹੋਵੇ ਅਤੇ ਉਹ ਸਭ ਗੱਲਾਂ ਪੁਰਾਣੀਆਂ ਹੋਣ।

ਬਸੰਤਰਾਉ ਕਮਰੇ 'ਚ ਆਉਂਦਿਆਂ ਹੀ, ਰਾਘੱਪਾ ਨੂੰ ਦੇਖ ਕੇ ਮੂੰਹ ਲਟਕਾ ਕੇ ਖੜਾ ਹੋ ਗਿਆ। ਉਹਨੂੰ ਵਧੇਰੇ ਮੌਕਾ ਨਾ ਦੇ ਕੇ, ਰਾਘੱਪਾ ਅਗੇ ਵਧ ਕੇ ਫਟਾਫਟ ਬੋਲਣ ਲੱਗਾ, "ਕਿਉਂ ਬਸੰਤ ਰਾਏ, ਕੀ ਸਾਨੂੰ ਭੁੱਲ ਗਏ ? ਪਿੰਡ 'ਚ ਪਸ਼ੂਆਂ ਦੀ ਮੰਡੀ 'ਚ ਇਕ ਜੋੜੀ ਬਲਦ ਦਿਖਾਏ ਸਨ, ਤਦ ਤੁਸੀਂ 'ਧਾਰਵਾੜ ਆਉਣ 'ਤੇ ਮਿਲਾਂਗਾ', ਆਖਿਆ ਸੀ, ਆਪਣਾ ਵਾਅਦਾ ਭੁੱਲਣਾ ਨਹੀਂ। ਕਿਉਂ...ਕੀ ਤੁਹਾਡੇ ਪਿਤਾ ਜੀ ਮਨ੍ਹਾ ਕਰਦੇ ਹਨ ? ਮੈਂ ਉਹਨਾਂ ਨੂੰ ਸਭ ਕੁਝ ਦਸ ਦਿਤਾ ਹੈ ਆਪਣੇ ਪੁਤਰ ਦੀ ਚਰਨ-ਧੂੜ ਇਕ ਦਿਨ ਸਾਡੇ ਘਰ ਵੀ ਪੈਣ ਦਿਉ।" ਇੰਨਾ ਕਹਿ ਕੇ, ਡੇਸਾਈ ਜੀ ਵਲ ਵੇਖ ਕੇ, ਜ਼ੋਰ ਨਾਲ ਹੱਸਦਿਆਂ 'ਚੰਗਾ, ਹੁਣ ਮੈਂ ਚਲਦਾ ਹਾਂ' ਕਹਿ ਕੇ ਉਠ ਖਲੋਤਾ। ਡੇਸਾਈ ਜੀ ਚੁਪ ਸਨ। ਉਹਦੇ ਤੁਰ ਜਾਣ ਤੋਂ ਬਾਅਦ ਵੀ, ਉਹਨਾਂ ਬਸੰਤ ਨੂੰ ਕੁਝ ਨਾ ਆਖਿਆ।

ਘਰ ਵਲ ਬਿਨਾ ਮਤਲਬ ਤੇਜ਼ੀ ਨਾਲ ਜਾਂਦਿਆਂ, ਉਹਨੂੰ ਆਪਣੀ ਬਕੜਵਾਦ 'ਤੇ ਬੜੀ ਸ਼ਰਮ ਆਈ। 'ਹੈਂ ! ਮੈਂ ਰਾਘੋਬਾ ਭਰਾਰੀ ਹਾਂ ! ਅਜਿਹਾ ਹੋਛਾ ਝੂਠ ਬੋਲਣਾ ਮੈਂ ਕਦ ਤੋਂ ਸਿਖ ਲਿਆ ? ਏਥੇ ਝੂਠ ਬੋਲਣ ਦੀ ਕੀ ਗੱਲ ਸੀ ? ਸਿਰਫ਼ ਘਰ ਆਉਣ ਨੂੰ ਹੀ ਆਖਿਆ ਹੁੰਦਾ, ਤਾਂ ਕੀ ਨਾ ਚਲਦਾ। ਅਜਿਹਾ ਬਕਵਾਸ ਝੂਠ ਬੋਲਣ ਦੀ ਕੀ ਲੋੜ ਸੀ ?'

ਰਾਘੱਪਾ ਪੈਰ-ਪੈਰ 'ਤੇ ਇਹ ਅਨੁਭਵ ਕਰ ਰਿਹਾ ਸੀ ਕਿ ਹੁਣ ਉਹਦੇ ਦਿਨ ਫਿਰਦੇ ਜਾ ਰਹੇ ਹਨ। ਡੇਸਾਈ ਜੀ ਵਰਗੇ ਬੰਦੇ ਨਾਲ ਲੜਨ ਲਈ ਹੋਰ ਹੀ ਤਰ੍ਹਾਂ ਦੇ ਝੂਠ ਦਾ ਸਹਾਰਾ ਲੈਣਾ ਚਾਹੀਦਾ ਸੀ। ਅਜਿਹੇ ਹਲਕੇ ਝੂਠ ਬੋਲਣ 'ਤੇ ਰਾਘਪਾ ਨੂੰ ਆਪਣੇ ਆਪ ਤੇ ਗ਼ੁੱਸਾ ਆਇਆ ਅਤੇ ਉਸਦੇ ਮੂੰਹੋਂ ਐੱਦੀਉ* ਨਿਕਲ ਗਿਆ।

## 31. ਦਵਾਈ

ਦੂਸਰੇ ਦਿਨ ਦੁਪਹਿਰ ਦੀ ਰੋਟੀ ਪਿਛੋਂ, ਇਕ ਘੰਟਾ ਨੀਂਦ ਦਾ ਬਹਾਨਾ ਕਰ ਕੈ, ਬਸੰਤਰਾਉ ਨੇ ਆਪਣੇ ਕਮਰੇ 'ਚ ਇਸਤਰੀ ਕੀਤੇ ਹੋਏ ਕਪੜੇ ਪਹਿਨੇ। ਤਿੰਨ ਵਜੇ ਦੇ ਕਰੀਬ ਬਣ-ਠਣ ਕੇ, ਉਹ ਇਹ ਸੋਚ ਕੇ ਕਿ 'ਪਿਤਾ ਜੀ ਸੁੱਤੇ ਪਏ ਹਨ' ਵਿਹੜੇ

* ਏਥੇ ਇਹ ਸ਼ਬਦ ਨਿਰਾਸ਼ਾ-ਸੂਚਕ ਹੈ।

ਦਾ ਦਰਵਾਜ਼ਾ ਖੋਲ੍ਹਣ ਦੀ ਤਾੜ 'ਚ ਸੀ ਕਿ ਡੇਸਾਈ ਜੀ ਸਿੱਧੇ ਉਹਦੀ ਵਲ ਚਲੇ ਆਏ। ਉਹ ਉਸ ਦਿਨ ਦੀ ਮਾਰ ਤੋਂ ਬਾਅਦ ਹਾਲੇ ਤੱਕ ਪਿਤਾ ਦੇ ਹੱਥ ਦੀ ਤਾਕਤ ਨੂੰ ਭੁੱਲਿਆ ਨਹੀਂ ਸੀ। ਉਹਨਾਂ ਲਈ, ਉਸਦੇ ਮਨ 'ਚ, ਹੋਰ ਜ਼ਿਆਦਾ ਆਦਰ ਹੋ ਗਿਆ ਸੀ। ਉਹਨਾਂ ਨੂੰ ਦੇਖਦਿਆਂ ਹੀ ਉਹ ਥਰ-ਥਰ ਕੰਬਣ ਲੱਗਾ। ਉਹਦੇ ਪਾਸ ਆ ਕੇ ਡੇਸਾਈ ਜੀ ਨੇ ਸਿੱਧਾ ਹੀ ਪੁੱਛਿਆ, "ਰਾਘੱਪਾ ਦੇ ਘਰ ਜਾ ਰਹੇ ਹੋ ?"

ਘਬਰਾਹਟ ਦੇ ਮਾਰੇ, ਉਹਦੇ ਮੂੰਹੋਂ 'ਹਾਂ ਜਾਂ ਨਾਂਹ' ਕੁਝ ਵੀ ਨਾ ਨਿਕਲਿਆ ਕੋਈ ਝੂਠਾ ਬਹਾਨਾ ਘੜਨ ਦੀ ਹਿੰਮਤ ਵੀ ਉਸ ਵਿਚ ਨਹੀਂ ਸੀ। ਹੋਰ ਘਬਰਾਹਟ ਦਾ ਮੌਕਾ ਨਾ ਦੇ ਕੇ, ਡੇਸਾਈ ਜੀ ਬੋਲੇ, "ਜੇ ਤੂੰ ਜਾ ਰਿਹਾ ਏਂ ਤਾਂ ਇਹ ਚਿੱਠੀ ਰਾਘੱਪਾ ਨੂੰ ਦੇ ਦੇਣਾ। ਤੂੰ ਕਿਧਰੇ ਹੋਰ ਜਾਣਾ ਹੋਵੇ, ਤਾਂ ਭਰਮਾ ਨੂੰ ਭੇਜ ਦਿੰਦਾ ਹਾਂ।"

ਪੂਜਨੀਕ ਪਿਤਾ ਜੀ ਦੀ ਸੇਵਾ ਕਰਨ ਦਾ ਅਵਸਰ ਪਾ ਕੇ, ਖ਼ੁਸ਼ੀ ਨਾਲ ਝੂਠ ਦਾ ਸਹਾਰਾ ਲੈਂਦਿਆਂ, ਬਸੰਤ ਬੋਲਿਆ, "ਉਸੇ ਰਸਤੇ ਤੋਂ ਜਾ ਰਿਹਾ ਹਾਂ, ਮੁੜਦੇ ਹੋਇਆਂ ਦਿੰਦਾ ਆਵਾਂਗਾ।"

ਡੇਸਾਈ ਜੀ ਨੇ ਹੋਰ ਵਧੇਰੇ ਪੁੱਛ-ਗਿੱਛ ਨਾ ਕਰ ਕੇ, ਤਹਿ ਕੀਤਾ ਹੋਇਆ ਇਕ ਕਾਗਜ਼ ਉਹਦੇ ਹੱਥ 'ਚ ਫੜਾ ਦਿਤਾ। ਉਸ ਉਤੇ ਲਿਫ਼ਾਫ਼ਾ ਤੱਕ ਨਹੀਂ ਸੀ। ਉਹਨਾਂ ਇੰਨਾ ਹੀ ਆਖਿਆ, "ਕਹਿ ਦੇਣਾ, ਪਿਤਾ ਜੀ ਨੇ ਦਿਤਾ ਹੈ।"

ਬਸੰਤ ਨੂੰ ਲੱਗਾ, ਜਿਵੇਂ ਇਸ ਪੱਤਰ ਨਾਲ ਉਹਨੂੰ ਰਾਘੱਪਾ ਦੇ ਘਰ ਬੇਰੋਕ ਟੋਕ ਜਾਣ ਦਾ ਸਰਕਾਰੀ ਫ਼ਰਮਾਨ ਮਿਲ ਗਿਆ ਹੋਵੇ। ਰਾਹ 'ਚ ਇਹ ਜਾਨਣ ਲਈ ਕਿ ਉਸ 'ਚ ਉਹਦੇ ਬਾਰੇ ਕੁਝ ਲਿਖਿਆ ਤਾਂ ਨਹੀਂ, ਉਹਨੇ ਦਰਖ਼ਤ ਦੇ ਥੱਲੇ ਖੜੇ ਹੋ ਕੇ, ਉਹ ਪੱਤਰ ਪੜ੍ਹਿਆ। ਉਸ ਵਿਚ ਉਹਦਾ ਨਾਂ ਤੱਕ ਨਹੀਂ ਸੀ।

ਇਹ ਕਾਗਜ਼ ਅਚਿਉਤ ਵਲੋਂ ਬੰਬਈ ਤੋਂ ਭੇਜੀ ਗਈ ਵੈਂਕਟਰਾਏ ਦੇ ਦਾਨ-ਪੱਤਰ ਦੀ ਨਕਲ ਸੀ। ਡੇਸਾਈ ਜੀ ਸਵੇਰ ਤੋਂ ਉਸਦਾ ਉਤਾਰਾ ਤਿਆਰ ਕਰ ਕੇ, ਬਸੰਤ ਦੇ ਜਾਣ ਦੀ ਰਾਹ ਦੇਖ ਰਹੇ ਸਨ। ਉਹਨਾਂ ਦੀ ਯੋਜਨਾ ਸੀ ਕਿ ਉਸਨੂੰ ਬਸੰਤ ਰਾਹੀਂ ਹੀ ਰਾਘੱਪਾ ਦੇ ਕੋਲ ਘੱਲਿਆ ਜਾਵੇ। ਇਸੇ ਲਈ ਜਦੋਂ ਉਹ ਗ਼ੁਸਲਖ਼ਾਨੇ 'ਚ ਮੂੰਹ ਧੋਣ ਆਇਆ, ਤਾਂ ਉਹ ਜਾਗ ਉਠੇ ਅਤੇ ਜਦੋਂ ਉਹ ਚੋਰਾਂ ਵਾਂਗ ਘਰੋਂ ਨਿਕਲਣ ਦੀ ਝਾਕ 'ਚ ਸੀ, ਤਾਂ ਉਹਨਾਂ ਉਹਨੂੰ ਉਹ ਪੱਤਰ ਫੜਾ ਦਿਤਾ।

ਇਸ ਵਿਚ ਉਹਨਾਂ ਦਾ ਮਨੋਰਥ ਰਾਘੱਪਾ 'ਤੇ ਇਕ ਨਕਲੀ ਗੋਲੀ ਦਾਗ਼ ਕੇ ਦੇਖਣ ਦਾ ਸੀ।

ਬਸੰਤਰਾਉ ਉਤਾਵਲ ਨਾਲ ਸਿੱਧਾ ਰਾਘੱਪਾ ਦੇ ਘਰ ਗਿਆ। ਰਾਘੱਪਾ ਨੇ ਹੱਸ ਕੇ ਉਹਦਾ ਸੁਆਗਤ ਕੀਤਾ। ਉਸਦੇ ਆਉਂਦਿਆਂ ਹੀ ਵਧੀਆ ਕਾਜੂ ਦਾ 'ਉਪੀਟੂ' ਤਿਆਰ ਕਰਨ ਦਾ ਹੁਕਮ ਰਸੋਈ 'ਚ ਭੇਜਿਆ। ਰਾਘੱਪਾ ਨੇ ਉਹਨੂੰ ਗੱਦੇ ਤੇ ਬੈਠਣ ਲਈ ਕਹਿੰਦਿਆਂ ਹਲਕਾ ਜਿਹਾ ਮਜ਼ਾਕ ਕੀਤਾ। 'ਇਸੇ ਲਈ ਤਾਂ ਆਖਿਆ ਜਾਂਦਾ ਹੈ ਕਿ ਪਿਉ-ਪੁੱਤਰ 'ਚ ਰਿਸ਼ਤਾ ਹੁੰਦਾ ਹੈ। ਤੈਨੂੰ ਹਿੱਸਾ ਦੁਆਉਣ ਦੇ ਚੱਕਰ 'ਚ

ਅਸੀਂ ਵੀ ਬਦਨਾਮ ਹੋਏ। ਤੁਸੀਂ ਲੋਕ ਤਾਂ ਇਕ ਹੋ ਗਏ। ਸਾਨੂੰ ਮੱਖਣ 'ਚੋਂ ਵਾਲ ਵਾਂਗ ਬਾਹਰ ਕੱਢ ਕੇ ਸੁੱਟ ਦਿਤਾ।' ਫਿਰ ਇਧਰ-ਉਧਰ ਦੀਆਂ ਗੱਲਾਂ ਹੋਣ ਲੱਗੀਆਂ। ਰਾਘੱਪਾ ਨੇ ਉਹਦੇ ਥੱਪੜ ਖਾਣ ਵਾਲੀ ਗੱਲ ਛੱਡ ਕੇ, ਬਾਕੀ ਸਾਰੀਆਂ ਗੱਲਾਂ ਕੀਤੀਆਂ। ਅਖ਼ੀਰ 'ਚ ਨਾਟਕ ਦੀ ਗੱਲ ਚਲੀ। ਨਾਟਕ 'ਚ ਕਿਹੜੀ-ਕਿਹੜੀ ਕੰਪਨੀ ਵਾਲਿਆਂ ਕਿੰਨਾ-ਕਿੰਨਾ ਕਮਾਇਆ ਅਤੇ ਕਿਵੇਂ ਉਜੜੇ ਆਦਿ ਗੱਲਾਂ ਮਜ਼ਾ ਲੈ ਲੈ ਕੇ ਦਸਦਿਆਂ ਆਖਿਆ, "ਵੈਸੇ ਤੁਹਾਡੀ ਕੰਪਨੀ ਤਾਂ, ਜਨਮ ਲੈਣ ਤੋਂ ਪਹਿਲਾਂ ਹੀ ਮਰ ਗਈ। ਕਹੋ!"

ਬਸੰਤ ਬਹੁਤ ਦੁਖੀ ਹੋ ਕੇ ਬੋਲਿਆ, "ਰਾਘੱਪਾ ਜੀ ਕੁਝ ਵੀ ਹੋ ਜਾਵੇ, ਅੱਜ ਨਹੀਂ ਤਾਂ ਕੱਲ੍ਹ, ਮੈਂ ਇਕ ਕੰਪਨੀ ਜ਼ਰੂਰ ਖੋਲ੍ਹਾਂਗਾ।"

"ਚੰਗੀ ਗੱਲ ਹੈ ਭਰਾ, ਜ਼ਰੂਰ ਖੋਲ੍ਹੋ, ਪਰ ਤੁਹਾਡੀ ਕੰਪਨੀ ਖੁੱਲ੍ਹਣ ਤੱਕ ਸਾਡੇ ਵਰਗੀਆਂ ਗਿਰਝਾਂ, ਇਸ ਦੁਨੀਆ 'ਚੋਂ ਚਲੀਆਂ ਜਾਣਗੀਆਂ।...ਜਾਣ ਦਿਉ। ਉਦੋਂ ਤੱਕ ਤੈਨੂੰ ਕੋਈ ਨਾ ਕੋਈ ਹੋਰ ਗੁਰੂ ਮਿਲ ਹੀ ਜਾਵੇਗਾ। ਅੱਜ-ਕੱਲ੍ਹ ਗੁਰੂਆਂ ਦਾ ਕੀ ਘਾਟਾ ਹੈ?"

"ਤੁਹਾਨੂੰ ਕੀ ਆਖਾਂ ਰਾਘੱਪਾ ਜੀ..., ਉਸ ਦਿਨ ਕੰਮ ਵਿਗਾੜਨ ਵਾਲੇ ਤੁਸੀਂ ਹੀ ਹੋ। ਹੁਣ ਤੁਸੀਂ ਮੇਰਾ ਮਜ਼ਾਕ ਉਡਾ ਰਹੇ ਹੋ! ਉਸ ਦਿਨ ਅੱਪੰਣਾ ਭੱਟ ਦੀ ਥਾਂ ਤੁਸੀਂ ਚਲਦੇ...?"

"ਚਲਦਾ ਤਾਂ, ਮੈਨੂੰ ਵੀ ਮੁੱਠ ਕੁ ਜਵਾਰ ਦਾ ਫ਼ਾਇਦਾ ਹੁੰਦਾ...।"

"ਤੁਹਾਡੀ ਸਾਡੇ ਪਿਤਾ ਜੀ ਬਹੁਤ ਇੱਜ਼ਤ ਕਰਦੇ ਹਨ। ਕੱਲ੍ਹ ਤੁਹਾਨੂੰ ਨਰਮ ਗੱਦੇ 'ਤੇ ਬਿਠਾਇਆ ਸੀ ਨਾ। ਉਸ ਗੱਦੇ 'ਤੇ ਉਹ ਕਿਸੇ ਨੂੰ ਵੀ ਨਹੀਂ ਬਿਠਾਉਂਦੇ। ਬਹੁਤ ਵੱਡੇ ਜਾਂ ਬਹੁਤ ਨਜ਼ਦੀਕੀ ਲੋਕਾਂ ਨੂੰ ਹੀ ਬਿਠਾਉਂਦੇ ਹਨ।"

"ਤੁਹਾਡੇ ਪਿਤਾ ਜੀ ਸੱਭ ਗੱਲਾਂ ਮੰਨ ਸਕਦੇ ਹਨ, ਪਰ ਮੈਨੂੰ ਇਉਂ ਲਗਦਾ ਹੈ ਕਿ ਹਿਸਾ ਦੇਣ ਨੂੰ ਨਹੀਂ ਮੰਨਣਗੇ। ਇਕ ਗੱਲ ਹੋਰ ਹੈ ਬਸੰਤ, ਉਹਦੇ ਲਈ ਵੀ ਭੁੱਖ ਦੀ ਲੋੜ ਹੁੰਦੀ ਹੈ। ਭੁੱਖ ਦੇ ਬਗ਼ੈਰ ਕੋਈ ਕੰਮ ਨਹੀਂ ਹੁੰਦਾ। ਤੂੰ ਅਜੇ ਛੋਟਾ ਏਂ, ਤੇਰੀ ਇਹ ਗੱਲ ਅਜੇ ਮਨ 'ਚੋਂ ਨਹੀਂ ਆਈ। ਕੱਲ੍ਹ ਇਕ-ਦੋ ਬੱਚੇ ਹੋ ਜਾਣ ਮਗਰੋਂ ਪਤਾ ਲੱਗੇਗਾ ਕਿ ਪਿਉ ਦੀ ਛਾਂ 'ਚ ਕੀ ਮਜ਼ਾ ਹੁੰਦਾ ਹੈ। ਤਦੋਂ ਸਹੀ ਢੰਗ ਨਾਲ ਹਿੱਸਾ ਮੰਗ ਸਕੋਗੇ। ਸਹੀ-ਸੰਕਟ 'ਚ ਮੰਗਣ 'ਤੇ ਹੀ, ਹਿੱਸਾ ਮਿਲ ਸਕਦਾ ਹੈ। ਬੇਕਾਰ ਕੰਪਨੀ ਖੋਲ੍ਹਣ ਲਈ ਜੇ ਝੂਠੇ ਜੋਸ਼ 'ਚ ਆ ਕੇ ਮੰਗੋਗੇ, ਤਾਂ ਕਿਵੇਂ ਮਿਲ ਸਕਦਾ ਹੈ?"

ਬਸੰਤਰਾਉ ਨੇ ਆਪਣੇ ਅੰਦਰ ਝਾਕ ਕੇ ਦੇਖਿਆ ਕਿ ਕੀ ਉਸ ਵਿਚ ਹਿੱਸਾ ਲੈਣ ਦੀ ਸੱਚਮੁੱਚ ਤੜਪ ਹੈ ਵੀ ਜਾਂ ਨਹੀਂ। ਰਾਘੱਪਾ ਦਾ ਕਹਿਣਾ ਸੱਚ ਲੱਗਾ, ਪਰ ਪਿਉ ਦਾ ਥੱਪੜ ਅਜੇ ਭੁੱਲਿਆ ਨਹੀਂ ਸੀ। ਇਸ ਲਈ ਬਸੰਤ ਨੂੰ ਉਸ ਗੱਲ ਨੂੰ ਅਗੇ ਵਧਾਉਣ ਦੀ ਤਾਂਘ ਨਾ ਹੋਈ। ਉਹਨੇ ਗੱਲ ਬਦਲ ਦਿਤੀ। ਇਧਰ-ਉਧਰ ਦੀਆਂ ਗੱਪਾਂ ਮਾਰੀਆਂ ਗਈਆਂ। 'ਉਪੀਟੂ' ਤੇ ਚਾਹ ਪਿਛੋਂ, ਬਸੰਤ ਤੁਰਨ ਨੂੰ ਤਿਆਰ ਹੋਇਆ। ਇਚਰ ਨੂੰ ਪਿਤਾ ਜੀ ਦੀ ਦਿਤੀ ਹੋਈ ਚਿੱਠੀ ਦਾ ਚੇਤਾ ਆਇਆ। ਉਹਨੇ

ਉਹ ਚਿੱਠੀ ਰਾਘੱਪਾ ਨੂੰ ਦਿੰਦਿਆਂ ਆਖਿਆ, "ਪਿਤਾ ਜੀ ਨੇ ਦਿਤੀ ਹੈ।"

"ਤੇਰੇ ਪਿਤਾ ਜੀ ਨੇ ਮੈਨੂੰ ਚਿੱਠੀ ਭੇਜੀ ਹੈ, ਮੈਨੂੰ! ਉਹ ਕਿਉਂ ਭਰਾਵਾ।" ਆਖਦਿਆਂ ਉਹਨੇ ਉਸ ਪੱਤਰ ਨੂੰ ਖੋਲ੍ਹ ਕੇ ਦੇਖਿਆ। 'ਹੈਂ!' ਆਖ ਕੇ ਉਹਨੇ ਉਸ ਨੂੰ ਅੱਖਾਂ ਪਾੜ-ਪਾੜ ਕੇ, ਮਨ ਲਾ ਕੇ ਪੜ੍ਹਿਆ।

"ਉਹੋ! ਤਾਂ ਇਹ ਡੇਸਾਈ ਮੇਰੇ ਕਾਬੂ ਨਹੀਂ ਆਏਗਾ।" ਇਹ ਗੱਲ ਮਨ-ਹੀ-ਮਨ ਆਖਦਿਆਂ, ਉਹਨੇ ਬਸੰਤ ਨੂੰ ਵਿਦਾ ਕੀਤਾ।

ਅੱਗੇ ਵੀ ਬਸੰਤ ਰਾਉ ਰਾਘੱਪਾ ਦੇ ਘਰ ਕਈ ਵਾਰ ਜਾਂਦਾ ਸੀ। ਹਰ ਵਾਰ ਉਹਨੂੰ ਖ਼ੂਬ ਖੁਆਇਆ-ਪਿਆਇਆ ਜਾਂਦਾ ਸੀ। ਉਹਨੂੰ ਕੁੱਝ ਅਜੀਬ-ਜਿਹਾ ਮਹਿਸੂਸ ਹੋਣ ਲੱਗਾ। ਰਾਘੱਪਾ ਦੀਆਂ ਗੱਲਾਂ ਨੀਰਸ ਹੁੰਦੀਆਂ ਜਾ ਰਹੀਆਂ ਸਨ।

ਰਾਘੱਪਾ ਨਾਟਕ ਦੀ ਗੱਲ ਹੀ ਨਹੀਂ ਸੀ ਚਲਾਉਂਦਾ। ਹਿੱਸੇ ਦੀ ਗੱਲ, ਬਸੰਤ ਦੇ ਚਲਾਉਣ 'ਤੇ ਵੀ ਉਹ ਉਸ ਤੋਂ ਬਚਣ ਦੀ ਕੋਸ਼ਿਸ਼ ਕਰਦਾ। ਬਸੰਤ ਨੂੰ ਹੈਰਾਨੀ ਹੋਈ ਕਿ ਰਾਘੱਪਾ ਕਿਉਂ ਇਉਂ ਭੱਜਣ ਦੀ ਕੋਸ਼ਿਸ਼ ਕਰਦਾ ਹੈ? ਕੀ ਉਹਦੇ ਲਈ, ਉਸ ਦੇ ਮਨ ਵਿਚ ਨਿਰਾਦਰ ਪੈਦਾ ਹੋ ਗਿਆ ਹੈ? ਖਿਲਾਉਣ-ਪਿਲਾਉਣ 'ਚ ਤਾਂ ਕੋਈ ਕਸਰ ਨਹੀਂ ਛੱਡਦਾ, ਪਰ ਗੱਲਾਂ 'ਚ ਪਹਿਲਾਂ ਵਾਂਗ, ਰਸਿਕਤਾ ਤੋਂ ਉਦਾਸੀਨ ਹੁੰਦਾ ਜਾ ਰਿਹਾ ਹੈ। ਅਜਿਹਾ ਕਿਉਂ? ਅਖ਼ੀਰ ਬਸੰਤ ਰਾਉ ਨੇ ਮਨ 'ਚ ਇਹ ਵਿਚਾਰਿਆ ਕਿ ਸ਼ਾਇਦ ਰਾਘੱਪਾ ਉਹਦੇ ਪਿਉ ਤੋਂ ਡਰਨ ਲੱਗ ਪਿਆ ਹੈ।

ਇਸ ਨਾਲ ਪਿਤਾ ਬਾਰੇ, ਉਹਦੇ ਮਨ 'ਚ ਹੋਰ ਵੀ ਆਦਰ ਵਧਿਆ। ਰਾਘੱਪਾ ਦੇ ਹੀ ਹੱਥ ਖਿਚ ਲੈਣ ਮਗਰੋਂ, ਘਰ ਵਿਚ ਹਿੱਸੇ ਵਗ਼ੈਰਾ ਵਰਗੀਆਂ ਊਟ-ਪਟਾਂਗ ਗੱਲਾਂ 'ਤੇ, ਉਹਨੇ ਮਾਂ ਨਾਲ ਕਦੇ ਚਰਚਾ ਨਾ ਕੀਤੀ। ਦੁਬਾਰਾ ਪਿੰਡ ਜਾਣ ਦੀ ਰੀਝ ਵੀ ਜ਼ਾਹਿਰ ਨਾ ਕੀਤੀ। ਸਿਨਮੇ ਲਈ ਵੀ ਮਾਂ ਤੋਂ ਜਿੰਨਾ ਮਿਲ ਸਕਦਾ ਸੀ, ਓਨਾ ਹੜੱਪ ਲੈਂਦਾ। ਹੇਠਲੇ ਦਰਜੇ 'ਚ ਬੈਠ ਕੇ, ਇਕ ਪਿਕਚਰ ਦੀ ਥਾਂ ਦੋ ਦੇਖਦਾ। ਪਿੰਡ 'ਚ, ਤਮਾਖੂ ਖਾਣ ਦੀ ਆਦਤ ਪੈ ਗਈ ਸੀ। ਇਸ ਲਈ ਇਹਨੀਂ ਦਿਨੀਂ ਚਾਹ-ਪਾਣੀ ਦਾ ਖ਼ਰਚ ਵੀ ਘੱਟ ਹੋ ਗਿਆ ਸੀ। ਉਹ ਘਰ 'ਚ, ਜਾਂ ਰਾਘੱਪਾ ਦੇ ਘਰ ਜਾਂ ਫਿਰ ਦੋਸਤਾਂ 'ਚ ਹੀ ਚਾਹ ਪੀਂਦਾ। ਇਕੱਲਿਆਂ ਚਾਹ ਲਈ ਦੁਕਾਨ 'ਤੇ ਜਾਣਾ ਘਟ ਗਿਆ।

ਡੇਸਾਈ ਜੀ ਨੇ ਵੇਣੱਕਾ ਨੂੰ ਆਖ ਰਖਿਆ ਸੀ, "ਬਸੰਤ ਹਿੱਸੇ, ਵਗ਼ੈਰਾ ਦੀ ਗੱਲ ਸ਼ਾਇਦ ਛੱਡ ਦੇਵੇਗਾ। 'ਜੇ ਉਹ ਹਿੱਸਾ ਦੁਆਉ, ਪਿੰਡ ਜਾਵਾਂਗਾ' ਵਗ਼ੈਰਾ ਆਖੇ ਤਾਂ ਮੈਨੂੰ ਦੱਸਣਾ। ਮੈਂ ਉਹਨੂੰ ਮਾਰਾਂ-ਕੁੱਟਾਂਗਾ ਨਹੀਂ। ਦੇਖਣਾ ਇਹ ਹੈ ਕਿ ਬਸੰਤ 'ਚ ਕੋਈ ਤਬਦੀਲੀ ਆਈ ਹੈ ਜਾਂ ਨਹੀਂ।...ਤੇਰਾ ਉਹਨੂੰ ਰਾਘੱਪਾ ਦੇ ਘਰ ਜਾਣੋ ਰੋਕਣਾ ਠੀਕ ਨਹੀਂ। ਮਨ੍ਹਾ ਕਰਨ 'ਤੇ ਉਹ ਸਾਥੋਂ ਲੁਕ ਕੇ ਜਾਏਗਾ। ਇੰਨੇ ਵੱਡੇ ਬੱਚੇ ਦੀ ਕਿੰਨੀ ਕੁ ਰਾਖੀ ਕੀਤੀ ਜਾ ਸਕਦੀ ਹੈ! ਉਹਦੇ ਉਥੇ ਜਾਣ 'ਤੇ ਵੀ, ਉਸ 'ਤੇ ਕੋਈ ਅਸਰ ਨਾ ਪਏ, ਅਜਿਹਾ ਪ੍ਰਬੰਧ ਕਰ ਦਿੱਤਾ ਹੈ। ਬਸੰਤ ਦੀ ਢਿੱਡ-ਪੀੜ ਦਾ ਇਲਾਜ ਮੈਂ ਰਾਘੱਪਾ ਦੀ ਅਜਵਾਇਣ ਖਿਲਾ ਕੇ ਕੀਤਾ ਹੈ। ਉਸ ਦਾ ਨਤੀਜਾ ਅਜੇ ਦੇਖਣਾ ਹੈ। ਉਹਨੂੰ ਰਾਘੱਪਾ ਦੇ ਘਰ ਜਾਣੋ ਵਰਜਣਾ ਨਾ, ਪਰ ਪਹਿਲਾਂ ਵਾਂਗ ਉਪੱਦਰ

ਕਰੇ ਤਾਂ ਮੈਨੂੰ ਦੱਸ ਦੇਣਾ।''

ਬਸੰਤ ਵਲੋਂ ਪੰਦਰਾਂ ਦਿਨ ਲੰਘ ਜਾਣ 'ਤੇ ਵੀ, ਕੋਈ ਗੱਲ ਨਾ ਸੁਣਨ 'ਤੇ, ਉਹਨਾਂ ਸੋਚਿਆ ਕਿ 'ਦਵਾਈ ਦਾ ਅਸਰ ਹੋਣ ਲੱਗਾ ਹੈ।'

ਸੱਚੀ-ਮੁੱਚੀਂ ਦਵਾ ਦਾ ਅਸਰ ਹੋਇਆ ਸੀ, ਪਰ ਦਰਦ ਦੂਸਰੇ ਪਾਸਿਉਂ ਦਿਖਾਈ ਦੇਣ ਲੱਗ ਪਿਆ ਸੀ। ਰਾਘੱਪਾ ਨੇ ਬਸੰਤ ਤੋਂ ਛੋਟੇ-ਮੋਟੇ ਫ਼ਾਇਦੇ ਉਠਾਉਣ ਦਾ ਵਿਚਾਰ ਛੱਡ ਦਿੱਤਾ ਸੀ। ਲਾਭ ਉਠਾਉਣਾ ਮੁਮਕਿਨ ਵੀ ਨਹੀਂ ਸੀ। ਬਸੰਤ ਜਦੋਂ ਸ਼ਹਿਰ 'ਚ ਹੀ ਰਹਿਣ ਲੱਗ ਪਿਆ ਸੀ, ਤਾਂ ਅਨਾਜ ਵੇਚਦਾ ਹੀ ਕੌਣ ? ਇਸ ਦੇ ਬਦਲੇ 'ਚ ਰਾਘੱਪਾ ਨੇ ਬਸੰਤ ਨੂੰ ਹੀ ਪੂਰੀ ਤਰ੍ਹਾਂ ਆਪਣੇ ਵੱਸ ਵਿਚ ਕਰ ਲੈਣ ਦੀ ਵਿਉਂਤ ਬਣਾਈ। ਚਾਹ-ਨਾਸ਼ਤੇ ਦਾ ਪ੍ਰਬੰਧ ਉਹਨੇ ਪਹਿਲਾਂ ਵਾਂਗ ਹੀ ਰਖਿਆ। ਇਕ-ਦੋ ਵਾਰੀ ਉਹ ਬਸੰਤ ਨਾਲ ਸਿਨਮੇ ਵੀ ਗਿਆ। ਹਰੇਕ ਵਾਰੀ ਚਾਹ ਲਿਆਉਣ ਦਾ ਕੰਮ ਸ਼ਾਂਤਾ ਦਾ ਸੀ। ਚਾਹ ਪੀਂਦਿਆਂ-ਪੀਂਦਿਆਂ ਰਾਘੱਪਾ ਸ਼ਾਂਤਾ ਦੇ ਚਾਹ ਬਣਾਉਣ ਦੀ ਤਾਰੀਫ਼ ਕਰਦਾ।

ਇਕ ਦਿਨ ਚੰਗਾ ਮੌਕਾ ਦੇਖ ਕੇ ਰਾਘੱਪਾ ਨੇ ਫੁੱਲਝੜੀ ਛੱਡੀ, ''ਬਸੰਤ, ਹੁਣ ਸਾਡੀ ਸ਼ਾਂਤਾ ਸਿਆਣੀ ਹੋ ਗਈ ਹੈ। ਉਹਦੇ ਵਿਆਹ ਬਾਰੇ ਮੈਨੂੰ ਸਮਝ ਨਹੀਂ ਪੈ ਰਹੀ। ਪਿੱਛੇ ਜਿਹੇ ਉਹਨੂੰ ਇਕ ਮੁੰਡਾ ਦਿਖਾਇਆ ਸੀ। ਮੁੰਡੇ ਨੇ ਤਾਂ ਸ਼ਾਂਤਾ ਨੂੰ ਪਸੰਦ ਕੀਤਾ ਹੈ...ਮੈਨੂੰ ਵੀ ਮੁੰਡਾ ਪਸੰਦ ਹੈ, ਪਰ ਅਜੀਬ ਗੱਲ ਦੇਖੋ, ਸ਼ਾਂਤਾ ਮੁੰਡੇ ਨੂੰ ਪਸੰਦ ਨਹੀਂ ਕਰ ਰਹੀ। ਦੇਖੋ, ਮੇਰੀ ਵੱਡੀ ਕੁੜੀ ਰਤਨਾ ਨੇ ਰਤਾ ਵੀ ਚੂੰ-ਚਰਾਂ ਕੀਤੇ ਬਿਨਾ, ਜਿਸ ਮੁੰਡੇ ਨੂੰ ਅਸੀਂ ਪਸੰਦ ਕੀਤਾ, ਉਸੇ ਨਾਲ ਵਿਆਹ ਕਰਾਉਣਾ ਮੰਨ ਲਿਆ। ਰਤਨਾ ਨੂੰ ਮੈਂ ਦੱਸਿਆ ਵੀ ਸੀ ਕਿ ਤੈਨੂੰ ਸੱਸ ਦੇ ਘਰ ਤਕਲੀਫ਼ ਹੋਵੇਗੀ, ਤੇਰੀ ਸੱਸ ਡੰਗ ਮਾਰਦੀ ਹੈ, ਤੈਨੂੰ ਕਸ਼ਟ ਦੇ ਸਕਦੀ ਹੈ, ਤੈਨੂੰ ਬਰਦਾਸ਼ਤ ਕਰਨਾ ਪਏਗਾ। ਪਰ ਮੁੰਡਾ ਸਾਨੂੰ ਪਸੰਦ ਹੈ। 'ਤੇਰੀ ਕੀ ਮਰਜ਼ੀ ਹੈ ?' ਇਹ ਪੁੱਛਿਆ ਵੀ ਸੀ। ਇਸ 'ਤੇ ਉਹ ਕੀ ਬੋਲੀ, ਤੈਨੂੰ ਪਤਾ ਹੈ...'ਮੇਰਾ ਵਿਆਹ ਕਰਨ ਵਾਲੇ ਤੁਸੀਂ ਹੋ ਤਾਂ ਮੈਨੂੰ ਕਾਹਦੀ ਸੋਚ-ਵਿਚਾਰ' ਅਜਿਹਾ ਉਹਨੇ ਸਪੱਸ਼ਟ ਕਰ ਦਿੱਤਾ ਸੀ। ਉਹ ਵੀ ਸਾਡੀ ਧੀ ਹੈ। ਉਸ ਵਿਚ ਅਤੇ ਇਹਦੇ ਵਿਚ ਵੱਧ-ਤੋਂ-ਵੱਧ ਪੰਜ-ਛੇ ਸਾਲ ਦਾ ਫ਼ਰਕ ਹੈ। ਪਰ ਸ਼ਾਂਤਾ ਅੱਜ-ਕੱਲ੍ਹ ਦੇ ਦੇਸ਼-ਭਗਤੀ-ਅੰਦੋਲਨ 'ਚ ਆਗੂ ਰਹਿ ਚੁੱਕੀ ਹੈ। ਕਹਿੰਦੀ ਹੈ, ''ਮੈਨੂੰ ਖਾਦੀ-ਪਹਿਨਣ ਵਾਲਾ ਮੁੰਡਾ ਚਾਹੀਦੈ, ਸਰਕਾਰੀ ਨੌਕਰ ਨਹੀਂ ਚਾਹੀਦਾ।'' ਹੱਠ ਕਰਦੀ ਹੈ। ਉਹ ਮੁੰਡਾ ਮੈਂ ਸਰਕਾਰੀ ਨੌਕਰ ਵੇਖ ਕੇ ਹੀ ਚੁਣਿਆ ਸੀ, ਪਰ ਇਹਨੇ ਤਾਂ ਇਕਦਮ ਇਨਕਾਰ ਹੀ ਕਰ ਦਿੱਤਾ। ਮੈਂ ਇਹਨੂੰ ਗ਼ਲਤ ਨਹੀਂ ਆਖਦਾ, ਰਤਨਾ ਦੀ ਗੱਲ ਵੀ ਇਕ ਤਰ੍ਹਾਂ ਠੀਕ ਹੀ ਸੀ। ਸ਼ਾਂਤਾ ਦੀ ਗੱਲ ਵੀ ਠੀਕ ਹੀ ਹੈ। ਦੇਖੋ, ਸਮੇਂ ਮੁਤਾਬਿਕ ਵਿਚਾਰ ਵੀ ਬਦਲਦੇ ਹਨ। ਅੱਜ ਦੇ ਜ਼ਮਾਨੇ 'ਚ ਦੇਸ਼-ਭਗਤੀ ਦੀ ਵੀ ਲੋੜ ਹੈ। ਤੇਰੀ ਕੀ ਰਾਏ ਹੈ ਬਸੰਤ ?''

''ਜੀ ਹਾਂ, ਲੋੜ ਤਾਂ ਹੈ।'' ਆਖ ਕੇ ਬਸੰਤ ਰਾਉ ਦੂਸਰੇ ਦਿਨ ਤੋਂ ਇਕ ਗਾਂਧੀ ਟੋਪੀ ਖ਼ਰੀਦਣ ਦਾ ਵਿਚਾਰ ਕਰਨ ਲੱਗਾ।

''ਮੈਂ ਤੇਰੇ ਨਾਲ ਇਸ ਲਈ ਜ਼ਿਕਰ ਕੀਤਾ ਕਿ ਤੇਰੇ ਬਹੁਤ ਸਾਰੇ ਦੋਸਤ ਹੈਨ।

ਕੋਈ ਚੰਗੇ ਘਰ ਦਾ ਮੁੰਡਾ, ਜਿਸ ਦੀ ਥੋੜ੍ਹੀ-ਬਹੁਤ ਜਾਇਦਾਦ ਵੀ ਹੋਵੇ; ਅਤੇ ਜੋ ਦੇਸ਼-ਭਗਤੀ ਦੀਆਂ ਗੱਲਾਂ ਕਰਦਾ ਹੋਵੇ; ਤੇਰੀ ਨਜ਼ਰ 'ਚ ਹੋਵੇ, ਤਾਂ ਦੱਸੀਂ। ਮੈਂ ਵੀ ਇਕ ਮੁੰਡਾ ਦੇਖ ਤਾਂ ਰਖਿਆ ਹੈ, ਉਹ ਵਰ ਵੀ ਚੰਗਾ ਹੈ। ਚੰਗਾ ਅਮੀਰ ਹੈ। ਚਹੁੰ ਹਲਾਂ ਦੀ ਖੇਤੀ ਹੈ। ਇਕ ਸਰਾਫ਼ੇ ਦੀ ਦੁਕਾਨ ਵੀ ਹੈ। ਪਰ ਵਰ-ਦੱਖਣਾ ਕਾਫ਼ੀ ਦੇਣੀ ਹੋਵੇਗੀ। ਉਸ ਤੋਂ ਮੈਂ ਡਰਦਾ ਨਹੀਂ। ਚਾਹੇ ਜਿੰਨੀ ਮਰਜ਼ੀ ਵਰ-ਦੱਖਣਾ ਮੰਗਣ ਵਾਲਾ ਵਰ ਕਿਉਂ ਨਾ ਹੋਵੇ, ਪਰ ਮੈਨੂੰ ਵਿਸ਼ਵਾਸ ਹੈ ਕਿ ਸਾਡੀ ਸ਼ਾਂਤਾ ਨੂੰ ਦੇਖਦਿਆਂ ਹੀ ਉਸ ਦਾ ਹੱਠ ਘੱਟ ਹੋ ਜਾਏਗਾ। ਕੁੱਝ ਵੀ ਹੋਵੇ, ਇਹਦਾ ਵਿਆਹ ਹੋ ਜਾਵੇ, ਤਾਂ ਸਾਡੀ ਚਿੰਤਾ ਮੁੱਕ ਜਾਵੇਗੀ। ਇਸ ਲਈ ਤੇਰੀ ਜਾਣ-ਪਛਾਣ ਦਾ ਕੋਈ ਚੰਗਾ ਜਿਹਾ ਮੁੰਡਾ ਹੋਵੇ, ਤਾਂ ਮੈਨੂੰ ਦੱਸੀਂ ਭਈ। ਮੇਰਾ ਸ਼ਾਗਿਰਦ ਹੋਣ ਦੇ ਨਾਤੇ, ਇੰਨੀ ਕੁ ਸੇਵਾ ਕਰ ਦੇਣੀ ਕੋਈ ਵੱਡੀ ਗੱਲ ਹੈ ਕੀ ? ਭਗਵਾਨ ਤੇਰਾ ਭਲਾ ਕਰੇਗਾ ਅਤੇ ਛੇਤੀ ਹੀ ਤੇਰਾ ਵੀ ਵਿਆਹ ਕਰ ਦੇਵੇਗਾ।" ਆਖ ਕੇ ਰਾਘੱਪਾ ਜ਼ੋਰ ਦੀ ਹੱਸ ਪਿਆ।

ਇਕ ਹੀ ਹਫ਼ਤੇ ਬਾਅਦ ਬਸੰਤ ਗਾਂਧੀ ਟੋਪੀ ਤੇ ਨਹਿਰੂ ਜੈਕਿਟ ਪਾਉਣ ਲੱਗ ਪਿਆ। ਉਹਨੂੰ ਵੇਖ ਕੇ ਵੇਣੂ ਬਾਈ ਸਮਝੀ ਕਿ ਬਸੰਤ ਵੀ ਆਪਣੇ ਭਰਾ ਅਚਿੱਉਤ ਦੇ ਰਾਹ 'ਤੇ ਚੱਲਣ ਲੱਗਾ ਹੈ। ਰਾਘੱਪਾ ਮਨ-ਹੀ-ਮਨ ਖ਼ੁਸ਼ ਹੋਇਆ ਅਤੇ ਉਹਨੇ ਦਿਲ ਹੀ ਦਿਲ 'ਚ ਆਖਿਆ, "ਡੇਸਾਈ ਤੂੰ ਮੇਰੇ ਹੱਥਾਂ 'ਚੋਂ ਬਾਹਰ ਨਹੀਂ, ਮੈਂ ਤੈਨੂੰ ਕੁਚਲ ਕੇ ਰੱਖ ਦਿਆਂਗਾ।"

## 32. ਗਜੇਂਦਰ-ਮੋਕਸ਼

ਸ਼ਾਲਿਗਰਾਮ ਦੀ ਪੂਜਾ ਨਾਲ ਘਰ 'ਚ ਜਿਹੜੀ ਸ਼ਾਂਤੀ ਪੈਦਾ ਹੋਈ ਸੀ, ਉਹ ਬਹੁਤੇ ਦਿਨ ਨਾ ਰਹੀ। ਘਰ 'ਚ ਮੁੜ ਤੋਂ ਝਗੜੇ ਹੋ ਗਏ। ਗੰਗੱਵਾ ਨੇ ਬਹੁਤ ਦਿਨ ਤੱਕ ਵੇਣੱਕਾ ਨੂੰ ਇਹ ਖੋਲ੍ਹ ਕੇ ਨਹੀਂ ਸੀ ਦੱਸਿਆ। ਉਹ ਇਹ ਸੋਚ ਕੇ ਸਹਿ ਜਾਂਦੀ ਕਿ ਅਜਿਹੀਆਂ ਸਭ ਗੱਲਾਂ ਦਾ ਸਭਨਾਂ ਨੂੰ ਪਤਾ ਹੀ ਹੁੰਦਾ ਹੈ। ਵੇਣੱਕਾ ਵੀ ਉਹਦੇ ਨਾਲ ਕੀ ਹਮਦਰਦੀ ਕਰ ਸਕਦੀ ਸੀ ? ਥੋੜ੍ਹੀ ਜਿਹੀ ਇਸ ਗੱਲ ਦੀ ਕਲਪਨਾ ਉਹਨੂੰ ਸੀ। ਹਰ ਰੋਜ਼ ਹੀ ਇਕੋ ਰਾਗ ਅਲਾਪਣ ਅਤੇ ਸੁਣਨ ਨਾਲ ਆਦਮੀ ਅੱਕ ਜਾਂਦਾ ਹੈ। ਪਤਾ ਨਹੀਂ ਕਦੋਂ ਅਤੇ ਕਿਸ ਵੇਲੇ ਵੇਣੱਕਾ ਉਹਦੀਆਂ ਗੱਲਾਂ ਤੋਂ ਅੱਕ ਜਾਏ। ਗੰਗੱਵਾ ਇਸੇ ਲਈ ਚੁੱਪ ਰਹਿੰਦੀ। ਇਸ ਤੋਂ ਇਲਾਵਾ ਇਕ ਗੱਲ ਇਹ ਵੀ ਸੀ ਕਿ ਡੇਸਾਈ ਜੀ ਨੇ ਹੀ ਵਿਚ ਪੈ ਕੇ ਇਹ ਵਿਆਹ ਕਰਵਾਇਆ ਸੀ, ਤਾਂ ਫਿਰ ਵਾਰ-ਵਾਰ ਸ਼ਿਕਾਇਤ ਪਹੁੰਚਾਣ ਦਾ ਮਤਲਬ ਉਹਨਾਂ 'ਤੇ ਹੀ ਇਲਜ਼ਾਮ ਲਾਉਣਾ ਹੁੰਦਾ।

ਗੰਗੱਵਾ ਨੂ ਇਸ ਗੱਲ ਦਾ ਡਰ ਸੀ ਕਿ ਇਸ ਤਰ੍ਹਾਂ ਕਿਤੇ ਉਹਨਾਂ ਨੂੰ ਦੁੱਖ ਨਾ ਪਹੁੰਚੇ।

ਇਧਰ ਵੇਣੱਕਾ ਨੂੰ ਵੀ ਪਤਾ ਸੀ ਕਿ ਸਾਰਿਆਂ ਦੇ ਘਰ ਦੇ ਚੁੱਲ੍ਹੇ ਮਿੱਟੀ ਦੇ ਹੀ ਹਨ। ਇਸ ਕਾਰਨ ਗੰਗੱਵਾ ਦੇ ਘਰ ਬਾਰੇ ਬਹੁਤੀ ਉਤਸੁਕਤਾ ਨਾ ਵਿਖਾ ਕੇ ਚੁੱਪ ਰਹਿੰਦੀ। ਕਦੇ-ਕਦੇ ਕੇਵਲ ਇੰਨਾ ਹੀ ਪੁੱਛ ਲੈਂਦੀ, "ਗੰਗੱਵਾ, ਘਰ 'ਚ ਤਾਂ ਸਭ ਠੀਕ-ਠਾਕ ਹੈ ਨਾ ?" ਗੰਗੱਵਾ ਇਸ ਦਾ ਮਤਲਬ ਇਹ ਲੈਂਦੀ ਕਿ ਸਿਹਤ ਬਾਰੇ ਪੁੱਛ ਰਹੀ ਹੈ, ਸੋ ਉੱਤਰ ਦੇ ਦਿੰਦੀ, "ਠੀਕ ਹੈ...ਕੱਲ੍ਹ ਕਿੱਟੀ ਨੂੰ ਜ਼ਰਾ ਜ਼ੁਕਾਮ ਹੋ ਗਿਆ ਸੀ।" ਵੇਣੱਕਾ ਨੂੰ ਵੀ ਇਸ ਗੱਲ ਦਾ ਕਾਫ਼ੀ ਅਨੁਭਵ ਸੀ ਕਿ ਘਰ 'ਚ ਜੋ ਕੁੱਝ ਹੁੰਦਾ ਹੈ, ਉਹ ਆਖ ਦੇਣਾ ਕਿੰਨਾ ਹਾਸੋ-ਹੀਣਾ ਹੁੰਦਾ ਹੈ। ਗੰਗੱਵਾ ਜਦੋਂ ਆਪਣੇ ਦੁੱਖ-ਸੁੱਖ ਦੱਸਦੀ, ਤਾਂ ਵੇਣੱਕਾ ਨੂੰ ਆਪਣੇ ਹੀ ਦੁੱਖ-ਸੁੱਖ ਬਹੁਤੇ ਨਜ਼ਰ ਆਉਂਦੇ। ਉਹ ਜੀਵਨ ਤੋਂ ਤੰਗ ਆ ਗਈ ਸੀ। ਇਕ ਹੋਰ ਉਪਵਾਸ, ਬਨਵਾਸ, ਜੇਲ੍ਹ ਨਾਲ ਜੂਝਣ ਵਾਲਾ ਅਚਿੱਉਤ। ਦੂਸਰੇ ਪਾਸੇ ਹਿੱਸਾ ਮੰਗਣ ਅਤੇ ਤਾਸ਼ ਖੇਡਣ ਤੇ ਸਿਨਮਾ ਦੇਖਣ ਦਾ ਸ਼ੌਕੀਨ ਬਸੰਤ। ਜਿੰਨਾ ਵੇਣੱਕਾ ਸੋਚਦੀ, ਓਨਾ ਹੀ ਅਨੁਭਵ ਕਰਦੀ ਕਿ ਅਮੀਰ ਲੋਕਾਂ ਨੂੰ ਮਿਲਣ ਵਾਲੇ ਸਭ ਦੁੱਖ ਉਹਨੂੰ ਵੀ ਸਨ। ਇਸ ਤਰ੍ਹਾਂ ਉਹਨਾ ਦੋਹਾਂ 'ਚ ਇਕ ਖ਼ਾਮੋਸ਼ ਸਮਝੌਤਾ ਜਿਹਾ ਹੋ ਗਿਆ ਸੀ ਕਿ ਉਹ ਆਪਣੇ ਸੁੱਖ-ਦੁੱਖ ਇਕ-ਦੂਸਰੀ ਨੂੰ ਬਹੁਤਾ ਨਹੀਂ ਦੱਸਣਗੀਆਂ।

ਉਹਨੀਂ ਦਿਨੀਂ ਗੰਗੱਵਾ ਦੇ ਸਾਹਮਣੇ ਉਹਦੀ ਸਹਿਣ-ਸ਼ਕਤੀ ਤੋਂ ਪਰ੍ਹੇ ਦੀਆਂ ਗੱਲਾਂ ਆਉਣ ਲੱਗੀਆਂ। ਸ਼ਾਲਿਗਰਾਮ ਦੀ ਕਿਰਪਾ ਨਾਲ, ਘਰ 'ਚ ਜੋ ਸ਼ਾਂਤੀ ਸਥਾਪਿਤ ਹੋਈ ਸੀ, ਉਹ ਕਿੱਟੀ ਦੇ ਡੇਸਾਈ ਜੀ ਪਾਸੋਂ ਆਪਣੀ ਵਰ-ਦੱਖਣਾ ਦੇ ਰੁਪਏ ਮੰਗਣ ਤੇ ਅਪਮਾਨਿਤ ਹੋ ਕੇ ਪਰਤਣ ਪਿੱਛੋਂ, ਟਿਕ ਨਹੀਂ ਸੀ ਸਕੀ। ਡੇਸਾਈ ਜੀ ਦੇ ਇੰਨੀ ਦ੍ਰਿੜ੍ਹਤਾ ਨਾਲ ਗੰਗੱਵਾ ਦੇ ਪੱਖ ਪੂਰਨ ਦੀ ਗੱਲ, ਵੇਣੱਕਾ ਦੇ ਮੂੰਹੋਂ ਸੁਣ ਕੇ ਉਹਨੂੰ ਸੰਤੋਖ ਹੋਇਆ। ਪਰ ਉਹਨੇ ਨਹੀਂ ਸੀ ਸੋਚਿਆ ਕਿ ਡੇਸਾਈ ਜੀ ਦਾ ਗ਼ੁੱਸਾ ਕਿੱਟੀ ਉਸ ਉੱਤੇ ਕੱਢੇਗਾ। ਰਾਘੱਪਾ ਅਤੇ ਕਿੱਟੀ ਦੀ ਕਾਰਸਤਾਨੀ ਨਾਲ ਡੇਸਾਈ ਜੀ ਨੂੰ ਜੋ ਨੁਕਸਾਨ ਪੁੱਜਾ ਸੀ, ਉਹ ਉਹਨਾਂ ਆਪਣੀ ਪਤਨੀ ਨੂੰ ਵੀ ਨਹੀਂ ਸੀ ਦੱਸਿਆ। ਬਸੰਤ ਦੇ ਰਾਘੱਪਾ ਕੋਲ ਅਨਾਜ ਵੇਚਣ ਵਾਲੀ ਗੱਲ ਦਾ ਵੇਣੱਕਾ ਨੂੰ ਪਤਾ ਸੀ, ਪਰ ਉਹਨੇ ਗੰਗੱਵਾ ਨਾਲ ਇਸ ਦਾ ਜ਼ਿਕਰ ਨਹੀਂ ਸੀ ਕੀਤਾ ਜਾਂ ਉਹਦਾ ਖ਼ਿਆਲ ਸੀ ਕਿ ਅਸੀਂ ਵਿਆਹ ਕਰਾਇਆ, ਸਾਨੂੰ ਹੀ ਭੁਗਤਣਾ ਪਏਗਾ। ਇਸ ਲਈ ਗੰਗੱਵਾ ਵੀ ਨਿਰਸੰਕੋਚ ਹਮੇਸ਼ਾ ਵਾਂਗ ਡੇਸਾਈ ਜੀ ਦੇ ਘਰ ਆਉਂਦੀ ਜਾਂਦੀ ਰਹੀ। ਸ਼ਾਲਿਗਰਾਮ ਵਾਲੀ ਘਟਨਾ ਤੋਂ ਬਾਅਦ, ਦਸ-ਵੀਹ ਦਿਨ ਤੱਕ ਕਿੱਟੀ ਮਾਂ ਦੀ ਸੁੱਖ-ਸਾਂਦ ਪੁੱਛਿਆ ਕਰਦਾ ਸੀ। ਇਸ ਤੋਂ ਜਲ ਕੇ ਰਤਨਾ ਅੰਦਰ-ਹੀ-ਅੰਦਰ ਕੁੜ੍ਹਿਆ ਕਰਦੀ ਸੀ। ਕੁੱਝ ਦਿਨ ਪਿੱਛੋਂ ਵਰ-ਦਖਣਾ ਦੀ ਗੱਲ 'ਤੇ ਕਿੱਟੀ ਨੂੰ ਝਾੜ ਪਈ। ਇਸ ਤੋਂ ਖਿਝ ਕੇ, ਕਿੱਟੀ ਮਾਂ ਦਾ ਨਿਰਾਦਰ ਕਰਨ ਲੱਗਾ। ਇਕ ਅੱਧ ਵਾਰ ਤਾਂ ਸੋਚ-ਸਮਝ ਛੱਡ ਕੇ, ਚੀਖ਼ਿਆ-ਚਿੱਲਾਇਆ ਵੀ।

ਰਾਘੱਪਾ ਦੀ ਕਰਤੂਤ ਨਾਲ ਡੇਸਾਈ ਨੂੰ ਨੁਕਸਾਨ ਪਹੁੰਚਾਣ 'ਚ ਸਹਿਯੋਗ ਦੇਣ

'ਤੇ, ਕਿੱਟੀ ਨੂੰ ਕੋਈ ਨਿੱਜੀ ਪ੍ਰਸੰਨਤਾ ਨਾ ਹੋਈ। ਉਹ ਤਾਂ ਸੰਸਾਰ ਦੀ ਰੀਤ ਸਮਝ ਕੇ ਉਸ ਕੰਮ ਲਈ ਤਿਆਰ ਹੋਇਆ ਸੀ, ਪਰ ਉਸ ਦੀ ਆਤਮਾ ਉਹਨੂੰ ਅੰਦਰੋ-ਅੰਦਰੀ ਕੁਰੇਦੀ ਜਾ ਰਹੀ ਸੀ। ਉਹਦਾ ਕਰਜ਼ਾ ਉੱਤਰਿਆ ਨਹੀਂ ਸੀ। ਵਿਆਜ ਦੇਣ ਤੋਂ ਛੁਟਕਾਰਾ ਨਹੀਂ ਸੀ ਮਿਲਿਆ। ਇਕ ਦਿਨ ਗੰਗੱਵਾ, ਜਦ ਭਗਵਾਨ ਦੇ ਸਾਹਮਣੇ ਪੋਥੀ ਖੋਲ੍ਹ ਕੇ ਬੈਠੀ ਸੀ, ਤਾਂ ਕਿੱਟੀ ਸੜਦਾ-ਭੁੱਜਦਾ ਉਹਦੇ ਸਾਹਮਣੇ ਵੀਹ ਰੁਪਏ ਦੀ ਭੰਨ-ਘਟ ਉਲੱਦ ਕੇ, ਉਬਲ ਪਿਆ, "ਤੇਰੇ ਨਾਂ 'ਤੇ ਇਹ ਵਿਆਜ ਭਰ ਰਿਹਾ ਹਾਂ।"

ਗੰਗੱਵਾ ਵੀ ਦੁਖੀ ਹੋਈ। "ਤੂੰ ਇਹ ਜ਼ਨਾਨੀਆਂ ਵਾਲੀਆਂ ਆਦਤਾਂ ਛੱਡ ਦੇ। ਇਹਨਾਂ ਤਿੰਨਾਂ-ਚਹੁੰ ਵਰ੍ਹਿਆਂ 'ਚ ਵਿਆਜ ਭਰ ਕੇ, ਨਾਲ ਹੀ ਸੌ-ਦੋ-ਸੌ ਰੁਪਏ ਮੂਲ ਦੇ ਵੀ ਨਹੀਂ ਚੁਕਾ ਸਕਦਾ ਸੈਂ ? ਤੂੰ ਇੰਨਾ ਕੁ ਲਾਹ ਕੇ, ਜੇ ਮੈਨੂੰ ਆਖਦਾ ਕਿ 'ਮਾਂ ਮੈਂ ਇੰਨਾ ਲਾਹ ਦਿੱਤਾ ਹੈ, ਚਲੋ, ਹੋਰ ਵੀ ਲਾਹ ਦਿਆਂਗਾ' ਅਤੇ ਮੈਥੋਂ ਮੰਗਦਾ, ਤਾਂ ਕੀ ਮੈਂ 'ਨਾਂਹ' ਕਰ ਦਿੰਦੀ ? ਕਮਾਈ 'ਚ ਪੂਰੀ ਨਹੀਂ ਪੈਂਦੀ ਆਖ ਕੇ ਰੋਨਾ ਏਂ। ਮੇਰੇ ਪਾਸ ਤਾਂ ਇੰਨਾ ਵੀ ਨਹੀਂ ਸੀ, ਪਰ ਕੀ ਮੈਂ ਘਰ ਨਹੀਂ ਚਲਾਇਆ ? ਪੁੱਛ ਚਹੁੰ ਬੰਦਿਆਂ ਨੂੰ। ਲੜਾਈ ਦੇ ਦਿਨਾਂ 'ਚ ਜਦ ਰੁਪਏ ਦੀ ਸੇਰ ਜਵਾਰ ਸੀ, ਤਾਂ ਮੈਂ ਅੱਧੀ ਭੁੱਖੀ ਰਹਿ ਕੇ ਵੀ, ਤੈਨੂੰ ਖੁਆਇਆ। ਤੈਨੂੰ ਸਕੂਲ ਭੇਜਣ 'ਚ ਕੋਈ ਕਸਰ ਨਹੀਂ ਰੱਖੀ। ਹੁਣ ਤੈਨੂੰ ਤਨਖ਼ਾਹ ਮਿਲਦੀ ਏ, ਤਾਂ ਵੀ ਤੁਹਾਡੀ ਪੂਰੀ ਨਹੀਂ ਪੈਂਦੀ ? ਹੁਣ ਤੇਰੇ 'ਤੇ ਕਿਹੜਾ ਅਜਿਹਾ ਬੋਝ ਆ ਪਿਆ ਹੈ, ਜਿਸ ਨੂੰ ਤੂੰ ਨਜਿੱਠ ਨਹੀਂ ਪਾ ਰਿਹਾ ? ਉਹ ਇਕੱਲੀ ਹੀ ਤਾਂ ਹੈ।"

ਗੰਗੱਵਾ ਦੀਆਂ ਗੱਲਾਂ ਦੇ ਦੋ-ਦੋ ਮਤਲਬ ਲਗਾਉਣ ਵਾਲੇ ਕਿੱਟੀ ਅਤੇ ਰਤਨਾ ਨੂੰ ਇਹ ਸਭ ਗੱਲਾਂ ਮਾੜੀਆਂ ਲੱਗੀਆਂ। ਇਹਨਾਂ 'ਚੋਂ ਵੀ ਆਖ਼ਰੀ ਵਾਕ ਦਿਲ 'ਚ ਚੁੱਭ ਗਿਆ। ਕਿੱਟੀ ਨੇ ਇਹੀ ਸਮਝਿਆ ਕਿ ਮਾਂ ਨੇ ਉਹਦੇ ਮਨ ਨੂੰ ਦੁਖਾਉਣ ਲਈ, ਇਹ ਗੱਲ ਆਖੀ ਹੈ। ਉਸ 'ਚ ਉਹਦੇ ਔਲਾਦ-ਹੀਣ ਹੋਣ ਵਲ ਇਸ਼ਾਰਾ ਵੀ ਹੈ। ਇਸ ਲਈ, ਉਹਨੇ ਵੀ ਉਹਨੂੰ ਦੁਖੀ ਕਰਨ ਲਈ ਆਖਿਆ, "ਤੁਹਾਡੇ ਸਾਰਿਆਂ ਦੇ ਢਿੱਡ ਭਰਨ 'ਚ ਹੀ ਉਡ ਜਾਂਦੀ ਹੈ।"

ਗੰਗੱਵਾ ਗਰਜੀ, "ਮੇਰੇ ਪੇਟ ਭਰਨ ਦੀ ਗੱਲ ਛੱਡੋ। ਮੈਨੂੰ ਤੇਰੀ ਰੋਟੀ ਨਹੀਂ ਚਾਹੀਦੀ। ਅੱਜ ਤੋਂ ਤੂੰ ਆਪਣੀ ਨੌਕਰੀ ਛੱਡ ਦੇ, ਤੈਨੂੰ ਤੇ ਤੇਰੀ ਰੰਨ ਦੋਹਾਂ ਨੂੰ ਬਿਠਾ ਕੇ ਖੁਆ ਸਕਦੀ ਹਾਂ।"

ਗੰਗੱਵਾ ਨੂੰ ਇੰਨੀ ਗੱਲ ਕਹਿਣ ਲਈ ਬੜਾ ਯਤਨ ਕਰਨਾ ਪਿਆ। 'ਮੇਰੇ ਕੱਪੜੇ-ਲੀੜੇ ਬਾਹਰ ਸੁੱਟ ਦੇ, ਮੈਂ ਤੇਰੇ ਘਰ 'ਚ ਨਹੀਂ ਰਹਾਂਗੀ। ਗਾਣਾਪੁਰ ਚਲੀ ਜਾਵਾਂਗੀ', ਇਹ ਆਖਣ ਨੂੰ ਉਹਦਾ ਮਨ ਕੀਤਾ, ਪਰ ਉਹਨੇ ਯਤਨ ਕਰ ਕੇ, ਆਪਣੇ ਆਪ ਨੂੰ ਰੋਕ ਲਿਆ। ਕੁੱਝ ਵੀ ਹੋ ਜਾਵੇ, 'ਇਹ ਘਰ ਨਹੀਂ ਛੱਡਣਾ' ਇਹ ਪ੍ਰਤਿੱਗਿਆ ਉਹਨੂੰ ਯਾਦ ਆ ਗਈ।

ਉਸ ਦਿਨ ਗੰਗੱਵਾ ਨੇ ਰੋਟੀ ਨਾ ਖਾਧੀ। ਕਿੱਟੀ ਵੀ ਗੁੱਸੇ 'ਚ ਦਫਤਰ ਚਲਿਆ ਗਿਆ। ਸ਼ਾਮ ਤੱਕ ਵੀ ਗੰਗੱਵਾ ਨੇ ਰੋਟੀ ਨਾ ਖਾਧੀ। ਉਸੇ ਤਰ੍ਹਾਂ ਰਤਨਾ ਨੇ ਵੀ ਖਾਣਾ ਨਾ ਖਾਧਾ। ਉਹਨਾਂ ਦੇ ਲੜਾਈ-ਝਗੜੇ ਨਾਲ ਸਾਰਾ ਆਲਾ-ਦੁਆਲਾ ਹੀ

ਦੰਗ ਰਹਿ ਗਿਆਂ। ਜਦ ਕਿੱਟੀ ਸ਼ਾਮ ਨੂੰ ਘਰ ਮੁੜਿਆ, ਤਾਂ ਉਹਨੇ ਮਾਂ ਨੂੰ ਭਗਵਾਨ ਦੀ ਤਸਵੀਰ ਸਾਹਮਣੇ ਚਟਾਈ ਵਿਛਾ ਕੇ, ਲੇਟੀ ਹੋਈ ਦੇਖਿਆ। ਪਤਨੀ ਬੋਲੀ, "ਉਹਨਾਂ ਖਾਣਾ ਨਹੀਂ ਖਾਧਾ। ਇਸ ਲਈ ਮੈਂ ਵੀ ਨਹੀਂ ਖਾਧਾ। ਕੀ ਮੈਨੂੰ ਭੁੱਖਿਆਂ ਰਹਿਣਾ ਨਹੀਂ ਆਉਂਦਾ ?"

ਕਿੱਟੀ ਘਬਰਾ ਕੇ, ਮਾਂ ਦੇ ਕੋਲ ਗਿਆ ਅਤੇ ਆਖਣ ਲੱਗਾ, "ਮਾਂ, ਮੈਥੋਂ ਗ਼ਲਤੀ ਹੋਈ। ਪੈਸੇ ਜਾਂਦੇ ਦੇਖ ਕੇ ਮੈਨੂੰ ਦੁੱਖ ਹੋਇਆ ਸੀ, ਸਹਿ ਨਹੀਂ ਸਕਿਆ।" ਬਹੁਤ ਦਿਲਾਸਾ ਦੇਣ ਮਗਰੋਂ, ਗੰਗੱਵਾ ਨੇ ਉੱਠ ਕੇ ਰੋਟੀ ਖਾਧੀ।

ਕਿੱਟੀ ਭਾਵੇਂ ਇਹ ਗੱਲਾਂ ਭੁਲ ਗਿਆ, ਪਰ ਰਤਨਾ ਸੱਸ ਦੀਆਂ ਗੱਲਾਂ ਨਾ ਭੁਲ ਸਕੀ। ਰੋਜ਼-ਰੋਜ਼ ਦੀ ਖਟ-ਪਟ ਦੇ ਕਾਰਨ ਰਤਨਾ ਦੇ ਮਨ 'ਚ, ਗੰਗੱਵਾ ਲਈ ਜੋ ਡਰ ਸੀ, ਉਹ ਵੀ ਜਾਂਦਾ ਰਿਹਾ। ਉਹਦੇ ਲਈ ਤਿਰਸਕਾਰ ਵੀ ਵਧ ਗਿਆ। ਉਹ ਸੋਚਦੀ, "ਮੇਰੇ ਪਤੀ ਨੂੰ ਉਹਨੇ ਪਾਲਿਆ, ਤਾਂ ਇਸ ਦਾ ਮਤਲਬ ਇਹ ਤਾਂ ਨਹੀਂ ਕਿ ਮੈਂ ਸਦਾ ਡਰਦੀ ਹੀ ਰਹਾਂ। ਇੰਨਾ ਦੁੱਖ ਝੱਲ ਕੇ, ਜਿਸ ਸੱਸ ਨੇ ਉਹਨਾਂ ਨੂੰ ਪਾਲਿਆ ਹੈ, ਅੱਜ ਉਹੀ ਅਜਿਹੀਆਂ ਗੱਲਾਂ ਕਿਉਂ ਕਰਦੀ ਹੈ, ਜਿਹਨਾਂ ਨਾਲ ਉਹਨਾਂ ਦੀ ਇੱਜ਼ਤ ਘਟਦੀ ਹੈ। ਮੇਰੇ ਬੱਚੇ ਨਹੀਂ, ਤਾਂ ਇਸ ਵਿਚ ਮੇਰਾ ਕੀ ਦੋਸ਼ ? ਉਸ ਲਈ ਵੀ ਮੈਨੂੰ ਤਾਨ੍ਹੇ ਦੇਣੇ ਚਾਹੀਦੇ ਨੇ ?" ਇਹਨਾਂ ਵਿਚਾਰਾਂ ਕਾਰਨ ਰਤਨਾ ਉਸ ਦਿਨ ਤੋਂ ਬਾਅਦ ਹੋਰ ਵੀ ਜ਼ੋਰ-ਸ਼ੋਰ ਨਾਲ ਸੱਸ ਦੀ ਵਿਰੋਧਤਾ ਕਰਨ ਲੱਗੀ।

ਘਰ 'ਚ ਕਿੱਟੀ ਦੀ ਜੇਬ 'ਚ ਰਖੇ ਪੈਸੇ ਗ਼ਾਇਬ ਹੋਣ ਲਗੇ। ਕਿੱਟੀ ਸਮਝ ਨਾ ਸਕਿਆ ਕਿ ਕਿਸ ਨੂੰ ਆਖਿਆ ਜਾਵੇ। ਆਂਢੀਆਂ-ਗੁਆਂਢੀਆਂ ਨਾਲ ਰਤਨਾ ਖ਼ੂਬ ਖੁੱਲ੍ਹ ਕੇ ਗੱਲਾਂ ਕਰਦੀ ਅਤੇ ਉਹਨੇ ਇਹ ਗੱਲ ਧੁਮਾਣ ਦਾ ਯਤਨ ਵੀ ਕੀਤਾ ਕਿ ਉਹਦੀ ਸੱਸ ਨੇ ਕੁਝ ਟੂਣੇ-ਟਾਮਣ ਕਰਾ ਕੇ, ਉਸਦੀ ਭੁੱਖ ਬੰਨ੍ਹ ਦਿਤੀ ਹੈ। ਗੁਆਂਢੀਆਂ ਨੂੰ ਇਸ ਗੱਲ 'ਚ ਬੜਾ ਮਜ਼ਾ ਆਇਆ। ਰਤਨਾ ਨੂੰ ਦੁਪਹਿਰ ਨੂੰ ਬੁਲਾ ਕੇ ਉਹਦੇ ਨਾਲ ਦੋ ਮਿੱਠੀਆਂ-ਮਿੱਠੀਆਂ ਗੱਲਾਂ ਕਰ ਕੇ, ਹਮਦਰਦੀ ਦਿਖਾ ਕੇ, ਉਹਦੇ ਮੂੰਹੋਂ ਇਹ ਗੱਲਾਂ ਸੁਣਦੇ। ਇਹ ਖ਼ਬਰ ਗੰਗੱਵਾ ਦੇ ਕੰਨੀਂ ਪੈਂਦਿਆਂ ਹੀ, ਉਹਨੇ ਕਿੱਟੀ ਦੇ ਸਾਹਮਣੇ ਰਤਨਾ ਨੂੰ ਬਿਠਾ ਕੇ ਪੁੱਛਿਆ, "ਕਿਹੜੇ ਸਾਧ ਜਾਂ ਸਿਆਣੇ ਤੋਂ ਮੈਂ ਕਦੋਂ ਟੂਣਾ-ਟੋਟਕਾ ਕਰਾਇਆ ਸੀ ?" ਕਿੱਟੀ ਲਈ ਦੋਹਾਂ 'ਚੋਂ ਕਿਸੇ ਨੂੰ ਵੀ ਸਮਝਾਉਣਾ ਔਖਾ ਹੋ ਗਿਆ। ਰਤਨਾ ਨੇ ਸਹੁੰ ਖਾ ਕੇ ਆਖਿਆ ਕਿ ਉਹਨੇ ਅਜਿਹੀ ਗੱਲ ਨਹੀਂ ਆਖੀ। ਹੁਣ ਗਵਾਹ ਦੀ ਲੋੜ ਪਈ। ਗੰਗੱਵਾ ਆਪਣੀ ਗਵਾਹੀ ਲਈ ਕਾਸ਼ੀ ਦੀ ਮਾਂ ਨੂੰ ਬੁਲਾ ਲਿਆਈ। ਕਾਸ਼ੀ ਦੀ ਮਾਂ ਨੇ ਨਾਟਕ ਨੂੰ ਬੜੇ ਮਜ਼ੇ ਨਾਲ ਵੇਖਿਆ ਅਤੇ ਕਿਸੇ ਦਾ ਵੀ ਪੱਖ ਨਾ ਕਰ ਕੇ, ਇਹ ਗੱਲ ਦੂਸਰੇ ਲੋਕਾਂ ਨੂੰ ਸੁਣਾਉਣ ਲਈ ਉਥੋਂ ਖਿਸਕ ਗਈ। ਹੁਣ ਤੱਕ ਰਤਨਾ ਪਤੀ ਦੇ ਹੁਕਮ ਨਾਲ ਝਗੜਾ ਮਿਟਾਉਣ ਲਈ ਆਪਣੀ ਗ਼ਲਤੀ ਨਾ ਹੋਣ 'ਤੇ ਵੀ 'ਗ਼ਲਤੀ ਹੋ ਗਈ' ਆਖ ਦਿਆ ਕਰਦੀ ਸੀ। ਪਰ ਅੱਜ ਉਹਨੇ 'ਗ਼ਲਤੀ ਹੋ ਗਈ' ਆਖਣੋਂ ਸਾਫ਼ 'ਨਾਂਹ' ਕਰ ਦਿਤੀ।

ਇਕ ਦਿਨ ਕਿੱਟੀ ਢਾਈ ਸੇਰ ਗੁੜ ਘਰ ਲਈ ਲੈ ਕੇ ਆਇਆ। ਤ੍ਰਿਕਾਲਾਂ ਤੱਕ ਉਹਦੇ ਵਿਚੋਂ ਇਕ ਵੱਡਾ ਢੇਲਾ ਗ਼ਾਇਬ ਹੋ ਗਿਆ। ਨੂੰਹ ਆਖ ਰਹੀ ਸੀ ਕਿ

ਸੱਸ ਘਰ ਦੀਆਂ ਚੀਜ਼ਾਂ ਕਿਸੇ ਨੂੰ ਵੇਚ ਦਿੰਦੀ ਹੈ। ਸੱਸ ਦਾ ਕਹਿਣਾ ਸੀ ਕਿ ਨੂੰਹ ਝੋਲੇ ਵਿਚ ਚੀਜ਼ਾਂ ਲੁਕਾ ਕੇ, ਆਪਣੇ ਪਿਉ ਦੇ ਘਰ ਪਹੁੰਚਾ ਦਿੰਦੀ ਹੈ। ਇਸ ਤਰ੍ਹਾਂ ਇਕ-ਦੂਜੇ 'ਤੇ ਇਲਜ਼ਾਮ-ਤਰਾਸ਼ੀ ਤੋਂ ਬਾਅਦ, ਰਤਨਾ ਨੇ ਪਤੀ ਦੇ ਕੰਨ ਵਿਚ ਹੌਲੀ ਜਿਹੀ ਇਹ ਸ਼ੱਕ ਜ਼ਾਹਿਰ ਕੀਤਾ ਕਿ ਸੱਸ ਦੇ ਤਹਿ ਕੀਤੇ ਹੋਏ ਸੁੱਚੇ ਕਪੜਿਆਂ ਦੇ ਥੱਲੇ, ਕੋਈ ਉੱਭਰੀ ਜਿਹੀ ਚੀਜ਼ ਜਾਪਦੀ ਹੈ। ਚੁੱਕ ਕੇ ਵੇਖਣ 'ਤੇ ਉਹਨਾਂ ਥੱਲੇ, ਗੁੜ ਦਾ ਇਕ ਵੱਡਾ ਸਾਰਾ ਟੁੱਕੜਾ ਰਖਿਆ ਮਿਲਿਆ। ਫਿਰ ਤਕਰਾਰ ਸ਼ੁਰੂ ਹੋ ਗਿਆ। ਗੰਗੱਵਾ ਬੋਲੀ, "ਮੈਨੂੰ ਬਦਨਾਮ ਕਰਨ ਲਈ, ਇਹ ਨੂੰਹ ਦੀ ਕਰਤੂਤ ਹੈ।" ਇਸ 'ਤੇ ਰਤਨਾ ਬੋਲੀ, "ਸੁੱਚੇ ਕਪੜੇ ਮੈਂ ਕਿਉਂ ਛੋਹਣ ਲੱਗੀ, ਬਾਂਝ ਆਖ-ਆਖ ਕੇ ਮੈਨੂੰ ਪਹਿਲਾਂ ਹੀ ਅਛੂਤ ਬਣਾ ਛਡਿਆ ਹੈ।" ਤਾਂ ਗੰਗੱਵਾ ਨੇ ਆਖਿਆ, "ਜੇ ਛੂਆ-ਛੂਤ ਦਾ ਹੀ ਧਿਆਨ ਹੁੰਦਾ, ਤਾਂ ਅਜਿਹਾ ਹੁੰਦਾ ਹੀ ਕਿਉਂ?" ਤਦ ਰਤਨਾ ਜ਼ੋਰ ਨਾਲ ਬੋਲ ਉੱਠੀ, "ਤੂੰ ਆਪ ਤਾਂ ਛੂਆ-ਛੂਤ ਦਾ ਬਹੁਤ ਧਿਆਨ ਰਖਦੀ ਏਂ ਨਾ! ਪਰ ਰਾਤ ਨੂੰ ਆਪਣੀ ਬੇਹੀ 'ਬੁੱਕਰੀ' ਕਿਉਂ ਖਾ ਲਈ?"

ਆਪਣੀ ਗੱਲ ਨੂੰ ਸਹੀ ਸਾਬਤ ਕਰਨ ਲਈ, ਝੂਠ ਬੋਲਿਆ ਜਾ ਸਕਦਾ ਹੈ, ਪਰ ਰਤਨਾ ਦੀ ਆਖ਼ਰੀ ਗੱਲ ਬਹੁਤ ਹੀ ਅਸਹਿ ਸੀ। ਗੰਗੱਵਾ ਇਸ ਝੂਠੇ ਦੋਸ਼ ਤੋਂ ਦੁਖੀ ਹੋ ਗਈ। ਉਹ ਬਿਨਾ ਕੋਈ ਉੱਤਰ ਦਿਤੇ, ਖਾਣਾ ਛੱਡ ਕੇ ਬਹਿ ਗਈ। ਕਿੱਟੀ ਨੇ ਪਹਿਲਾਂ ਪਤਨੀ ਕੋਲੋਂ 'ਗ਼ਲਤੀ ਹੋ ਗਈ' ਅਖਵਾਉਣ ਦੀ ਕੋਸ਼ਿਸ਼ ਕੀਤੀ। ਬਹੁਤ ਜ਼ੋਰ ਦੇਣ 'ਤੇ ਵੀ ਰਤਨਾ ਤਿਆਰ ਨਾ ਹੋਈ। 'ਜਦ ਗੱਲ ਠੀਕ ਹੈ, ਤਾਂ ਮੈਂ ਕਿਉਂ ਗ਼ਲਤੀ ਮੰਨਾਂ' ਆਖ ਕੇ ਉਹ ਆਕੜ ਗਈ। ਪਤਨੀ ਦੀ ਵਿਰੋਧਤਾ ਤੋਂ ਹਾਰ ਕੇ, ਕਿੱਟੀ ਨੇ ਆਖ਼ਿਰ ਮਾਂ ਨੂੰ ਤਸੱਲੀ ਦੇਣ ਦਾ ਯਤਨ ਕੀਤਾ। ਉਹਨੇ ਉਸਨੂੰ ਰੋਟੀ ਖਾ ਲੈਣ ਦਾ ਨੋਟਿਸ ਜਿਹਾ ਜਾਰੀ ਕਰ ਦਿਤਾ। ਪਤਨੀ ਨੂੰ ਤਾਂ ਉਹਨੇ ਪਿਆਰ ਨਾਲ ਆਖਿਆ ਸੀ ਅਤੇ ਮਾਂ ਨੂੰ ਹੁਕਮ ਦਿਤਾ, ਤਾਂ ਗੰਗੱਵਾ ਭਲਾ ਇਹਨੂੰ ਕਿਵੇਂ ਬਰਦਾਸ਼ਤ ਕਰਦੀ! "ਮੇਰੇ 'ਤੇ ਹੁਕਮ ਚਲਾਉਣ ਵਾਲਾ ਤੂੰ ਹੁੰਦਾ ਕੌਣ ਹੈਂ? ਬਹੁਤ ਦਿਨ ਹੋ ਗਏ ਚੁੱਪ-ਚੁਪੀਤੇ ਸਹਿੰਦਿਆਂ-ਸਹਿੰਦਿਆਂ। ਹੁਣ ਮੈਂ ਚੁੱਪ ਨਹੀਂ ਰਹਾਂਗੀ। ਗੋਪੱਣਾ ਤੋਂ ਪੁੱਛਦੀ ਹਾਂ, ਹੁਣ ਕੀ ਕਰਨਾ ਚਾਹੀਦੈ।" ਇਹ ਆਖ ਕੇ ਡੇਸਾਈ ਜੀ ਦੇ ਘਰ ਪੁੱਜ ਗਈ। ਉਸ ਵੇਲੇ ਦੁਪਹਿਰ ਦੇ ਤਿੰਨ ਵਜੇ ਸਨ।

"ਗੋਪੱਣਾ ਤੈਨੂੰ ਪਤਾ ਹੀ ਹੈ ਕਿ ਜੇ ਮੈਂ ਅੱਜ ਕਿੱਟੀ ਦਾ ਸਾਥ ਛੱਡ ਦਿਆਂ, ਤਾਂ ਰਾਘੱਪਾ ਉਹਨੂੰ ਰਿੱਛ ਬਣਾ ਕੇ ਨਚਾਏਗਾ। ਇਸੇ ਕਾਰਨ, ਮੈਂ ਹੁਣ ਤੱਕ ਉਹਦੇ ਨਾਲ ਕੱਟਦੀ ਰਹੀ। ਉਹਦੇ ਲੱਤ ਮਾਰਨ 'ਤੇ ਵੀ ਘਰ ਦੀ ਚੁਗਾਠ ਫੜ ਕੇ, ਉਥੇ ਹੀ ਬੈਠੀ ਰਹੀ। ਤੂੰ ਹੀ ਦਸ, ਹੁਣ ਮੈਂ ਜੀ ਕੇ ਕੀ ਲੈਣਾ ਹੈ? ਪੁੱਤ ਨੂੰ ਵੱਡਾ ਕੀਤਾ, ਵਿਆਹ ਕਰ ਦਿਤਾ। ਪੋਤੇ-ਪੋਤੀਆਂ ਦਾ ਮੂੰਹ ਦੇਖਣ ਦੀ ਰੀਝ ਸੀ...ਪਰ ਭਗਵਾਨ ਦੀ ਮਰਜ਼ੀ ਨਹੀਂ। ਉਹ ਗੱਲ ਜਾਣ ਦਿਉ। ਮੈਂ ਕਦੇ ਇਹ ਨਹੀਂ ਸੀ ਸੋਚਿਆ ਕਿ ਅਜਿਹਾ ਹੋ ਜਾਵੇਗਾ। ਪਿਛਲੀ ਵਾਰ ਜਿਵੇਂ ਕਾਸ਼ੀ ਲੈ ਗਏ ਸੀ, ਉਵੇਂ ਹੀ ਇਕ ਵਾਰ ਬੱਦਰੀਨਾਥ ਲੈ ਚਲਣਾ ਭਰਾਵਾ। ਭਗਵਾਨ ਦੇ ਦਰਸ਼ਨ ਕਰਾਂਗੀ। ਗੰਗਾਮਾਈ ਉਥੇ ਹੀ ਵਗਦੀ ਹੈ। ਉਥੇ ਹੀ ਕਿਤੇ ਪਹਾੜ ਤੋਂ ਉਸ ਵਿਚ ਛਾਲ ਮਾਰ ਕੇ ਇਸ

ਨਾਰੀ ਜਨਮ ਤੋਂ ਛੁਟਕਾਰਾ ਪਾ ਲਵਾਂਗੀ। ਇਸ ਜੀਵਨ ਤੋਂ ਮੇਰਾ ਜੀਅ ਭਰ ਗਿਐ।" ਇੰਨਾ ਆਖ ਕੇ ਗੰਗੱਵਾ ਰੋ ਪਈ।

ਗੰਗੱਵਾ ਨੂੰ ਇਸ ਗੱਲ ਦਾ ਸੰਦੇਹ ਸੀ ਕਿ ਕਿੱਟੀ ਹੁਣ ਡੇਸਾਈ ਜੀ ਨੂੰ ਵੀ ਕੁਝ ਨਹੀਂ ਸਮਝਦਾ। ਡੇਸਾਈ ਜੀ ਦੇ ਬੁਲਾਉਣ 'ਤੇ, ਜੇ ਉਹ ਨਾ ਆਇਆ, ਤਾਂ ਉਹਨਾਂ ਦੀ ਕੀ ਇੱਜ਼ਤ ਰਹੇਗੀ ? ਇਸ ਲਈ ਉਹਨੇ ਆਪਣੇ ਆਪ ਨੂੰ ਰੋਕ ਲਿਆ। ਪਿਛਲੇ ਦੋ ਵਰ੍ਹਿਆਂ ਦੇ ਸਾਰੇ ਅਨੁਭਵਾਂ ਅਤੇ ਅੰਤਿਮ ਘਟਨਾ ਨੂੰ ਵਿਸਥਾਰ ਨਾਲ ਦੱਸਣ ਤੋਂ ਬਾਅਦ, ਉਹ ਬੋਲੀ, "ਇੰਨੇ ਦਿਨਾਂ ਤੋਂ ਸੱਭ ਛੁਪਾਈ ਬੈਠੀ ਸਾਂ। ਅੱਜ ਤੁਹਾਡੇ ਸਾਹਮਣੇ ਸੱਭ ਦਸਣ ਦਾ ਮਨ ਹੋਇਆ, ਸੋ ਆਖ ਦਿੱਤਾ। ਤੂੰ ਕੁਝ ਹੀ ਮਨ 'ਚ ਨਾ ਰੱਖਣਾ ਵੀਰਾ। ਉਸਤੋਂ ਛੁੱਟ ਹੋਰ ਮੇਰਾ ਕੌਣ ਹੈ ?...ਮੈਂ ਫ਼ਿਰ ਜਾਂਦੀ ਹਾਂ, ਚਾਹੇ ਭੁੱਖਾ ਰੱਖੇ ਜਾਂ ਬਨਵਾਸ ਦੇ ਦੇਵੇ। ਮੈਂ ਘਰ 'ਚ ਹੀ ਮਰਾਂਗੀ।"

ਡੇਸਾਈ ਜੀ ਨੇ ਉਹਨੂੰ ਜਾਣ ਨਾ ਦਿਤਾ। ਆਖਣ ਲੱਗੇ, "ਗੰਗੱਵਾ ਤੂੰ ਡਰ ਨਾ। ਤੂੰ ਏਥੇ ਹੀ ਨਹਾ ਲੈ ਅਤੇ ਥੋੜ੍ਹੇ ਚਾਉਲ ਅਤੇ 'ਝੁਣਕੀ'* ਬਣਾ ਕੇ ਖਾ ਲੈ। ਮੈਂ ਅਜਿਹਾ ਪ੍ਰਬੰਧ ਕਰਦਾ ਹਾਂ ਕਿ ਕੱਲ੍ਹ ਤੇਰਾ ਪੁੱਤ ਤੇ ਨੂੰਹ ਤੇਰੇ ਪੈਰੀਂ ਪੈ ਕੇ, ਤੈਨੂੰ ਘਰ ਲੈ ਜਾਣਗੇ।"

ਗੰਗੱਵਾ ਦੇ ਮਨ ਵਿਚ ਸ਼ੱਕ ਸੀ। ਅੱਜ ਮੈਂ ਏਥੇ ਰਹਿ ਤਾਂ ਜਾਵਾਂ, ਪਰ ਇਸ ਗੱਲ ਦਾ ਕੀ ਭਰੋਸਾ ਕਿ ਪੁੱਤਰ ਕੱਲ੍ਹ ਨੂੰ ਆ ਕੇ ਲੈ ਹੀ ਜਾਵੇਗਾ ? ਜੇ ਉਹ ਨਾ ਆਇਆ, ਤਾਂ ਕੱਲ ਆਪਣੇ ਆਪ ਘਰ ਜਾਣਾ, ਹੋਰ ਵੀ ਬੇਇੱਜ਼ਤੀ ਵਾਲੀ ਗੱਲ ਹੋਵੇਗੀ। ਇਸ ਲਈ ਉਹਨੇ ਆਖਿਆ, "ਰਹਿਣ ਦੇ ਭਰਾਵਾ, ਔਰਤ ਜੂਨ ਹੈ, ਭੁਗਤਾਂਗੀ।"

ਡੇਸਾਈ ਜੀ ਨੇ, ਉਹਨੂੰ ਜਾਣ ਨਾ ਦਿਤਾ। ਜ਼ੋਰ ਪਾ ਕੇ ਰੋਕ ਲਿਆ। ਸ਼ਾਮ ਨੂੰ ਬਸੰਤ ਰਾਹੀਂ ਰਾਘੱਪਾ ਕੋਲ ਇਹ ਸੁਨੇਹਾ ਭੇਜਿਆ। "ਗੰਗੱਵਾ ਸਾਡੇ ਘਰ ਹੈ। ਕੱਲ੍ਹ ਸਵੇਰੇ ਨੂੰਹ-ਪੁੱਤਰ ਆ ਕੇ ਉਹਨੂੰ ਘਰ ਲੈ ਜਾਣ।"

ਡੇਸਾਈ ਜੀ ਦਾ ਨਿਸ਼ਾਨਾ ਠੀਕ ਹੀ ਬੈਠਾ। ਅਗਲੇ ਦਿਨ ਨੂੰਹ-ਪੁੱਤਰ ਦੋਵੇਂ ਆਏ। ਦੋਵਾਂ ਨੇ ਮਾਂ ਕੋਲੋਂ ਮੁਆਫ਼ੀ ਮੰਗੀ।

ਗੰਗੱਵਾ ਨੂੰ ਇਹ ਭੇਦ ਸਮਝ ਨਾ ਆਇਆ। ਨੂੰਹ ਦਾ ਵੀ ਉਹਦੇ ਪੈਰੀਂ ਪੈਣਾ ਵੇਖ ਕੇ, ਉਹਨੂੰ ਅਸਚਰਜ ਹੋਇਆ। ਇੰਨੇ ਨੂੰ ਡੇਸਾਈ ਜੀ ਹੱਸਦੇ ਹੋਏ ਬੋਲੇ, "ਹੁਣ ਗ਼ੁੱਸਾ ਛੱਡੋ। ਚਾਹ ਪੀਤੀ ਹੈ ਜਾਂ ਨਹੀਂ ? ਹੁਣ ਸਾਰਿਆਂ ਨੂੰ ਹੱਸਣਾ ਚਾਹੀਦੈ, ਕਿਉਂਕਿ ਸਭਨਾਂ ਨੂੰ ਇਕ ਖ਼ੁਸ਼ੀ ਦੀ ਗੱਲ ਸੁਣਾਉਂਦਾ ਹਾਂ।"

ਉਹਨਾਂ ਹੱਸਦਿਆਂ ਪੁੱਛਿਆ, "ਕਰਿਸ਼ਨ, ਤੇਰੇ ਮਾਮੇ ਨੇ ਤੈਨੂੰ ਏਥੇ ਆ ਕੇ, ਮਾਂ ਨੂੰ ਲੈ ਜਾਣ ਦੀ ਬਹੁਤ ਤਾਕੀਦ ਕੀਤੀ ਹੈ ਕੀ ?"

ਕਿੱਟੀ 'ਹਾਂ-ਨਾਂਹ' ਦੇ ਵਿਚਕਾਰ ਹਿਚਕਿਚਾ ਹੀ ਰਿਹਾ ਸੀ ਕਿ ਉਹਨਾਂ ਹੋਰ ਵੀ

---

* ਭੁੰਨੀ ਹੋਈ ਦਾਲ ਦੇ ਆਟੇ ਨੂੰ ਤੜਕਾ ਲਾ ਕੇ ਚਾਉਲ ਖਾਣ ਲਈ ਵਰਤਿਆ ਜਾਂਦਾ ਹੈ।

ਜ਼ੋਰ ਦੀ ਹੱਸਦਿਆਂ ਆਖਿਆ, "ਹੁਣ ਤੋਂ ਤੈਨੂੰ ਆਪਣੇ ਮਾਮੇ ਨੂੰ ਸਲਾਮ ਕਰਨ ਦੀ ਲੋੜ ਨਹੀਂ। ਹੁਣ ਤੋਂ ਤੂੰ ਉਸਦਾ ਖ਼ਾਲਿਸ ਜੁਆਈ ਏਂ। ਹੁਣ ਰਾਘੱਪਾ ਮਤਬੰਨਾ ਬਣਾਉਣ ਦਾ ਵਿਚਾਰ ਨਹੀਂ ਰਖਦਾ। ਹੁਣ ਕਿਉਂ ਉਹਦੀ ਖ਼ੁਸ਼ਾਮਦ ਕੀਤੀ ਜਾਵੇ ?"

ਗੰਗੱਵਾ ਅਤੇ ਰਤਨਾ ਦੇ ਮੂੰਹੋਂ ਇਕੱਠਿਆਂ ਹੀ ਨਿਕਲ ਗਿਆ "ਕੀ ਕਿਹਾ ?"

ਡੇਸਾਈ ਜੀ ਅਛੋਪਲੇ ਜਿਹੇ ਹੱਸ ਪਏ।

ਗੰਗੱਵਾ ਨੇ ਪੁੱਛਿਆ, "ਮਜ਼ਾਕ ਕਰ ਰਹੇ ਹੋ ਕੀ ?"

ਉਹ ਬੋਲੇ, "ਮੈਂ ਕਿਉਂ ਮਜ਼ਾਕ ਕਰਾਂ! ਰਾਘੱਪਾ ਹੀ ਪੰਦਰਾਂ-ਵੀਹ ਦਿਨ ਪਹਿਲਾਂ ਆ ਕੇ ਦਸ ਗਿਆ ਹੈ।"

"ਤਾਂ ਫਿਰ ਕਿਸਨੂੰ ਗੋਦ ਲਵੇਗਾ ?" ਗੰਗੱਵਾ ਨੇ ਪੁੱਛਿਆ।

"ਗੋਦ ਲੈਣ ਤੋਂ ਰਾਘੱਪਾ ਦਾ ਵਿਸ਼ਵਾਸ ਉੱਠ ਗਿਆ ਹੈ।" ਉਹਨਾਂ ਨੂੰ ਹੋਰ ਚੱਕਰ 'ਚ ਪਾ ਕੇ ਅਖ਼ੀਰ 'ਚ ਆਖਣ ਲੱਗੇ :

"ਹੁਣ ਜੇ ਆਪਣਾ ਹੀ ਪੁੱਤਰ ਹੋਣ ਵਾਲਾ ਹੋਵੇ, ਤਾਂ ਮੁਤਬੰਨਾ ਬਣਾਉਣ ਦੀ ਕੀ ਲੋੜ ਹੈ! ਇਹ ਰਾਘੱਪਾ ਦਾ ਕਹਿਣਾ ਹੈ।" ਇੰਨੇ ਨੂੰ ਵੇਣੂਬਾਈ ਦਹਿਲੀਜ਼ ਦੇ ਪਿੱਛਿਉਂ ਹੀ ਬੋਲੀ, "ਚੰਪਾਬਾਈ ਨੂੰ ਤਿੰਨ ਪੂਰੇ ਹੋ ਕੇ ਚੌਥਾ ਲੱਗਾ ਹੈ।

ਰਤਨਾ ਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ। ਉਹ ਸੋਚਣ ਲੱਗੀ, "ਮੈਂ ਪਿਛਲੇ ਤਿੰਨਾਂ-ਚਹੁੰ ਮਹੀਨਿਆਂ 'ਚ, ਹਰ ਹਫ਼ਤੇ ਦੋ-ਤਿੰਨ ਵਾਰ ਪੇਕੇ ਜਾਂਦੀ ਰਹੀ ਹਾਂ, ਕਿਸੇ ਨੇ ਵੀ ਇਹ ਜ਼ਿਕਰ ਨਹੀਂ ਕੀਤਾ। ਕੀ ਸ਼ਾਂਤਾ ਨੂੰ ਵੀ ਪਤਾ ਨਹੀਂ ?"

ਸਰੀਰਕ ਕਮਜ਼ੋਰੀ ਕਾਰਨ ਚੰਪੱਕਾ 'ਚ, ਗਰਭਵਤੀ ਹੋਣ 'ਤੇ, ਕੋਈ ਪਰਿਵਰਤਨ, ਦਿਖਾਈ ਨਹੀਂ ਸੀ ਦਿੰਦਾ। ਸ਼ਾਂਤਾ ਨੂੰ ਪਤਾ ਸੀ, ਪਰ 'ਰਤਨਾ ਆਪਣੇ ਮਨ 'ਚ ਦੁੱਖੀ ਹੋਵੇਗੀ', ਇਹ ਸੋਚ ਕੇ, ਚੰਪੱਕਾ ਨੇ ਸ਼ਾਂਤਾ ਨੂੰ ਇਹ ਗੱਲ ਉਸਨੂੰ ਦੱਸਣ ਤੋਂ ਮਨ੍ਹਾ ਕਰ ਦਿੱਤਾ ਸੀ। ਇਸ ਲਈ ਸ਼ਾਂਤਾ ਨੇ ਵੀ ਨਹੀਂ ਸੀ ਦੱਸਿਆ।

ਉਹਦੇ ਲਈ ਇਹ ਕਲਪਨਾ ਕਰਨੀ ਵੀ ਔਖੀ ਸੀ ਕਿ ਕੁਦਰਤ ਉਸ ਨਾਲ ਇਸ ਤਰ੍ਹਾਂ ਧੋਖਾ ਕਰੇਗੀ। ਰਾਘੱਪਾ ਦੇ ਘਰ, ਇਸ ਉਮਰ 'ਚ ਔਲਾਦ ਹੋਣੀ ਇਕ ਅਸੰਭਵ ਜਿਹੀ ਕਲਪਨਾ ਸੀ। ਅਸੰਭਵ ਹੀ ਕਿਉਂ ਹਾਸੋ-ਹੀਣੀ ਵੀ! ਪਰ ਹੁਣ ਰਤਨਾ ਦਾ ਸਮਾਜਿਕ ਤੇ ਆਰਥਿਕ ਮੁੱਲ ਇਕਦਮ ਘੱਟ ਗਿਆ। ਉਹ ਵੀ ਪਿਉ ਬਾਰੇ ਦੁੱਖੀ ਹੋਈ। ਉਸਨੇ ਵਾਸਤਵਿਕ ਦੁੱਖ ਦਾ ਅਨੁਭਵ ਕੀਤਾ ਸੀ। ਆਪਣੇ ਮਨ 'ਚ ਆਖਿਆ 'ਰੱਬ ਹੀ ਬਚਾਏ।' ਜੇ ਇਹੀ ਗਰਭ ਭਗਵਾਨ ਨੇ ਉਹਨੂੰ ਦਿੱਤਾ ਹੁੰਦਾ, ਤਾਂ...ਸੋਚ ਕੇ ਉਹਦੇ ਮਨ 'ਚ ਜਲਣ ਵੀ ਹੋਈ। ਇਸ ਸਾੜੇ ਲਈ, ਉਹਨੂੰ ਆਪਣੇ ਆਪ 'ਤੇ ਗੁੱਸਾ ਵੀ ਆਇਆ।

ਕਿੱਟੀ ਨੂੰ ਅੱਧਾ ਸਾੜਾ ਹੋਇਆ ਅਤੇ ਅੱਧਾ ਹਾਸਾ ਆਇਆ। ਉਹਨੇ ਮੁਤਬੰਨੇ ਵਾਲੀ ਗੱਲ ਨੂੰ ਕਦੇ ਬਹੁਤਾ ਮਹੱਤਵ ਨਹੀਂ ਸੀ ਦਿੱਤਾ। ਉਹ ਤਾਂ ਕੁੜੀ 'ਤੇ ਰੀਝਿਆ ਸੀ। ਪਰ ਉਸ ਵਲੋਂ ਜੋ ਸੰਪਤੀ ਮਿਲਣ ਵਾਲੀ ਸੀ ਅਤੇ ਜਿਸਦੇ ਕਾਰਨ ਉਹਨੇ ਆਪਣੀ ਪਤਨੀ ਨੂੰ ਵਧੇਰੇ ਫੁੱਲ ਚੜ੍ਹਾਏ ਸਨ, ਉਹ ਆਪਣੇ ਆਪ ਹੀ ਹੇਠਾਂ ਡਿੱਗ

ਪਏ । 'ਰਸਿਕ ਰਾਘੱਪਾ' ਦੀ ਗੱਲ ਸੋਚ ਕੇ, ਹਾਸਾ ਆਉਣ ਲੱਗਾ ।

ਗੰਗੱਵਾ ਨੂੰ ਵਾਸਤਵ ਵਿਚ ਦੁੱਖ ਹੋਇਆ । ਪਰ ਇਸ ਮਧੁਰ ਪ੍ਰਸੰਗ 'ਚ ਉਹ ਵੀ ਕਿਵੇਂ ਕੌੜੀ ਗੱਲ ਕਹਿੰਦੀ ? ਬਾਹਰੋਂ ਆਨੰਦ-ਦਾਇਕ ਹੋਣ 'ਤੇ ਵੀ, ਅੰਦਰੋਂ ਚਿੰਤਾਜਨਕ ਇਸ ਹਾਸੋ-ਹੀਣੀ ਗੱਲ 'ਤੇ ਖ਼ੁਸ਼ ਹੋ ਕੇ ਉਹ ਛੋਟਾ ਜਿਹਾ ਟੱਬਰ ਘਰ ਨੂੰ ਚੱਲ ਪਿਆ ।

ਅਗਲੇ ਦਿਨ ਰਤਨਾ ਮੁੜ ਪੇਕੇ ਗਈ ।

ਹੁਣ ਰਤਨਾ ਕਿਸ ਗੱਲ 'ਤੇ ਝਗੜਾ ਸ਼ੁਰੂ ਕਰੇ ?

ਉਹਨੂੰ ਕਿਸੇ ਨੇ ਵੀ ਇਹ ਗੱਲ ਨਹੀਂ ਸੀ ਦੱਸੀ । ਇਹੀ ਉਹਦੇ ਦੁੱਖ ਦਾ ਮੁੱਖ ਕਾਰਨ ਸੀ । ਉਹ ਹੋਛੀਆਂ ਗੱਲਾਂ ਨੂੰ ਲੈ ਕੇ, ਝਗੜਾ ਕਰਨ ਲੱਗੇ ਤਾਂ ਸਮਝਦਾਰ ਲੋਕ ਸਮਝ ਲੈਣਗੇ ਕਿ ਉਸਦੇ ਪਿੱਛੇ ਕੋਈ ਹੋਰ ਗੱਲ ਹੈ, ਜਿਸਨੂੰ ਉਹ ਸਿੱਧੇ ਤੌਰ 'ਤੇ ਕਹਿਣਾ ਨਹੀਂ ਚਾਹੁੰਦੀ ।

ਰਤਨਾ ਪੈਰ ਪਟਕਦੀ ਹੋਈ ਆਈ ਅਤੇ ਸਭਨਾਂ 'ਤੇ ਵਰ੍ਹ ਪਈ । "ਮੈਨੂੰ ਨਹੀਂ ਸੀ ਇਹ ਗੱਲ ਦੱਸਣੀ ? ਦੱਸ ਦਿੰਦੇ ਤਾਂ ਮੈਂ ਖੋਹ ਲੈਂਦੀ ਕੀ ? ਆਪਣੇ ਘਰ ਦੀ ਗੱਲ ਦਾ ਮੈਨੂੰ ਦੂਸਰਿਆਂ ਦੇ ਮੂੰਹੋਂ ਪਤਾ ਲੱਗੇ ? ਮੈਂ ਘਰ ਦੀ ਨਹੀਂ ਭਲਾ ?... ਮਾਂ-ਪਿਉ ਨੇ ਮੈਨੂੰ ਦੂਰ ਕਰ ਦਿੱਤਾ ਹੈ ਕੀ ? ਕੀ ਮੇਰੇ ਕੋਲੋਂ ਆਪਣਾ ਪਿੱਛਾ ਛੁਡਾਉਣ ਲਈ ਹੀ, ਮੇਰੀ ਸ਼ਾਦੀ ਕੀਤੀ ਸੀ ? ਮੈਨੂੰ ਮੇਰੀ ਭੈਣ ਵੀ ਧੋਖਾ ਦੇ ਦੇਵੇ ? ਸੱਸ ਦੇ ਘਰ 'ਚ ਦੁੱਖ ਝੱਲਦਿਆਂ ਪੇਕਿਆਂ ਦਾ ਹੌਸਲਾ ਸੀ । ਕੀ ਅਸੀਂ ਪੇਕਿਆਂ ਦੀ ਸੰਪਤੀ ਦੇ ਸਹਾਰੇ ਜੀਅ ਰਹੇ ਹਾਂ ? ਮੁੰਡਾ ਹੋਣ 'ਤੇ ਮੈਨੂੰ ਵੀ ਭਰਾ ਹੋਣ ਦੀ ਖ਼ੁਸ਼ੀ ਨਹੀਂ ਹੋਵੇਗੀ ? ਕੀ ਮੈਂ ਉਸ ਵੇਲੇ ਲੱਡੂ ਵੰਡਣ 'ਚ ਹਿੱਸੇਦਾਰ ਨਹੀਂ ?" ਹਰੇਕ ਸਵਾਲ ਦੇ ਨਾਲ-ਨਾਲ ਉਹਦੀ ਆਵਾਜ਼ ਹੋਰ-ਹੋਰ ਉੱਚੀ ਹੁੰਦੀ ਜਾ ਰਹੀ ਸੀ । ਉਹਦਾ ਵੇਗ ਵੇਖ ਕੇ ਰਾਘੱਪਾ ਵੀ ਉਹਨੂੰ ਤਸੱਲੀ ਨਾ ਦੇ ਸਕਿਆ ।

ਇੰਨਾ ਚੀਖ਼-ਚਿੱਲਾ ਕੇ ਰੋ-ਧੋ ਕੇ, ਚਾਹ ਦੀ ਪਿਆਲੀ ਡੋਲ੍ਹ ਕੇ, ਇਹ ਪ੍ਰਤਿੱਗਿਆ ਕਰ ਕੇ, "ਮੈਂ ਮੁੜ ਇਸ ਘਰ 'ਚ ਪੈਰ ਨਹੀਂ ਪਾਵਾਂਗੀ । ਕੁੜੀ ਹੋਣ 'ਤੇ ਵੀ ਮੇਰੇ ਪਤੀ ਨੂੰ ਮੁਤਬੰਨਾ ਨਾ ਬਣਾਇਆ ਜਾਵੇ, ਜੇ ਬਣਾਇਆ ਗਿਆ, ਤਾਂ ਮੇਰੇ ਟੁੱਕੜੇ ਕਰ ਕੇ ਖਾਣ ਦੇ ਬਰਾਬਰ ਹੋਵੇਗਾ ।" ਆਦਿ ਆਖ ਕੇ, ਕਸਮ ਖਾ ਕੇ, ਉਹ ਤੇਜ਼ੀ ਨਾਲ ਤੁਰਦੀ ਹੋਈ ਘਰ ਪਹੁੰਚੀ ।

ਇਹ ਗੱਲ ਨਹੀਂ ਕਿ ਉਸ ਦਿਨ ਤੋਂ ਕਿੱਟੀ ਦੇ 'ਚ ਝਗੜਾ ਖ਼ਤਮ ਹੋ ਗਿਆ, ਪਰ ਰਤਨਾ 'ਚ ਆਪਣੇ ਪੇਕਿਆਂ ਦਾ ਅਭਿਮਾਨ ਆਪਣੇ ਆਪ ਛੱਡ ਦੇਣ ਦੇ ਕਾਰਨ, ਆਪਣੇ ਸਹੁਰੇ-ਘਰ ਦਾ ਅਭਿਮਾਨ ਜਾਗਿਆ । 'ਪਤੀ ਦੇ ਸਿਵਾ ਮੇਰਾ ਹੋਰ ਕੋਈ ਨਹੀਂ, ਪਤੀ 'ਤੇ ਹੀ ਵਿਸ਼ਵਾਸ ਕਰਨਾ ਚਾਹੀਦੈ । ਮਾਂ-ਪਿਉ ਆਪਣੇ ਨਹੀਂ ਹੁੰਦੇ', ਇਹ ਗੱਲ ਉਹਦੇ ਮਨ 'ਚ ਪੱਕੀ ਹੋ ਗਈ । ਗੰਗੱਵਾ ਨੂੰ ਵੀ ਉਹਨੇ ਭਗਵਾਨ ਦਾ ਦਿੱਤਾ ਆਪਣਾ ਇਕ ਲਾਜ਼ਮੀ ਅੰਗ ਸਮਝ ਕੇ ਪਰਵਾਨ ਕਰ ਲਿਆ ।

# 33. ਅਚਿੱਉਤ ਦਾ ਦੂਸਰਾ ਪੱਤਰ

ਅਚਿਉਤ ਦਾ ਦੂਸਰਾ ਪੱਤਰ ਆਉਣ 'ਚ, ਇਕ ਮਹੀਨਾ ਲੱਗ ਗਿਆ ਕਿਉਂਕਿ ਵੈਂਕਟ ਰਾਏ ਤੋਂ ਉਸਦੀ ਕਹਾਣੀ ਉਗਲਵਾਉਣੀ ਅਸੰਭਵ ਜਿਹੀ ਗੱਲ ਸੀ। ਮਹੀਨਾ ਪੰਦਰਾਂ ਦਿਨ 'ਚ ਅਚਿੱਉਤ ਨੇ ਅਸੰਭਵ ਨੂੰ ਸੰਭਵ ਬਣਾ ਲਿਆ। ਰੁੱਖਾ ਜਿਹਾ ਦਿੱਸਣ 'ਤੇ ਵੀ, ਵੈਂਕਟ ਰਾਏ ਬਹੁਤ ਸ਼ੱਕੀ ਤੇ ਹੱਠੀ ਸੀ। ਇਕ ਤਰ੍ਹਾਂ ਨਾਲ ਉਹ ਥੋੜ੍ਹਾ ਜਿਹਾ ਕਮੀਨਾ ਵੀ ਸੀ। ਕਦੇ-ਕਦੇ ਅਚਿੱਉਤ ਉਸ ਤੋਂ ਕੋਈ ਲੰਮਾ ਪ੍ਰਸ਼ਨ ਪੁੱਛਦਾ ਤਾਂ, 'ਸਾਨੂੰ ਇਸ ਤਰ੍ਹਾਂ ਤੰਗ ਨਾ ਕਰੋ, ਨਾ ਕਰੋ, ਨਾ ਕਰੋ' ਆਖ ਦਿੰਦਾ। ਨਹੀਂ ਤਾਂ ਕਦੇ-ਕਦੇ ਇਕ ਵਾਰ ਜ਼ੋਰ ਨਾਲ ਗੱਲ ਕਹਿੰਦਾ। ਹੱਥ ਘੁਮਾ ਕੇ 'ਇਹ ਤਾਂ ਝੂਠ ਹੈ, ਝੂਠ ਹੈ' ਕਹਿ ਦਿੰਦਾ ਅਤੇ ਕਈ ਵਾਰੀ 'ਕਿਉਂ ਡੇਸਾਈ ਜੀ, ਡੇਸਾਈ ਜੀ ਵਾਲਾ ਕਾਰੋਬਾਰ ਕਰ ਰਹੇ ਹਨ', ਆਖ ਕੇ ਚਿੜਾਉਂਦਾ। ਪਰ ਅਚਿੱਉਤ ਨੇ ਉਹਦਾ ਪਿੱਛਾ ਨਾ ਛੱਡਿਆ। ਉਹਨੇ ਉਸਨੂੰ ਇਹ ਕਹਿ ਕੇ ਭੁਚਲਾ ਲਿਆ 'ਮੇਰੇ ਪਿਤਾ ਜੀ ਤੁਹਾਡਾ ਹਿੱਸਾ ਤੁਹਾਨੂੰ ਦਿਵਾ ਦੇਣਗੇ।' ਅਤੇ ਕਦੇ ਉਹਨੂੰ ਖ਼ੁਸ਼ ਕਰ ਕੇ ਉਸ ਕੋਲੋਂ ਹੌਲੀ-ਹੌਲੀ ਥੋੜ੍ਹੀਆਂ-ਥੋੜ੍ਹੀਆਂ ਕਰ ਕੇ, ਗੱਲਾਂ ਕਢਵਾਉਂਦਾ ਅਤੇ ਉਹਨਾਂ ਨੂੰ ਨੋਟ ਕਰ ਲੈਂਦਾ। ਇਕ ਮਹੀਨੇ ਮਗਰੋਂ, ਜੋ ਵੀ ਵੇਰਵਾ ਮਿਲਿਆ, ਉਹ ਸੱਭ ਨੂੰ ਤਰਤੀਬ ਦੇ ਕੇ, ਡੇਸਾਈ ਜੀ ਨੂੰ ਇਸ ਪ੍ਰਕਾਰ ਪੱਤਰ ਲਿਖਿਆ :—

ਬੰਬਈ

ਸ੍ਰੀ

ਪੂਜਨੀਕ ਪਿਤਾ ਜੀ ਦੇ ਚਰਨ ਕੰਵਲਾਂ 'ਚ ਚਿਰਨਜੀਵੀ ਅਚਿੱਉਤ ਰਾਉ ਦਾ ਦੋਵੇਂ ਹੱਥ ਜੋੜ ਕੇ ਨਮਸਕਾਰ। ਤੁਹਾਡਾ ਪੱਤਰ ਮਿਲਿਆ। ਤੁਹਾਡੇ ਪੱਤਰ ਤੋਂ ਸ੍ਰੀ ਵੈਂਕਟ ਰਾਏ ਦੇ ਧੋਖਾ-ਦੇਹੀ ਦੇ ਮਾਮਲੇ 'ਚ ਫਸ ਜਾਣ ਦੀ ਗੱਲ ਦਾ ਪਤਾ ਚਲਿਆ। ਮੈਂ ਉਸ ਗੱਲ ਦਾ ਫ਼ਾਇਦਾ ਉਠਾ ਕੇ, ਇਹ ਕਹਿ ਕੇ ਉਹਨੂੰ ਘਬਰਾ ਦਿੱਤਾ 'ਤੂੰ ਜਾਹਲੀ ਦਸਤਖ਼ਤ ਕੀਤੇ ਸਿਗੇ ਨਾ ?' ਉਹ ਬਹੁਤ ਸੱਚਾ ਆਦਮੀ ਹੈ। ਭਗਵਾਨ ਅਤੇ ਮਾਤਾ-ਪਿਤਾ ਦੀ ਸਹੁੰ ਖਾ ਕੇ ਦੱਸਿਆ ਕਿ ਉਹਨੇ ਅਜਿਹਾ ਨਹੀਂ ਕੀਤਾ। ਉਸ ਕੋਲੋਂ ਵੱਖ-ਵੱਖ ਸਮੇਂ ਤੇ ਪ੍ਰਾਪਤ ਹੋਏ ਵਿਵਰਨ ਹੇਠਾਂ ਦੇ ਰਿਹਾ ਹਾਂ। ਇਹ ਵਿਵਰਨ ਅਧੂਰੇ ਹਨ। ਮੇਰਾ ਅੰਦਾਜ਼ਾ ਹੈ ਕਿ ਇਹਨਾਂ 'ਚੋਂ ਬਹੁਤ ਸਾਰੀਆਂ ਗੱਲਾਂ, ਐਵੇਂ ਹੀ ਹੋਈਆਂ ਹੋਣਗੀਆਂ।

ਪੰਦਰਾਂ-ਵੀਹ ਵਰ੍ਹੇ ਪਹਿਲਾਂ ਵੈਂਕਟ ਰਾਏ ਪੂਨੇ 'ਚ ਸੇਠ ਤਖਤ ਮਲ ਨਾਂ ਦੇ ਇਕ ਵਪਾਰੀ ਪਾਸ ਨੌਕਰ ਸੀ। ਉਸਦੇ ਘਰ ਦੇ ਨੌਕਰਾਂ-ਚਾਕਰਾਂ 'ਚੋਂ ਵੈਂਕਟ ਰਾਏ ਹੀ ਇਕੱਲਾ ਦੱਖਣ ਦਾ ਬ੍ਰਾਹਮਣ ਹੋਣ ਦੇ ਕਾਰਨ, ਸੇਠ ਨੂੰ ਉਸ 'ਤੇ ਬਹੁਤ ਵਿਸ਼ਵਾਸ ਸੀ। ਉਹਨੇ ਇਸਨੂੰ ਆਪਣੇ ਘਰ ਦੇ ਪਿਛਵਾੜੇ ਹੀ, ਇਕ ਕਮਰਾ ਦਿੱਤਾ ਹੋਇਆ ਸੀ। ਇਹ ਤਾਂ ਤੁਸੀਂ ਅਨੁਭਵ ਕੀਤਾ ਹੀ ਹੋਵੇਗਾ ਕਿ ਵੈਂਕਟ ਰਾਏ ਪਾਗ਼ਲ ਜਿਹਾ ਦਿੱਸਣ 'ਤੇ ਵੀ ਬੜਾ ਈਮਾਨਦਾਰ ਹੈ। ਈਮਾਨਦਾਰੀ ਦੇ ਨਾਲ-ਨਾਲ ਉਹ ਸਮੇਂ-ਸਮੇਂ

ਚਤੁਰ ਵੀ ਬਣ ਸਕਦਾ ਹੈ। ਸੇਠ ਦੇ ਘਰ 'ਚ ਪੂਜਾ-ਪਾਠ ਵੈਂਕਟ ਰਾਏ ਹੀ ਕਰਦਾ ਸੀ। ਸ਼ਰਾਧ ਆਦਿ ਵੀ ਵੈਂਕਟ ਰਾਏ ਹੀ ਨਿਭਾਉਂਦਾ ਸੀ। ਸਿਠਾਣੀ ਵੈਂਕਟ ਰਾਏ ਦਾ ਸੁਭਾਅ ਦੇਖ ਕੇ, ਭਗਵਾਨ ਦਾ ਅਵਤਾਰ ਹੀ ਮੰਨਦੀ ਸੀ। ਉਹਨੂੰ ਖ਼ੂਬ ਖੁਆਉਣ 'ਚ ਹੀ ਉਹਨੂੰ ਆਨੰਦ ਆਉਂਦਾ। ਬਾਅਦ 'ਚ ਕੁਝ ਵਿਸ਼ਵਾਸ ਬੈਠ ਜਾਣ ਕਰ ਕੇ, ਸੇਠ ਨੇ ਬੈਂਕ 'ਚ ਪੈਸੇ ਲਿਜਾਣ ਅਤੇ ਚੈੱਕ ਤੁੜਵਾਉਣ ਆਦਿ ਦਾ ਕੰਮ ਵੈਂਕਟ ਰਾਏ ਨੂੰ ਸੌਂਪ ਦਿੱਤਾ। ਇਸ ਕਾਰਨ ਇਹ ਰਤੱਕ ਵਰਗੀਆਂ ਅੱਖਾਂ ਵਾਲਾ, ਰੁੱਖੀ ਮਰਾਠੀ ਤੇ ਅਜੀਬ ਜਿਹੀ ਹਿੰਦੀ ਬੋਲਣ ਵਾਲਾ, ਬੇਬਾਕ ਤੇ ਨੀਮ-ਪਾਗਲ ਬੰਦਾ ਬੈਂਕ ਵਾਲਿਆਂ 'ਚ ਬੜਾ ਜਾਣਿਆ-ਪਛਾਣਿਆ ਜਿਹਾ ਹੋ ਗਿਆ। ਉਹਨੇ ਦੱਸਿਆ ਕਿ ਜਦੋਂ ਉਹ ਕਿਸੇ ਕੰਮ ਬੈਂਕ ਜਾਂਦਾ, ਤਾਂ ਉਥੋਂ ਦੇ ਕਲਰਕ ਲੋਕ ਉਹਨੂੰ ਛੇੜਦੇ, 'ਕਿਉਂ ਅੱਜ ਸਿਠਾਣੀ ਨੇ ਕੀ ਖੁਆਇਆ — ਕਚੋਰੀ ਜਾਂ ਲੱਡੂ।' ਉਹਨਾਂ ਦੇ ਜਵਾਬ 'ਚ ਇਹ ਆਖਦਾ, 'ਖਾਧਾ ਮੈਂ, ਤੁਹਾਡੇ ਢਿੱਡ 'ਚੋਂ ਪੀੜ ਕਿਉਂ ਹੁੰਦੀ ਹੈ ?'

ਇਕ ਦਿਨ ਚੈੱਕ ਤੁੜਾਉਣ ਲਈ, ਬੈਂਕ ਦੀ ਕਤਾਰ 'ਚ ਖੜਾ ਸੀ। ਇੰਨੇ ਨੂੰ ਸੇਠ ਦੇ ਡਰਾਈਵਰ ਨੇ (ਉਸਦਾ ਨਾਂ ਤਾਜਿਮੁੱਦੀਨ ਸੀ) ਤੇਜ਼ੀ ਨਾਲ ਮੋਟਰ ਲਿਆ ਕੇ, ਬੈਂਕ ਦੇ ਸਾਹਮਣੇ ਖੜੀ ਕੀਤੀ। ਉਹਨੇ ਵੈਂਕਟ ਰਾਏ ਨੂੰ ਬੁਲਾ ਕੇ ਦੋ ਹਜ਼ਾਰ ਰੁਪਏ ਦਾ ਚੈੱਕ ਦੇ ਕੇ ਕਿਹਾ, 'ਸੇਠ ਨੇ ਮੈਨੂੰ ਮੋਟਰ ਦੇ ਪੁਰਾਣੇ ਪੁਰਜ਼ੇ ਬਦਲਾਉਣ ਲਈ ਇਹ ਦਿੱਤਾ ਹੈ। ਮੈਨੂੰ ਰੁਪਏ ਅੱਜ ਹੀ ਚਾਹੀਦੇ ਹਨ, ਪਰ ਇਹ ਚੈੱਕ ਤੁੜ-ਵਾਉਣ ਲਈ ਮੇਰੇ ਕੋਲ ਵਕਤ ਨਹੀਂ। ਮੈਨੂੰ ਇਹ ਤੁੜਵਾਉਣ ਲਈ ਲਾਈਨ ਦੇ ਅਖ਼ੀਰ 'ਚ ਖੜਾ ਹੋਣਾ ਪਏਗਾ। ਤੂੰ ਤਾਂ ਨੰਬਰ ਲਗਾ ਰਖਿਆ ਹੈ। ਤੂੰ ਇਹ ਤੁੜਾ ਕੇ, ਮੈਨੂੰ ਦੇ ਦੇਣਾ।' ਵੈਂਕਟ ਰਾਏ ਉਸ ਚੈੱਕ ਨੂੰ ਲੈ ਕੇ ਮੁੜ ਲਾਈਨ 'ਚ ਖੜਾ ਹੋ ਗਿਆ। ਉਸ ਵੇਲੇ ਉਸ ਤੋਂ ਅਗਲਾ ਬੰਦਾ ਕਿਸੇ ਗੱਲ 'ਤੇ ਬੈਂਕ-ਕਲਰਕ ਨਾਲ ਬਹਿਸ ਕਰ ਰਿਹਾ ਸੀ। ਵੈਂਕਟ ਰਾਏ ਦੀ ਵਾਰੀ ਹੋਣ 'ਤੇ ਵੀ ਉਹਨੂੰ ਚੁੱਪ-ਚਾਪ ਖੜੇ ਰਹਿਣਾ ਪਿਆ। ਇਸ ਲਈ ਤਾਜਿਮੁੱਦੀਨ ਨੂੰ ਦੇਰ ਹੋਣ ਲੱਗੀ। ਉਹਨੇ ਮੋਟਰ ਤੋਂ ਉੱਤਰ ਕੇ ਉਹਦੇ ਕੰਨ 'ਚ 'ਤੂੰ ਇਹ ਚੈੱਕ ਤੁੜਵਾ ਕੇ ਇਥੇ ਹੀ ਖੜੇ ਰਹਿਣਾ। ਸੇਠ ਜੀ ਨੂੰ ਦੁਕਾਨ 'ਤੇ ਪਹੁੰਚਾ ਕੇ, ਮੈਂ ਪੰਦਰਾਂ-ਵੀਹਾਂ ਮਿੰਟਾਂ 'ਚ ਆਉਂਦਾ ਹਾਂ।' ਇੰਨਾ ਆਖ ਕੇ ਉਹ ਚਲਿਆ ਗਿਆ।

ਵੈਂਕਟ ਰਾਏ ਨੂੰ ਬਿਨਾਂ ਕਿਸੇ ਦਿੱਕਤ ਦੇ ਪੈਸੇ ਮਿਲ ਗਏ। ਇੰਜ ਲੱਗਦਾ ਹੈ ਕਿ ਉਸ ਆਦਮੀ ਨਾਲ ਝਗੜਾ ਹੋ ਜਾਣ ਦੀ ਗਰਮੀ 'ਚ, ਬੈਂਕ ਦੇ ਉਸ ਕਲਰਕ ਨੇ, ਇਸ ਵਾਕਿਫ਼ ਬੰਦੇ ਦੇ ਚੈੱਕ ਨੂੰ ਬਿਨਾਂ ਜਾਂਚ-ਪੜਤਾਲ ਦੇ ਹੀ ਪਾਸ ਕਰ ਦਿੱਤਾ ਹੋਵੇਗਾ। ਤਿੰਨਾਂ-ਚਹੁੰ ਮਿੰਟਾਂ 'ਚ ਦੂਸਰੀ ਖਿੜਕੀ ਤੋਂ ਵੈਂਕਟ ਰਾਏ ਨੂੰ ਦੋ ਹਜ਼ਾਰ ਰੁਪਏ ਮਿਲ ਗਏ। ਉਸਦਾ ਲਿਆਂਦਾ ਹੋਇਆ ਦੂਸਰਾ ਚੈੱਕ ਸੇਠ ਦੇ ਨਾਂ ਤੇ ਜਮ੍ਹਾਂ ਗਿਆ। ਉਹ ਪੈਸਾ ਲੈ ਕੇ ਵੈਂਕਟ ਰਾਏ, ਬੈਂਕ ਦੀਆਂ ਪੌੜੀਆਂ 'ਤੇ ਬੈਠ ਕੇ ਤਾਜਿਮੁੱਦੀਨ ਦਾ ਰਾਹ ਦੇਖਣ ਲੱਗਾ ਇਕ ਘੰਟਾ ਉਡੀਕਣ 'ਤੇ ਵੀ ਤਾਜਿਮੁੱਦੀਨ ਦਾ ਥਹੁ-ਪਤਾ ਨਾ ਲੱਗਾ। ਉਹਨੂੰ ਇਸ ਗੱਲ ਦਾ ਵੀ ਡਰ ਲੱਗਾ ਕਿ ਜੇ ਕਿਸੇ ਨੇ ਉਹਨੂੰ ਦੋ ਥੱਪੜ ਮਾਰ ਕੇ, ਉਹਦੇ ਕੋਲੋਂ ਪੈਸੇ ਖੋਹ ਲਏ ਤਾਂ...। ਇਸ ਲਈ ਹੋਰ ਉਡੀਕ

ਨਾ ਕਰ ਕੇ, ਉਹ ਘਰ ਚਲਾ ਆਇਆ। ਉਹਨੇ ਉਹ ਪੈਸੇ ਟ੍ਰੰਕ 'ਚ ਹਿਫ਼ਾਜ਼ਤ ਨਾਲ ਰਖ ਕੇ, ਉਸਦਾ ਧਿਆਨ ਰਖਣ ਨੂੰ ਆਪਣੇ ਭਰਾ ਰਾਘੱਪਾ ਨੂੰ ਆਖਿਆ। ਰਾਘੱਪਾ ਉਹਨੀਂ ਦਿਨੀਂ ਕਿਧਰੇ ਹੋਰ ਨੌਕਰੀ ਨਾ ਮਿਲਣ ਕਰ ਕੇ, ਪੂਨੇ ਨੌਕਰੀ ਢੂੰਡਣ ਆਇਆ ਹੋਇਆ ਸੀ। ਉਹਨੂੰ ਟ੍ਰੰਕ ਛੱਡ ਕੇ, ਕਿਧਰੇ ਵੀ ਨਾ ਜਾਣ ਦੀ ਤਾਕੀਦ ਕਰ ਕੇ, ਵੈਂਕਟ ਰਾਏ ਕੰਮ 'ਤੇ ਚਲਿਆ ਗਿਆ।

ਸੇਠ ਦੇ ਵੱਡੇ ਮੁੰਡੇ ਬਾਬੂ ਭਾਈ ਨੇ ਵੈਂਕਟ ਰਾਏ ਨੂੰ ਦੇਖਦਿਆਂ ਹੀ ਉਹਨੂੰ ਆਪਣੇ ਕਮਰੇ 'ਚ ਆਉਣ ਦਾ ਇਸ਼ਾਰਾ ਕੀਤਾ। ਉਹ ਕਾਫ਼ੀ ਚਿਰ ਤੋਂ ਆਪਣੀ ਆਵਾਰਾ-ਗਰਦੀ ਲਈ ਪ੍ਰਸਿੱਧ ਸੀ। ਕਮਰੇ 'ਚ ਪਹੁੰਚਦਿਆਂ ਹੀ ਉਹਨੇ ਵੈਂਕਟ ਰਾਏ ਨੂੰ ਪੁੱਛਿਆ 'ਤਾਜਿਮੁੱਦੀਨ ਤੈਨੂੰ ਮਿਲਿਆ ਸੀ?' ਵੈਂਕਟ ਰਾਏ ਨੂੰ ਸ਼ੱਕ ਹੋਇਆ। ਉਹਨੇ 'ਹਾਂ' ਆਖ ਦਿੱਤਾ। ਬਾਬੂ ਭਾਈ ਨੇ ਅੱਗੇ ਪੁੱਛਿਆ, 'ਚੈੱਕ ਦਿੱਤਾ ਸੀ?' ਵੈਂਕਟ ਰਾਏ ਨੇ ਉਸ ਲਈ ਵੀ 'ਜੀ ਹਾਂ' ਆਖਿਆ। ਬਾਬੂ ਭਾਈ ਦੇ ਫਿਰ ਪੁੱਛਣ 'ਤੇ 'ਚੈੱਕ ਤੁੜਵਾ ਕੇ ਪੈਸਾ ਤਾਜਿਮੁੱਦੀਨ ਨੂੰ ਦੇ ਦਿੱਤਾ' ਵੈਂਕਟ ਰਾਏ ਨੇ ਹੋਰ ਕੋਈ ਉਪਾਅ ਨਾ ਦੇਖ ਕੇ 'ਜੀ ਹਾਂ' ਆਖ ਕੇ ਝੂਠ ਬੋਲ ਦਿਤਾ। ਝੂਠ ਬੋਲਣਾ ਵੈਂਕਟ ਰਾਏ ਲਈ ਬਿੱਛੂ ਦੇ ਕੱਟਣ ਦੇ ਬਰਾਬਰ ਸੀ। ਪਰ ਜੇ ਉਹ ਸੱਚ ਬੋਲਦਾ, ਤਾਂ ਕੀ ਬਾਬੂ ਭਾਈ ਉਹਨੂੰ ਛੱਡ ਦਿੰਦਾ? ਉਹ ਉਸਦਾ ਕੁੜਤਾ ਫੜ੍ਹ ਕੇ ਰੁਪਇਆਂ ਲਈ ਉਹਦੇ ਗਲ ਹੀ ਪੈ ਗਿਆ। ਉਹਨੇ ਤਾਜਿਮੁੱਦੀਨ ਤੋਂ ਸੱਚਾ ਬਣਨ ਲਈ ਹੀ, ਇਹ ਝੂਠ ਬੋਲਿਆ ਸੀ। ਅਜਿਹੀ ਚਾਲਾਕੀ ਵੈਂਕਟ ਰਾਏ 'ਚ ਬਹੁਤ ਹੈ। ਉਹ ਆਪਣੇ ਅਸੂਲ ਨੂੰ ਛੱਡਣ ਵਾਲਾ ਨਹੀਂ ਬਾਬੂ ਭਾਈ ਨੇ, ਇਸ 'ਤੇ ਉਹਨੂੰ ਛੱਡ ਦਿਤਾ।

ਸਾਰਾ ਦਿਨ ਤਾਜਿਮੁੱਦੀਨ ਉਧਰ ਨਾ ਆਇਆ। ਸੇਠ ਜੀ ਤਾਂ ਆਪਣੇ ਰੇਲ ਰਾਹੀਂ ਬੰਬਈ ਚਲੇ ਗਏ। ਦੂਸਰੇ ਦਿਨ ਸਵੇਰੇ ਜਦੋਂ ਵੈਂਕਟ ਰਾਏ ਸੇਠ ਜੀ ਦੇ ਘਰ ਪੂਜਾ 'ਤੇ ਬੈਠਾ ਸੀ, ਤਾਂ ਰਾਘੱਪਾ ਨੇ ਆ ਕੇ ਆਖਿਆ 'ਤਾਜਿਮੁੱਦੀਨ ਆਇਆ ਹੈ। ਇਸੇ ਵੇਲੇ ਪੈਸਾ ਮੰਗਦਾ ਹੈ।' ਨਹਾ-ਧੋ ਕੇ ਪੂਜਾ 'ਤੇ ਬੈਠੇ ਵੈਂਕਟ ਰਾਏ ਲਈ ਉਸ ਵੇਲੇ ਉੱਠ ਕੇ ਟ੍ਰੰਕ ਨੂੰ ਹੱਥ ਲਾਉਣਾ ਸੰਭਵ ਨਹੀਂ ਸੀ। ਉਹਨੇ ਆਪਣੇ ਜਨੇਊ ਨਾਲੋਂ ਚਾਬੀ ਖੋਲ੍ਹ ਕੇ ਰਾਘੱਪਾ ਨੂੰ ਦੇ ਦਿਤੀ।

ਰਾਘੱਪਾ ਤੋਂ ਪੈਸੇ ਲੈ ਕੇ ਤਾਜਿਮੁੱਦੀਨ ਜੋ ਗਿਆ, ਤਾਂ ਫਿਰ ਕਦੇ ਨਾ ਪਰਤਿਆ।

ਅਗਲੇ ਦਸਾਂ-ਬਾਰ੍ਹਾਂ ਦਿਨਾਂ 'ਚ ਸ਼ਾਇਦ ਹਿਸਾਬ-ਕਿਤਾਬ 'ਚ ਫ਼ਰਕ ਆਉਣ ਕਰ ਕੇ, ਸ਼ੱਕ ਵਿਚ ਸੇਠ ਨੇ ਪੁਲਸ 'ਚ ਰਿਪੋਰਟ ਕੀਤੀ ਹੋਵੇਗੀ। ਬਾਰ੍ਹਾਂ-ਪੰਦਰ੍ਹਾਂ ਦਿਨਾਂ ਬਾਅਦ ਵੈਂਕਟ ਰਾਏ ਨੂੰ ਪੁਲਸ ਹੱਥਕੜੀ ਲਾ ਕੇ ਲੈ ਗਈ। 'ਇਸ ਵਿਚ ਪਾਪ ਦਾ ਭਾਗੀ ਤਾਜਿਮੁੱਦੀਨ ਸੀ ਜਾਂ ਕੋਈ ਹੋਰ?' ਕਿਹਾ ਨਹੀਂ ਜਾ ਸਕਦਾ। ਚੈੱਕ ਤੁੜਵਾਉਣ ਕਰ ਕੇ ਮੁਸੀਬਤ ਵੈਂਕਟ ਰਾਏ 'ਤੇ ਆਈ।

ਇਸ ਦੌਰਾਨ ਨੌਕਰੀ ਨਾ ਮਿਲਣ ਕਰ ਕੇ, ਰਾਘੱਪਾ ਵਾਪਸ ਪਰਤ ਗਿਆ। ਵੈਂਕਟ ਰਾਏ ਨੇ ਘਬਰਾ ਕੇ, ਉਹਨੂੰ ਪੱਤਰ ਲਿਖਿਆ। ਰਾਘੱਪਾ ਨੇ ਆਪਣੇ ਭਣੋਈਏ ਸੁਆਮੀ ਰਾਏ ਕੁਲਕਰਨੀ ਦੀ ਜ਼ਮਾਨਤ ਦੁਆ ਕੇ ਵੈਂਕਟ ਰਾਏ ਨੂੰ ਜੇਲ੍ਹ ਦੀਆਂ ਸੀਖ਼ਾਂ 'ਚ ਬੰਦ ਹੋਣੋਂ ਬਚਾ ਲਿਆ।

ਉਥੋਂ ਤਿੰਨੋਂ ਜਣੇ ਜਦ ਧਾਰਵਾੜ ਆ ਰਹੇ ਸਨ, ਤਾਂ ਰੇਲ 'ਚ ਕੁਲਕਰਨੀ ਸੁਆਮੀ ਰਾਏ ਬੋਲੇ, 'ਤੇਰੀ ਜ਼ਿੰਮੇਵਾਰੀ ਲਈ ਹੈ, ਤੂੰ ਆਪਣੇ ਹਿੱਸੇ ਦੀ ਜ਼ਮੀਨ ਮੇਰੇ ਨਾਂ ਲਿਖ ਦੇ। ਤੇਰਾ ਕੀ ਭਰੋਸਾ ?' ਇਹ ਆਖ ਕੇ ਉਹਦੇ ਪਿੱਛੇ ਪੈ ਗਏ। ਉਹਨਾਂ ਦੇ ਜ਼ੋਰ ਪਾਉਣ 'ਤੇ, ਧਾਰਵਾੜ ਆਉਂਦਿਆਂ ਹੀ ਉਹਨੇ ਉਹ ਬਖ਼ਸ਼ੀਸ਼ ਪੱਤਰ ਲਿਖ ਦਿਤਾ ਸੀ। ਲਿਖ ਦੇਣ ਤੋਂ ਮਗਰੋਂ, ਉਸ 'ਤੇ ਵੈਂੱਕਟ ਰਾਏ ਨੂੰ ਮੁੜ-ਮੁੜ ਚਿੰਤਾ ਹੋਣ ਲੱਗੀ। ਲਿਖੇ ਗਏ ਬਖ਼ਸ਼ੀਸ਼-ਪੱਤਰ ਦੀ ਕਾਪੀ ਨਾ ਤਾਂ ਵੈਂੱਕਟ ਰਾਏ ਦੇ ਕੋਲ ਸੀ ਅਤੇ ਨਾ ਹੀ ਰਾਘੱਪਾ ਕੋਲ। ਇਧਰ ਰਾਘੱਪਾ ਨੇ ਆਖਿਆ, 'ਤੇਰੇ ਹਿੱਸੇ 'ਚ ਰਖਿਆ ਹੀ ਕੀ ਹੈ ? ਸਾਡੇ ਖੇਤਾਂ 'ਚੋਂ ਦੋ ਚੰਗੇ ਖੇਤ ਸੁਆਮੀ ਰਾਏ ਮੰਗ ਬੈਠੇ, ਤਾਂ ਮੇਰੀ ਕੀ ਹਾਲਤ ਹੋਵੇਗੀ ?' ਇਹ ਆਖ ਉਹਨੂੰ ਤੰਗ ਕਰ-ਕਰ ਕੇ, ਸੁਆਮੀ ਰਾਏ ਪਾਸੋਂ ਉਸ ਕਾਗ਼ਜ਼ ਦੀ ਇਕ ਕਾਪੀ ਮੰਗਣ ਲਈ ਮਜ਼ਬੂਰ ਕੀਤਾ। ਪਹਿਲਾਂ ਤੋਂ ਹੀ ਨੀਮ-ਪਾਗ਼ਲ ਵੈਂੱਕਟ ਰਾਏ, ਇਹਨਾਂ ਦੋਹਾਂ ਦੀਆਂ ਗੱਲਾਂ ਤੋਂ ਤੰਗ ਆ ਕੇ, ਸੁਆਮੀ ਰਾਏ ਨੂੰ ਆਖਣ ਲੱਗਾ, 'ਮੈਂ ਵਕੀਲ ਤੋਂ ਪੁੱਛਣਾ ਚਾਹੁੰਦਾ ਹਾਂ। ਉਸ ਬਖ਼ਸ਼ੀਸ਼-ਪੱਤਰ ਦੀ ਇਕ ਕਾਪੀ ਮੈਨੂੰ ਚਾਹੀਦੀ ਹੈ।'

ਹੰਢੇ-ਵਰਤੇ ਸੁਆਮੀ ਰਾਏ ਦੇ, ਉਹਦੀ ਇਹ ਗੱਲ ਨਾ ਮੰਨਣ 'ਤੇ, ਵੈਂੱਕਟ ਰਾਏ ਦੁਖੀ ਹੋਇਆ ! ਅਖ਼ੀਰ ਤੰਗ ਆ ਕੇ ਗੁੱਸੇ 'ਚ ਸੁਆਮੀ ਰਾਏ ਨੇ ਇਹ ਆਖ ਕੇ ਕਿ 'ਮੈਂ ਪੰਜ ਹਜ਼ਾਰ ਰੁਪਏ ਦੀ ਜ਼ਮਾਨਤ ਦਿੱਤੀ ਹੈ। ਕੋਈ ਆਖ ਤਾਂ ਦੇਵੇ ਕਿ ਮੈਂ ਤੈਥੋਂ ਗ਼ਲਤ ਲਿਖਵਾਇਆ ਹੈ, ਤਾਂ ਮੈਂ ਕੋਈ ਵੀ ਸਜ਼ਾ ਭੁਗਤਣ ਨੂੰ ਤਿਆਰ ਹਾਂ।' ਉਸ ਪੱਤਰ ਦੀ ਇਕ ਨਕਲ ਵੈਂੱਕਟ ਰਾਏ ਵਲ ਵਗਾਹ ਮਾਰੀ। ਵੈਂੱਕਟ ਰਾਏ ਉਹ ਨਕਲ ਲੈ ਕੇ, ਰਾਘੱਪਾ ਦੇ ਘਰ ਗਿਆ। ਅਗਲੇ ਦਿਨ ਸਵੇਰੇ ਵਕੀਲ ਨੂੰ ਮਿਲ ਕੇ ਉਸ ਪੱਤਰ ਬਾਰੇ ਸਲਾਹ ਲੈਣੀ ਸੀ। ਇਸ ਲਈ ਵੈਂੱਕਟ ਰਾਏ ਉਥੇ ਹੀ ਰੋਟੀ ਖਾ ਕੇ, ਉਸ ਦਿਨ ਉਥੇ ਹੀ ਸੌਂ ਗਿਆ। ਉਸੇ ਰਾਤ ਗਿਆਰਾਂ ਕੁ ਵਜੇ, ਉਹਨੂੰ ਫੜ੍ਹਨ ਲਈ ਆਈ ਪੁਲਸ ਨੇ ਦਰਵਾਜ਼ਾ ਖਟਖਟਾਇਆ। ਪੁਲਸ ਦੇ ਹੱਥੋਂ ਬਚਣ ਲਈ, ਵੈਂੱਕਟ ਰਾਏ ਪਿਛਲੇ ਦਰਵਾਜ਼ੇ 'ਚੋਂ ਭੱਜ ਕੇ ਸਟੇਸ਼ਨ ਪੁੱਜਾ। ਉਥੋਂ ਬੰਬਈ ਦੀ ਗੱਡੀ ਫੜ੍ਹ ਲਈ। ਇਹ ਸਾਰਾ ਹਾਲ ਜਿਵੇਂ ਵੈਂੱਕਟ ਰਾਏ ਨੇ ਦਸਿਆ, ਮੈਂ ਉਂਜ-ਦੀ-ਉਂਜ ਹੀ ਲਿਖ ਰਿਹਾ ਹਾਂ। ਪਰ ਇਸ ਸਿਲਸਿਲੇ 'ਚ ਮੈਨੂੰ ਕਈ ਸ਼ੱਕ-ਸ਼ੁਬ੍ਹੇ ਵੀ ਹਨ।

ਬੰਬਈ 'ਚ ਕੁੱਝ ਦਿਨ ਬਾਅਦ, ਇਸ ਆਟੇ ਦੀ ਚੱਕੀ ਦੇ ਮਾਲਿਕ ਦੇ ਘਰ 'ਚ ਕੰਮ 'ਤੇ ਲੱਗ ਗਿਆ। ਕੁਝ ਦਿਨ ਮਗਰੋਂ, ਜਦ ਇਹ ਚੱਕੀ ਉਹਦੇ ਮਾਲਿਕ ਨੇ ਚਾਲੂ ਕੀਤੀ, ਤਾਂ ਉਹ ਇਥੇ ਹੀ ਲਗ ਗਿਆ। ਉਦੋਂ ਤੋਂ ਉਹ ਅਗਿਆਤਵਾਸ 'ਚ ਦਿਨ ਕੱਟ ਰਿਹਾ ਹੈ। ਵੈਂੱਕਟ ਰਾਏ ਦਾ ਕਹਿਣਾ ਹੈ ਕਿ ਇਸ ਬਖਸ਼ੀਸ਼-ਪੱਤਰ ਨੂੰ ਦੇਖਣ ਵਾਲਿਆਂ 'ਚ ਮੈਂ ਹੀ ਇਕੱਲਾ ਅਜਿਹਾ ਆਦਮੀ ਹਾਂ, ਜਿਹਨੇ ਇਹ ਆਖਿਆ ਹੈ ਕਿ ਤੇਰਾ ਹਿੱਸਾ ਤੈਨੂੰ ਮਿਲ ਜਾਵੇਗਾ।

ਇਸ ਵਿਸ਼ੇ 'ਚ ਵੈਂੱਕਟ ਨੇ ਜਿਸ ਹਿਸਾਬ ਨਾਲ ਗੱਲਾਂ ਦੱਸੀਆਂ, ਉਸੇ ਦੇ ਅਨੁਸਾਰ ਹੀ ਇਹ ਸਭ ਕੁਝ ਲਿਖਿਆ ਹੈ। ਇਹ ਪੱਕ ਹੈ ਕਿ ਉਸਦੇ ਨੀਮ-ਪਾਗ਼ਲ ਸੁਭਾਅ

ਕਾਰਨ, ਉਸਦੀਆਂ ਕਈ ਗੱਲਾਂ ਉਲਟ-ਪੁਲਟ ਸਮਝ 'ਚ ਆਈਆਂ ਹੋਣਗੀਆਂ। ਇਸ ਲਈ ਇਸ ਵਿਚ ਕਈ ਗੱਲਾਂ ਸ਼ੱਕ-ਸੁਬ੍ਹੇ ਵਾਲੀਆਂ ਲੱਗਦੀਆਂ ਹਨ । ਤੁਸੀਂ ਵੀ ਜੇ ਵੈਂੱਕਟ ਰਾਏ ਦੇ ਮੂੰਹੋਂ ਇਹ ਗੱਲਾਂ ਸੁਣਦੇ, ਤਾਂ ਇਹਨਾਂ 'ਚ ਇਹੀ ਸੰਦੇਹ ਹੁੰਦੇ । 'ਮੈਂ ਜੋ ਵੀ ਨੋਟ ਲਏ, ਉਹਨਾਂ ਦੇ ਆਧਾਰ 'ਤੇ ਗੱਲ ਸਪੱਸ਼ਟ ਨਹੀਂ ਹੋਵੇਗੀ', ਇਹ ਸੋਚ ਕੇ ਹੇਠਾਂ ਆਪਣੇ ਵਿਚਾਰ ਲਿਖ ਰਿਹਾ ਹਾਂ ।

ਪਹਿਲੀ ਗੱਲ, ਵੈਂੱਕਟ ਰਾਏ ਆਪਣੇ ਕੋਲ ਦੀ ਕਾਪੀ ਨੂੰ ਮੂਲ-ਬਖ਼ਸ਼ੀਸ਼-ਪੱਤਰ ਹੀ ਸਮਝਦਾ ਹੈ । ਤੁਹਾਨੂੰ ਚੇਤੇ ਹੋਵੇਗਾ ਕਿ ਮੈਂ ਆਪਣੇ ਪਹਿਲੇ ਪੱਤਰ 'ਚ ਲਿਖਿਆ ਸੀ ਕਿ ਉਹਦੇ ਕੋਲ ਜਿਹੜੀ ਕਾਪੀ ਹੈ, ਉਹ ਮੂਲ-ਬਖ਼ਸ਼ੀਸ਼-ਪੱਤਰ ਹੋਣ ਦਾ ਭੁਲੇਖਾ ਪਾਉਂਦੀ ਹੈ । ਉਸ ਉਤੇ ਰਜਿਸਟ੍ਰੇਸ਼ਨ ਸੈਂਟੱਪ ਨਾ ਹੋਣ ਦੇ ਕਾਰਨ ਅਤੇ ਸਿਆਹੀ ਫਿੱਕੀ ਪੈ ਜਾਣ ਦੇ ਕਾਰਨ, ਉਹ ਮੂਲ-ਪੱਤਰ ਦੀ ਨਕਲ ਜਿਹੀ ਲੱਗਦੀ ਹੈ । ਇਸ ਦੀ ਪੁਸ਼ਟੀ ਇਕ ਹੋਰ ਗੱਲ ਤੋਂ ਹੁੰਦੀ ਹੈ ਕਿ ਗੁੱਸੇ 'ਚ ਆ ਕੇ ਸੁਆਮੀ ਰਾਏ ਨੇ ਉਹ ਕਾਗਜ਼ ਵੈਂੱਕਟ ਰਾਏ 'ਤੇ ਸੁੱਟ ਦਿਤਾ ਸੀ, ਇਸ ਲਈ ਇਹ ਪੱਤਰ ਮੂਲ-ਪੱਤਰ ਹੋ ਸਕਦਾ ਹੈ । ਇਹ ਗੱਲ ਵੈਂੱਕਟ ਰਾਏ ਦੀ ਕਲਪਨਾ ਤੋਂ ਬਾਹਰ ਦੀ ਹੈ । ਜ਼ਰੂਰ ਹੀ ਇਹ ਮੂਲ ਕਾਪੀ ਹੋਵੇਗੀ । ਦੋ-ਤਿੰਨ ਕਾਪੀਆਂ ਬਣਾ ਕੇ ਇਕੋ ਥਾਂ ਰਖਣ 'ਤੇ ਗੁੱਸੇ 'ਚ ਅਜਿਹਾ ਹੋਣਾ ਸੰਭਵ ਹੈ ।

ਦੂਸਰੀ ਗੱਲ ਜ਼ਮਾਨਤ ਦੇ ਦੇਣ ਮਗਰੋਂ, ਪੁਲਸ ਕਿਉਂ ਆਈ ? ਸੰਮਨ ਆਉਣਾ ਚਾਹੀਦਾ ਸੀ । ਪੁਲਸ ਦਾ ਦੁਬਾਰਾ ਆਉਣਾ ਸੱਚ ਹੋ ਸਕਦਾ ਹੈ ਜਾਂ ਵੈਂੱਕਟ ਰਾਏ ਦੇ ਭੈਅ ਦਾ ਭੂਤ ?

ਤੀਸਰੀ ਗੱਲ ਵੈਂੱਕਟ ਰਾਏ ਦੇ ਬੰਬਈ ਭੱਜ ਜਾਣ ਦੇ ਬਾਅਦ, ਸੁਆਮੀ ਰਾਏ ਦੀ ਕੀ ਦਸ਼ਾ ਹੋਈ ?...ਸਿਰਫ਼ ਡਰ ਦੇ ਮਾਰੇ ਹੀ ਉਹਨੇ ਉਹਦੀ ਜਾਇਦਾਦ ਲਿਖਵਾ ਲਈ ਸੀ, ਇਹ ਸੱਚ ਹੈ । ਜੇ ਕੁਝ ਹੋ ਜਾਏ, ਤਾਂ ਉਸਦੇ ਗਏ-ਗੁਆਚੇ ਪੈਸੇ ਦੀ ਥਾਂ ਇਹ ਜਾਇਦਾਦ ਰਹੇਗੀ । ਅਜਿਹੀ ਝੂਠੀ ਤੱਸਲੀ, ਪਹਿਲਾਂ ਉਹਨੂੰ ਰਹੀ ਹੋਵੇਗੀ । ਪਰ ਚੰਗੀ ਤਰ੍ਹਾਂ ਵੇਖਣ ਤੋਂ ਮਗਰੋਂ, ਜਦ ਉਹਨੂੰ ਪਤਾ ਲੱਗਾ ਹੋਵੇਗਾ ਕਿ ਮੂਲ-ਪੱਤਰ ਹੀ ਉਹਦੇ ਹੱਥੋਂ ਨਿਕਲ ਗਿਆ ਹੈ, ਤਾਂ ਜ਼ਰੂਰ ਹੀ ਉਹ ਘਬਰਾ ਗਿਆ ਹੋਵੇਗਾ । ਪਰ ਇਹ ਵਿਚਾਰ ਵੈਂੱਕਟ ਰਾਏ ਦੇ ਦਿਮਾਗ਼ 'ਚ ਹੈ ਹੀ ਨਹੀਂ । ਉਹਦਾ ਹੁਣ ਵੀ ਇਹ ਖ਼ਿਆਲ ਹੈ ਕਿ ਉਸਦੀ ਜਾਇਦਾਦ ਸੁਆਮੀ ਰਾਏ ਕੋਲ ਚਲੀ ਗਈ ਹੋਵੇਗੀ ਅਤੇ ਉਹ ਮਜ਼ੇ 'ਚ ਹੋਵੇਗਾ । ਉਹਨੂੰ ਜੇ ਸਹੀ ਗੱਲ ਦਾ ਪਤਾ ਲੱਗ ਜਾਵੇ, ਤਾਂ ਉਹ ਬਹੁਤ ਦੁਖੀ ਹੋਵੇਗਾ ਅਤੇ ਇਹ ਵੀ ਸੰਭਵ ਹੈ ਕਿ ਉਸਦੀ ਬੁੱਧੀ ਦਾ ਸੰਤੁਲਨ ਹੀ ਵਿਗੜ ਜਾਵੇ । ਇਸ ਗੱਲ ਬਾਰੇ ਸਾਨੂੰ ਬਹੁਤ ਧਿਆਨ ਰਖਣਾ ਚਾਹੀਦਾ ਹੈ ।

ਇਹਨਾਂ ਸਾਰੀਆਂ ਗੱਲਾਂ ਦੇ ਬਾਅਦ ਵੀ, ਮੁੱਖ ਰਾਜ਼ ਬਣਿਆ ਹੀ ਰਹਿੰਦਾ ਹੈ । ਗ਼ਲਤ ਚੈੱਕ ਦੇਣ ਵਾਲਾ ਕੌਣ ਸੀ ? ਵੈਂੱਕਟ ਰਾਏ ਦੇ ਫ਼ਰਾਰ ਹੋਣ ਮਗਰੋਂ, ਪੁਲਸ ਨੇ ਉਹਨੂੰ ਢੂੰਡਣ ਦਾ ਯਤਨ ਕੀਤਾ ? ਇਸਦੀ ਗ਼ੈਰ-ਹਾਜ਼ਰੀ 'ਚ ਕੇਸ ਚੱਲਿਆ...? ਇਹ ਸਭੇ ਵੱਡੇ ਮਹੱਤਵਪੂਰਨ ਪ੍ਰਸ਼ਨ ਹਨ । ਇਹਨਾਂ ਦੀ ਹੋਰ ਥਾਵਾਂ ਤੋਂ ਪੁਣ-ਛਾਣ ਕਰਨੀ ਜ਼ਰੂਰੀ ਹੈ । ਇਸਦੀ ਸਾਰੀ ਖੋਜ-ਪੜਤਾਲ ਕਰਨ ਦੀ ਮੇਰੀ ਰੀਝ ਹੈ । ਇਥੇ

ਮੈਂ ਹੋਰ ਵਿਵਰਣ ਲੈਣ ਅਥਵਾ ਕੋਰਟ ਦੇ ਪੁਰਾਣੇ ਫ਼ੈਸਲਿਆਂ ਦੀਆਂ ਫ਼ਾਈਲਾਂ ਕਢਵਾਉਣ ਦੀ ਕੋਸ਼ਿਸ਼ ਕਰਾਂਗਾ ।

ਜੇ ਇਸ ਕਹਾਣੀ ਦਾ ਪੂਰੀ ਤਰ੍ਹਾਂ ਪਤਾ ਚਲ ਜਾਏ, ਤਾਂ ਇਸਨੂੰ ਆਪਣੇ ਅਖ਼ਬਾਰ 'ਚ ਲੜੀਵਾਰ ਗੁਪਤ ਨਾਂ ਹੇਠ ਛਪਵਾਇਆ ਜਾ ਸਕਦਾ ਹੈ। ਮੈਂ ਆਪਣੇ ਐਡੀਟਰ ਸਾਹਬ ਨੂੰ ਇਸ ਵਿਚੋਂ ਕੁਝ ਵਿਵਰਨ ਦਸੇ ਸਨ । ਉਹਨਾਂ ਨੂੰ ਬਹੁਤ ਪਸੰਦ ਆਏ । ਉਹਨਾਂ ਦਾ ਕਹਿਣਾ ਹੈ ਕਿ ਹਿੰਦੁਸਤਾਨ 'ਚ, ਅਜਿਹੀਆਂ ਹਿਰਦੇ-ਵੇਧਕ ਘਟਨਾਵਾਂ ਲਿਖਣ ਵਾਲੇ ਕਿੰਨੇ ਕੁ ਲੋਕ ਹਨ, 'ਕੌਮਿਕ' ਵੀ ਸਾਨੂੰ ਬਾਹਰੋਂ ਖ਼ਰੀਦਣੇ ਪੈਂਦੇ ਹਨ । ਕਹਾਣੀਆਂ ਵੀ ਬਾਹਰੋਂ ਖ਼ਰੀਦਣੀਆਂ ਪੈਂਦੀਆਂ ਹਨ। ਉਹ ਸਭ ਦੂਸਰੇ ਦੇਸ਼ਾਂ ਦੇ ਵਾਤਾਵਰਨ 'ਚ ਲਿਖੀਆਂ ਗਈਆਂ ਹੁੰਦੀਆਂ ਹਨ । ਇਸ ਲਈ ਉਹ ਇਹਨੂੰ ਲੜੀਵਾਰ ਰੂਪ ਦੇਣ ਲਈ ਕਹਿ ਰਹੇ ਹਨ । ਪੂਨਾ ਜਾਣ ਲਈ ਪੈਸੇ ਭਿਜਵਾਉਗੇ ?

ਮੇਰੀ ਪੜ੍ਹਾਈ ਚੰਗੀ ਚਲ ਰਹੀ ਹੈ । ਸਿਹਤ ਠੀਕ ਹੈ । ਮਾਤਾ ਜੀ ਨੂੰ ਨਮਸਕਾਰ । ਭਰਾਵਾਂ ਨੂੰ ਅਸ਼ੀਰਵਾਦ ।

ਇਤੀ
ਅਚਿੱਉਤ ਰਾਉ

## 34. ਅੱਗ ਨਾਲ ਖੇਡ

ਡੇਸਾਈ ਜੀ ਵਲੋਂ ਧੀ ਅਤੇ ਜੁਆਈ ਨੂੰ ਭੇਜਣ ਦਾ ਸੁਨੇਹਾ ਆਉਣ 'ਤੇ ਰਾਘੱਪਾ ਨੇ ਬੁੜ-ਬੁੜ ਕਰਦਿਆਂ, ਉਹਨਾਂ ਦੀ ਇਹ ਗੱਲ ਪੂਰੀ ਕੀਤੀ। 'ਕਰ ਲੈ ਡੇਸਾਈ ਜੋ ਤੂੰ ਕਰਨਾ ਹੈ, ਵਕਤ ਆਉਣ 'ਤੇ ਮੈਂ ਵੀ ਤੇਰੀ ਧੌਣ ਫੜਾਂਗਾ।' ਉਹਨੇ ਧੀ ਅਤੇ ਜੁਆਈ ਨੂੰ ਆਪਣੇ ਘਰ ਬੁਲਾ ਕੇ ਸਮਝਾਇਆ, 'ਤੁਸਾਂ ਲੋਕਾਂ ਨੂੰ ਰਲ-ਮਿਲ ਕੇ ਚਲਣਾ ਚਾਹੀਦਾ ਹੈ।' ਰਤਨਾ ਦੇ ਵਿਆਹ ਦੇ ਬਾਅਦ ਵੀ ਰਾਘੱਪਾ ਨੇ ਗੰਗੱਵਾ ਦੇ ਘਰ ਪੈਰ ਨਹੀਂ ਸੀ ਪਾਇਆ। ਗੰਗੱਵਾ ਵੀ ਰਾਘੱਪਾ ਦੇ ਘਰ ਨਹੀਂ ਸੀ ਗਈ। ਇੰਨੀ ਦੁਵੈਸ਼ ਹੋਣ ਦੇ ਨਾਲ-ਨਾਲ, ਰਾਘੱਪਾ ਗੰਗੱਵਾ ਲਈ ਪਾਪਾਂ ਦੀ ਸਾਖਿਆਤ ਮੂਰਤੀ ਸੀ। ਰਾਘੱਪਾ ਲਈ ਗੰਗੱਵਾ ਆਪਣੀ ਸਮਰਥਾ ਨਾਲ ਉਹਨੂੰ ਝੁਕਾਉਣ ਵਾਲੀ ਅਤੇ ਉਹਦੇ ਨਾਲ ਲੜਨ ਵਾਲੀ ਇਕ ਸ਼ਕਤੀ ਸੀ। ਪਰ ਕਦੇ-ਕਦੇ ਗੰਗੱਵਾ ਦਾ ਜ਼ਿਕਰ ਆਉਣ 'ਤੇ, ਉਹਦਾ ਮਨ ਕਰੁਣਾ ਨਾਲ ਭਰ ਜਾਂਦਾ। ਹੁਣ ਵਿਆਹ ਦਾ ਫ਼ੈਸਲਾ ਹੋਇਆ ਸੀ, ਤਾਂ ਵੀ ਅਜਿਹਾ ਹੀ ਹੋਇਆ ਸੀ। 'ਹੁਣ ਗੰਗੱਵਾ ਬਿਨਾਂ ਖਾਣਾ ਖਾਧਿਆਂ ਘਰ ਛੱਡ ਕੇ ਚਲੀ ਗਈ ਹੈ। ਡੇਸਾਈ ਜੀ ਦੇ ਘਰ 'ਚ ਹੈ' ਆਦਿ ਗੱਲਾਂ ਧੀ ਪਾਸੋਂ ਮਲੂਮ ਹੋਣ 'ਤੇ ਉਸਦਾ ਦਿਲ ਪੰਘਰ ਗਿਆ। ਇਸ ਕਾਰਨ ਧੀ ਤੇ ਜੁਆਈ ਦੋਵੇਂ ਮੰਨ ਗਏ।

ਉਹਨੇ ਆਪਣੇ ਮਨ ਪੰਘਰਨ ਦੀ ਭਾਵਨਾ ਨੂੰ ਲੁਕਾ ਕੇ ਇੰਜ ਜ਼ਾਹਿਰ ਕੀਤਾ ਕਿ ਉਹ ਡੇਸਾਈ ਜੀ ਦੀ ਗੱਲ ਰਖਣ ਲਈ ਅਜਿਹਾ ਕਰ ਰਿਹਾ ਹੈ। ਉਹਨੇ ਧੀ ਅਤੇ ਜੁਆਈ ਨੂੰ ਅਗਲੇ ਹੀ ਦਿਨ ਜਾਣ ਲਈ ਮਜ਼ਬੂਰ ਕੀਤਾ। ਦੁਰਬੁੱਧੀ ਦੀ ਵਿਸ਼ੇਸ਼ਤਾ ਇਹ ਹੁੰਦੀ ਹੈ ਕਿ ਉਹ ਸਦਬੁੱਧੀ ਦੇ ਰਾਹ 'ਤੇ ਚਲਣ ਲਈ ਵੀ ਆਪਣਾ ਹੀ ਇਕ ਕਾਰਨ ਢੂੰਡ ਕੱਢਦੀ ਹੈ।

ਪਰ ਇਸ ਸਭ ਕੁਝ ਦਾ ਨਤੀਜਾ ਕੁਝ ਹੋਰ ਹੀ ਹੋਇਆ। ਰਾਘੱਪਾ ਨੇ ਇਹ ਨਹੀਂ ਸੋਚਿਆ ਸੀ ਕਿ ਉਸ ਵਲੋਂ ਅਣਗੌਲੇ ਵਿਸ਼ੇ ਨੂੰ ਲੈ ਕੇ ਡੇਸਾਈ ਜੀ ਉਹਦੇ ਧੀ ਵਿਚਾਲੇ ਮਤਭੇਦ ਪੈਦਾ ਕਰ ਦੇਣਗੇ। ਹਰ ਦੂਸਰੇ-ਤੀਸਰੇ ਦਿਨ ਨੱਸੀ ਆਉਣ ਵਾਲੀ ਰਤਨਾ ਨੇ, ਝਗੜੇ ਪਿਛੋਂ ਪੰਦਰਾਂ ਦਿਨ ਬੀਤ ਜਾਣ 'ਤੇ ਵੀ ਮੂੰਹ ਨਾ ਵਿਖਾ-ਇਆ। ਕਿੱਟੀ ਨਾਲ ਰਾਹ 'ਚ ਹੀ ਦੋ-ਤਿੰਨ ਵਾਰ ਮੇਲ ਹੋਇਆ ਸੀ। ਉਸ ਤੋਂ ਆਪਣੀ ਧੀ ਬਾਰੇ ਕੀ ਪੁੱਛਦਾ? ਰਤਨਾ ਦਾ ਮੂੰਹ ਵਿਖਾਈ ਨਾ ਦੇਣ ਦੇ ਕਾਰਨ, ਮਨ 'ਚ ਤੜਫਨ ਜਿਹੀ ਹੋਣ ਲੱਗੀ। 'ਜੋ ਵੀ ਹੋਵੇ, ਪਤੀ ਦੇ ਘਰ ਸੁੱਖ ਨਾਲ ਰਹੇ' ਕਹਿ ਕੇ ਮਨ ਨੂੰ ਕਰੜਾ ਕੀਤਾ। 'ਹੁਣ ਰਾਵਣ ਹਾਂ, ਵਿਨਾਸ਼-ਕਾਲ ਆ ਗਿਆ ਹੈ। ਇਕ-ਇਕ ਕਰ ਕੇ ਖੋਹ ਰਿਹਾ ਹਾਂ।' ਬੁੜ-ਬੁੜਾਉਂਦੇ ਹੋਏ ਸੋਚਿਆ, 'ਚੰਗੀ ਗੱਲ ਹੈ, ਡੇਸਾਈ! ਇਕ ਹੋਰ ਥਾਂ ਤੈਨੂੰ ਨਿਵਾ ਦਿਆਂਗਾ।'

ਦੋ ਆਸ਼ਾਵਾਂ ਉਸ ਵਿਚ ਦਿਨੋ-ਦਿਨ ਜ਼ੋਰ ਫੜਦੀਆਂ ਜਾ ਰਹੀਆਂ ਸਨ। ਇਕ ਤਾਂ, ਇਹ ਕਿ 'ਮੁੰਡਾ ਹੀ ਹੋਣਾ ਚਾਹੀਦਾ ਹੈ।' ਉਸ ਲਈ ਸੱਤਿਆਨਾਰਾਇਣ ਦੀ ਪੂਜਾ ਕਰਾਈ, ਮੰਨਤ ਮੰਨੀ, ਬੰਬਈ ਦੇ ਪ੍ਰਸਿੱਧ ਜੋਤਸ਼ੀ ਨੂੰ ਪੰਜ ਰੁਪਏ ਮਨੀਆਰਡਰ ਕਰ ਕੇ, ਪ੍ਰਸ਼ਨ ਪੁੱਛਿਆ। ਉਸ ਤੋਂ ਵੀ ਉੱਤਰ ਆਇਆ 'ਮੁੰਡਾ ਹੀ ਹੋਵੇਗਾ।' ਪੰਜ ਆਨੇ ਤੇ ਪੰਜ ਸੁਪਾਰੀ ਰਖ ਕੇ ਸਰੀਰ 'ਚ ਦੇਵਤਾ ਨੂੰ ਖੁਆਉਣ ਵਾਲੀ ਜੋਗਨ ਤੋਂ ਵੀ ਪੁੱਛਿਆ। ਉਸਦਾ ਉੱਤਰ ਵੀ ਉਹੀ ਸੀ। ਇਸ ਗੱਲੋਂ ਰਾਘੱਪਾ ਖ਼ੁਸ਼ ਸੀ।

ਇਕ ਹੋਰ ਵੀ ਆਸ਼ਾ ਸੀ। ਬਸੰਤ ਰਾਉ ਦਾ ਸ਼ਾਂਤਾ ਨਾਲ ਵਿਆਹ ਕਰਾਉਣਾ। ਡੇਸਾਈ ਜੀ 'ਤੇ ਰੋਹਬ ਪਾ ਸਕਣ ਲਈ, ਉਹਦੇ ਕੋਲ ਇਕੋ ਹੀ ਤਰੀਕਾ ਸੀ। ਇਸ ਲਈ ਬਸੰਤ ਨੂੰ ਘਰ ਆਉਣ ਲਈ ਕਾਫ਼ੀ ਉਤਸਾਹਿਤ ਕਰਦਾ। ਉਹਨੂੰ ਸਦਾ ਸ਼ਾਂਤਾ ਹੀ ਚਾਹ ਪਿਆਉਂਦੀ, ਪਰ ਬਸੰਤ ਕੋਈ ਗੱਲ ਨਹੀਂ ਕਰਦਾ ਸੀ। ਉਹਨੂੰ ਝਿਜਕ ਸੀ। ਉਹ ਸੋਚਦਾ 'ਜਦ ਉਹਨੂੰ ਉਹ ਸਰਾਫ਼ੇ ਦੀ ਦੁਕਾਨ ਵਾਲਾ ਮੁੰਡਾ ਮਿਲ ਰਿਹਾ ਹੈ, ਤਾਂ ਉਹ ਮੇਰੀ ਵਲ ਕਿਉਂ ਧਿਆਨ ਦੇਵੇਗਾ? ਸਿਰਫ ਵਿਆਹ ਦੇ ਕਪੜੇ ਪਹਿਨਣ ਦਾ ਕੀ ਲਾਭ? ਜੇ ਉਹਨੇ ਆਪਣੀ ਧੀ ਮੈਨੂੰ ਦੇਣੀ ਹੀ ਹੈ, ਤਾਂ ਸਾਫ਼-ਸਾਫ਼ ਕਿਉਂ ਨਹੀਂ ਕਹਿੰਦਾ?' ਤੁਰੰਤ ਫਲ ਦੀ ਕਾਮਨਾ ਕਰਨ ਵਾਲਾ ਬਸੰਤ ਰਾਉ ਖ਼ਾਸ ਲਾਭ ਵਲ ਧਿਆਨ ਨਾ ਰਖਦਿਆਂ, ਆਪਣੇ ਅਮੀਰ ਘਰ 'ਚ ਵੀ ਜੋ ਖਾਣਾ ਪ੍ਰਾਪਤ ਨਹੀਂ ਸੀ, ਅਜਿਹੇ ਸੁਆਦਲੇ ਪਕਵਾਨਾਂ, ਗੱਪਾਂ ਅਤੇ ਕਦੇ-ਕਦੇ ਤਾਸ਼ ਦੀ ਖੇਡ ਤੋਂ ਸੰਤੁਸ਼ਟ ਹੋ ਜਾਂਦਾ।

ਬਸੰਤ ਦੇ ਮਨ 'ਚ ਇਕ ਸ਼ੱਕ ਸੀ। ਸ਼ਾਇਦ ਕੁੜੀ ਮੈਨੂੰ ਪਸੰਦ ਕਰਦੀ ਹੋਵੇ! ਅਜਿਹਾ ਨਾ ਹੁੰਦਾ, ਤਾਂ ਮੇਰੇ ਰਾਘੱਪਾ ਦੇ ਘਰੋਂ ਨਿਕਲਣ ਵੇਲੇ ਫੁੱਲ ਤੋੜਨ ਦੇ ਬਹਾਨੇ

ਬਗੀਚੇ 'ਚ ਕਿਉਂ ਆਉਂਦੀ ? ਬਸੰਤ ਜਦੋਂ ਪਹਿਲਾਂ ਨਾਟਕਾਂ ਦੇ ਚੱਕਰ 'ਚ ਸੀ, ਤਾਂ ਉਹਨੇ ਆਪਣੇ ਲਈ ਇਕ 'ਕਲਚੱਰਡ' ਮੋਤੀਆਂ ਦਾ ਹਾਰ ਬਣਵਾਇਆ ਸੀ। ਉਸ ਹਾਰ ਨੂੰ ਤੁੜਵਾ ਕੇ ਮੁੜ ਜ਼ਨਾਨੇ ਡੀਜ਼ਾਈਨ 'ਚ ਬਣਵਾ ਕੇ, ਕਾਫ਼ੀ ਦਿਨਾਂ ਤੋਂ ਖੀਸੇ 'ਚ ਪਾਈ, ਸ਼ਾਂਤਾ ਨੂੰ ਦੇਣ ਦਾ ਮੌਕਾ ਲਭ ਰਿਹਾ ਸੀ। ਆਖ਼ਿਰ ਇਕ ਦਿਨ ਮੌਕਾ ਮਿਲ ਹੀ ਗਿਆ, ਪਰ ਥਾਂ ਠੀਕ ਨਹੀਂ ਸੀ। ਘਰ 'ਚ ਸ਼ਾਂਤਾ ਕਦੇ ਇਕੱਲੀ ਨਹੀਂ ਸੀ ਮਿਲਦੀ। ਚੰਪੱਕਾ ਉਸ 'ਤੇ ਪੂਰੀ ਨਿਗਾਹ ਰਖਦੀ ਸੀ।

ਇਕ ਦਿਨ ਸਹੇਲੀ ਦੇ ਘਰੋਂ ਆਉਂਦਿਆਂ, ਸ਼ਾਂਤਾ ਰਾਹ 'ਚ ਬਸੰਤ ਦੇ ਸਾਹਮਣੇ ਆ ਗਈ। 'ਬਸੰਤ ਰਾਹ 'ਚ ਉਹਦੇ ਨਾਲ ਗੱਲ ਕਰੇਗਾ', ਇਹ ਉਹਨੇ ਸੁਪਨੇ ਵਿਚ ਵੀ ਨਹੀਂ ਸੀ ਸੋਚਿਆ। ਬਸੰਤ ਨੇ ਉਹਦੇ ਸਾਹਮਣੇ ਆ ਕੇ ਖੰਭੇ ਵਾਂਗ ਖੜੇ ਹੋ ਕੇ ਪੁੱਛਿਆ, "ਰਾਘੱਪਾ ਜੀ ਸ਼ਹਿਰ 'ਚ ਨਹੀਂ ਹੈਨ ?"

"ਹੈਨ ਤਾਂ।"

"ਘਰ 'ਚ ਨਹੀਂ ਸਿਗੇ।"

"ਬਾਹਰ ਗਏ ਹੋਣਗੇ।"

"ਜ਼ਰਾ ਇਹ ਦੇਖੋ !" ਆਖ ਕੇ ਬਸੰਤ ਨੇ ਜੇਬ 'ਚੋਂ ਹਾਰ ਕੱਢ ਕੇ ਦੂਰੋਂ ਹੀ ਉਹਦੇ ਹੱਥ 'ਤੇ ਰਖ ਦਿੱਤਾ।

ਉਹ ਉਸ ਹਾਰ ਨੂੰ ਵੇਖਦੀ ਹੋਈ, ਉਸਦੇ ਵੱਡੇ-ਵੱਡੇ ਮੋਤੀਆਂ 'ਤੇ ਆਪਣੀਆਂ ਕੋਮਲ ਉਂਗਲੀਆਂ ਫੇਰਨ ਲਗੀ। ਬਸੰਤ ਨੂੰ ਉਸਦੀਆਂ ਉਂਗਲੀਆਂ ਵੀ ਮੋਤੀਆਂ ਵਰਗੀਆਂ ਦਿਸਣ ਲਗੀਆਂ। ਉਹ ਚਾਲ ਨਾਲ ਬੋਲਿਆ, "ਮੋਤੀ ਸੁੱਚੇ ਨਹੀਂ, ਕਲਚੱਰਡ (ਝੂਠੇ) ਨੇ।"

ਸ਼ਾਂਤਾ ਨੂੰ ਸਮਝ ਨਾ ਪਈ ਕਿ ਕੀ ਗੱਲ ਕਰੇ। ਇਸ ਲਈ ਰਤਾ ਕੁ ਬੇਚੈਨ ਹੋ ਕੇ ਉਹਨੇ ਪੁੱਛਿਆ, "ਕੀ ਤੁਹਾਡੀ ਮਾਤਾ ਜੀ ਦਾ ਹੈ ?"

"ਨਹੀਂ ਮੇਰਾ ਹੀ ਹੈ।" ਬਸੰਤ ਨੇ ਆਖਿਆ। "ਪਿੰਡ 'ਚ ਨਾਟਕ ਖੇਡਣ ਵੇਲੇ ਰਾਜੇ ਦਾ ਪਾਰਟ ਕਰਨ ਲਈ ਬਣਵਾਇਆ ਸੀ। ਤੈਨੂੰ ਪਸੰਦ ਹੈ ? ਤਾਂ ਲੈ ਲੈ।"

ਇਸ ਤੇ ਸ਼ਾਂਤਾ ਹੋਰ ਬੇਚੈਨ ਹੋ ਗਈ। ਇਧਰ-ਉਧਰ ਨਜ਼ਰ ਦੁੜਾਉਣ 'ਤੇ ਉਹਨੇ ਦੇਖਿਆ ਕਿ ਇਸ ਦ੍ਰਿਸ਼ ਨੂੰ ਗਲੀ 'ਚ, ਘਰਾਂ ਦੀਆਂ ਦੋ-ਚਾਰ ਜ਼ਨਾਨੀਆਂ ਆਪਣੇ-ਆਪਣੇ ਘਰੋਂ ਤਿੱਖੀਆਂ ਨਜ਼ਰਾਂ ਨਾਲ ਦੇਖ ਰਹੀਆਂ ਸਨ। ਘਰ ਦੂਰ ਹੋਣ ਦੇ ਕਾਰਨ, ਇਹਨਾਂ ਦੀਆਂ ਗੱਲਾਂ ਸੁਣ ਸਕਣਾ ਤਾਂ ਸੰਭਵ ਨਹੀਂ ਸੀ, ਫਿਰ ਵੀ ਸ਼ਾਂਤਾ ਨੂੰ ਇਹ ਠੀਕ ਨਾ ਲਗਾ। ਪਹਿਲਾਂ ਜਦੋਂ ਉਹਨੇ ਜਲੂਸ 'ਚ ਹਿੱਸਾ ਲਿਆ ਸੀ, ਤਾਂ ਕੁਝ ਗਿਰਝਾਂ ਨੇ ਆਖਿਆ ਸੀ, 'ਅਹੁ ਚੰਪਾ ਦੀ ਕੁੜੀ ਹੈ, ਹੋਰ ਕੌਣ ਹੋ ਸਕਦੀ ਹੈ ?' ਉਹ ਅਪਮਾਨਜਨਕ ਗੱਲਾਂ ਯਾਦ ਆ ਗਈਆਂ। ਉਹਨੇ ਸੋਚਿਆ 'ਜੇ ਹੁਣ ਮੈਂ ਇਨਕਾਰ ਕਰ ਦਿਆਂ, ਤਾਂ ਇਹ ਮਹਾਰਾਜ ਜੀ ਰਾਹ ਵਿਚ ਹੀ ਜ਼ੋਰ ਪਾਉਂਦੇ ਜਾਣਗੇ। ਇਹ ਮੋਤੀ ਵੀ ਕਿੰਨੇ ਪਿਆਰੇ ਹੈਨ !' ਫਿਰ ਬੋਲੀ, 'ਆਪਣੀਆਂ ਸਹੇਲੀਆਂ ਨੂੰ ਦਿਖਾ ਕੇ ਮੋੜ ਦਿਆਂਗੀ' ਇੰਨਾ ਹੀ ਆਖ ਕੇ, ਹਾਰ ਲੈ ਕੇ, ਹੱਥ 'ਚ ਉਛਾਲਦੀ ਹੋਈ ਉਹ ਅੱਗੇ ਤੁਰ ਪਈ।

ਬਸੰਤ ਭੌਂਚਕਾ ਜਿਹਾ ਰਹਿ ਗਿਆ। ਉਹਨੇ ਆਪਣੇ-ਆਪ ਨੂੰ ਭਾਗਾਂ ਵਾਲਾ ਸਮਝਿਆ।

ਦਿਨ ਲੰਘਦੇ ਗਏ। ਰਾਘੱਪਾ ਲਈ ਆਪਣੇ ਆਪ ਨੂੰ ਰੋਕਣਾ ਔਖਾ ਹੋ ਗਿਆ। ਇਕ ਦਿਨ ਬਸੰਤ ਦੇ ਸਾਫ਼-ਸਾਫ਼ ਗੱਲ ਖੋਲ੍ਹ ਦਿਤੀ।

"ਬਸੰਤ, ਮੈਂ ਆਪਣੀ ਸ਼ਾਂਤਾ ਬਾਰੇ ਬਹੁਤ ਸੋਚਿਆ ਹੈ। ਉਸ ਸਰਾਫ਼ ਗੋਬਿੰਦ ਦਾਸ ਦਾ ਮੁੰਡਾ, ਅਜ ਆਖ ਦਿਆਂ ਤਾਂ ਨੱਚਦਾ ਹੋਇਆ ਆ ਕੇ ਸ਼ਾਂਤਾ ਨਾਲ ਵਿਆਹ ਕਰ ਲਏਗਾ, ਪਰ ਉਹਦੇ ਘਰ ਬਾਰੇ ਮੈਨੂੰ ਕੁਝ ਪਤਾ ਨਹੀਂ। ਦੇਖਣ ਨੂੰ ਤਾਂ ਸਾਰੇ ਅਮੀਰ ਦਿਸਦੇ ਹਨ, ਪਰ ਇਹਨਾਂ ਸਰਾਫ਼ਾਂ ਦਾ ਕੋਈ ਭਰੋਸਾ ਨਹੀਂ! ਸੋਨੇ ਨੂੰ ਕੱਟਣ ਵਾਲਾ ਹੱਥ ਕਸਾਈ ਦੇ ਹੱਥ ਵਰਗਾ ਹੁੰਦਾ ਹੈ। ਉਹਨਾਂ ਦੀਆਂ ਵੱਡੀਆਂ-ਵੱਡੀਆਂ ਇੱਛਾਵਾਂ ਹੁੰਦੀਆਂ ਹਨ। ਘਰ 'ਚ ਕੋਈ-ਨਾ-ਕੋਈ ਝਗੜਾ ਚਲਦਾ ਹੀ ਰਹਿੰਦਾ ਹੈ। ਇਹਨਾਂ ਦੇ ਤਾਂ ਖ਼ਾਨਦਾਨ ਹੀ ਸਰਾਪੇ ਹੁੰਦੇ ਹਨ। ਬੱਚੇ ਕਮਲੇ ਤੇ ਬੇਵਕੂਫ਼ ਹੁੰਦੇ ਹਨ। ਸਾਰ-ਅੰਸ਼ ਇਹ ਹੈ ਕਿ ਮੇਰੀ ਹਿੰਮਤ ਹੀ ਨਹੀਂ ਪੈਂਦੀ, ਇਸ ਲਈ ਮੈਂ ਇਕ ਗੱਲ ਸੋਚੀ ਹੈ।"

"ਕੀ ?"

"ਸਾਡੀ ਤੁਹਾਡੀ ਦੋਸਤੀ ਨੂੰ ਦੋ ਸਾਲ ਹੋ ਗਏ। ਤੇਰਾ ਸੁਭਾਅ ਮੈਨੂੰ ਪਸੰਦ ਹੈ। ਤੇਰੇ ਪਿਤਾ ਜੀ ਲਈ ਮੇਰੀ ਸ਼ਰਧਾ ਦਿਨੋ-ਦਿਨ ਵਧਦੀ ਜਾ ਰਹੀ ਹੈ।...ਤੇਰੀ ਉਚਾਈ-ਲਮਾਈ, ਤੇਰਾ ਰੰਗ-ਰੂਪ, ਤੇਰਾ ਸੁਭਾਅ ਸੋਲ੍ਹਾਂ ਆਨੇ ਸਾਡੀ ਸ਼ਾਂਤਾ ਦੇ ਲਾਇਕ ਹੈ। ਜੇ ਮੈਂ ਤੈਨੂੰ ਆਪਣੀ ਸ਼ਾਂਤਾ ਦੇ ਦਿਆਂ ਤਾਂ ਮੈਂ ਹੀ ਨਹੀਂ, ਤੂੰ, ਤੇਰੇ ਪਿਤਾ ਅਤੇ ਤੇਰੀ ਕੁੱਲ ਵੀ ਧੰਨ ਹੋ ਜਾਵੇਗੀ। ਮੈਨੂੰ ਇਸ ਗੱਲ 'ਚ ਰੱਤੀ ਭਰ ਵੀ ਸ਼ੱਕ ਨਹੀਂ। ਦੋ ਕੁ ਦਿਨਾਂ ਤੋਂ ਹੀ, ਇਹ ਵਿਚਾਰ ਮੇਰੇ ਮਨ ਵਿਚ ਆਇਆ ਹੈ। ਮੈਂਨੂੰ ਨੀਂਦਰ ਨਹੀਂ ਆਉਂਦੀ। ਆਪਣੇ-ਆਪ ਨੂੰ ਰੋਕ ਨਹੀਂ ਸਕਿਆ, ਇਸ ਲਈ ਆਖ ਦਿਤਾ।"

ਬਸੰਤ ਫੁਲਿਆ ਨਾ ਸਮਾਇਆ। ਉਹਨੇ ਆਖਿਆ, "ਮੇਰੇ ਲਈ ਤੁਹਾਡੀ ਗੱਲ ਟਾਲਣੀ ਸੰਭਵ ਨਹੀਂ। ਪਿਤਾ ਜੀ ਨੂੰ ਮਨਾ ਲਉ, ਮੈਂ ਤਾਂ ਕਲ੍ਹ ਹੀ ਤਿਆਰ ਹਾਂ।"

ਰਾਘੱਪਾ ਨੂੰ ਇਸੇ ਗੱਲ ਦੀ ਆਸ ਸੀ। ਇਸ ਲਈ ਉਹਦਾ ਉੱਤਰ ਵੀ ਤਿਆਰ ਸੀ। ਉਹਨੂੰ ਪਤਾ ਸੀ ਕਿ ਡੇਸਾਈ ਜੀ ਦੇ ਵਿਚਾਰ ਉਹਦੇ ਬਾਰੇ ਚੰਗੇ ਨਹੀਂ। 'ਉਹ ਇਸ ਵਿਆਹ ਦੀ ਗੱਲ ਨੂੰ ਮੰਨ ਲੈਣ' ਇਹ ਮੁਮਕਿਨ ਨਹੀਂ ਸੀ। ਇਸ ਤੋਂ ਇਲਾਵਾ ਇਕ ਵਾਰ ਉਹਨਾਂ ਦੇ ਮੂੰਹੋਂ 'ਨਾਂਹ' ਨਿਕਲ ਜਾਵੇ, ਤਾਂ ਉਹਨਾਂ ਨੂੰ ਮਨਾਉਣਾ ਔਖਾ ਕੰਮ ਸੀ। ਇਸਦੇ ਨਾਲ ਹੀ 'ਅਚਿੱਉਤ ਦਾ ਵਿਆਹ ਪਹਿਲਾਂ ਹੋ ਜਾਵੇ, ਬਾਅਦ 'ਚ ਬਸੰਤ ਦਾ ਵੇਖਿਆ ਜਾਵੇਗਾ', ਡੇਸਾਈ ਜੀ ਇਹ ਬਹਾਨਾ ਵੀ ਕਰ ਸਕਦੇ ਸਨ। ਇਹੀ ਗੱਲ ਰਾਘੱਪਾ ਨੂੰ ਪਸੰਦ ਨਹੀਂ ਸੀ। ਉਸਦਾ ਸੁਪਨਾ ਹੀ ਕੁਝ ਹੋਰ ਸੀ, 'ਬਸੰਤ ਨੂੰ ਆਪਣੇ ਪਿਤਾ ਨੂੰ ਆਪ ਆਖਣਾ ਚਾਹੀਦਾ ਹੈ, ਉਹਨਾਂ ਨਾਲ ਝਗੜਨਾ ਚਾਹੀਦਾ ਹੈ, ਆਪਣਾ ਘਰ ਛੱਡ ਕੇ ਉਹਦੇ ਘਰ ਆ ਕੇ ਰਹਿਣਾ ਚਾਹੀਦਾ ਹੈ, ਉਹਦੀ ਧੀ ਨਾਲ ਵਿਆਹ ਕਰ ਕੇ ਪਿਤਾ ਦੇ ਖ਼ਿਲਾਫ਼ ਦਾਅਵਾ ਕਰ ਕੇ, ਹਿੱਸਾ

ਲੈ ਕੇ ਸੁਤੰਤਰ ਤੌਰ 'ਤੇ, ਉਹਦੇ ਕਹਿਣ ਮੁਤਾਬਿਕ ਚਲਣਾ ਚਾਹੀਦਾ ਹੈ। ਇੰਨਾ ਹੋ ਜਾਏ, ਤਾਂ ਡੇਸਾਈ ਜੀ ਨੂੰ ਮਜ਼ਾ ਮਿਲ ਜਾਵੇ।' ਇਹ ਸਭ ਸੋਚ ਕੇ ਰਾਘੱਪਾ ਬੋਲਿਆ, "ਤੈਨੂੰ ਮਨਜ਼ੂਰ ਹੈ ਕਿ ਨਹੀਂ ? ਉਂਜ ਖ਼ੂਨ ਦਾ ਰਿਸ਼ਤਾ ਪੱਕਾ ਹੁੰਦਾ ਹੈ। ਪਹਿਲਾਂ ਤੂੰ ਆਪਣਾ ਮਨ ਪਕਾ ਕਰ ਲੈ, ਬਾਅਦ 'ਚ ਦਸਾਂਗਾ।"

"ਹਾਂ, ਮੇਰਾ ਮਨ ਪੱਕਾ ਹੈ। ਤੁਸੀਂ ਅਗਲੀ ਗੱਲ ਕਰੋ।"

"ਇਸ ਵੇਲੇ ਸਾਡੀ ਸ਼ਾਂਤਾ ਪੰਦਰਾਂ ਪੂਰੇ ਕਰ ਕੇ, ਸੋਲ੍ਹਵੇਂ 'ਚ ਚਲ ਰਹੀ ਹੈ। ਹਾਲੇ ਹੋਰ ਤਿੰਨ ਸਾਲ ਠਹਿਰੀਏ, ਕੀ ਤੂੰ ਅਜਿਹਾ ਸੋਚਦਾ ਏਂ ? ਇਹ ਗਲ ਪਹਿਲਾਂ ਦਸ ਦੇ।"

"ਮੈਂ ਇਹ ਕਦੋਂ ਕਹਿ ਰਿਹਾ ਹਾਂ ?"

"ਤੂੰ ਨਹੀਂ, ਤਾਂ ਤੇਰੇ ਪਿਤਾ ਜੀ ਕਹਿ ਸਕਦੇ ਹਨ। ਪਿਤਾ ਜੀ ਨੂੰ ਮਨਾਉਣ ਵਾਲੀ ਗੱਲ ਤੂੰ ਆਖੀ ਹੈ ਨਾ...! ਇਹ ਸੱਚ ਹੈ, ਤੇਰੇ ਪਿਤਾ ਜੀ ਮੇਰੀ ਗੱਲ ਟਾਲਣਗੇ ਨਹੀਂ...'ਪਰ ਵੱਡਾ ਮੁੰਡਾ ਅਜੇ ਪੜ੍ਹ ਰਿਹਾ ਹੈ, ਉਸਦੀ ਪੜ੍ਹਾਈ ਖ਼ਤਮ ਹੋ ਜਾਏ। ਬਾਅਦ 'ਚ ਬਸੰਤ ਦੇ ਵਿਆਹ ਦੀ ਗੱਲ ਸੋਚਾਂਗੇ।' ਇਹ ਗੱਲ ਤੇਰੇ ਪਿਤਾ ਜੀ ਆਖਣਗੇ। ਇਸ ਵਿਚ ਉਹਨਾਂ ਦਾ ਵੀ ਕੋਈ ਕਸੂਰ ਨਹੀਂ। 'ਸਮਾਜਿਕ ਦ੍ਰਿਸ਼ਟੀ ਦੇ ਮੁਤਾਬਿਕ ਸਭ ਕੰਮ ਹੋਣਾ ਚਾਹੀਦਾ ਹੈ, ਇਹ ਵੱਡਿਆਂ ਦੀ ਰੀਝ ਰਹਿੰਦੀ ਹੈ। ਜੇ ਉਹ ਅਜਿਹਾ ਆਖ ਦੇਣ, ਤਾਂ ਮੈਂ ਤਿੰਨ-ਚਾਰ ਸਾਲ ਰੁਕ ਨਹੀਂ ਸਕਦਾ — 'ਸ਼ਾਂਤਾ ਦੇ ਸੋਲ੍ਹਾਂ ਸਾਲਾਂ ਦੀ ਹੁੰਦਿਆਂ-ਹੁੰਦਿਆਂ ਉਹਦਾ ਵਿਆਹ ਹੋ ਜਾਣਾ ਚਾਹੀਦਾ ਹੈ', ਇਹ ਮੇਰੀ ਰੀਝ ਹੈ।"

"ਤਾਂ ਫਿਰ ਕਿਵੇਂ ਹੋਵੇ ?" ਬਸੰਤ ਨੇ ਪਰੇਸ਼ਾਨ ਹੋ ਕੇ, ਆਪਣੀ ਗਲ੍ਹ ਮਲਦਿਆਂ ਪੁੱਛਿਆ; ਮਾਨੋਂ ਉਹਨੂੰ ਪਿਤਾ ਦੇ ਉਸ ਥੱਪੜ ਦਾ ਚੇਤਾ ਆ ਗਿਆ ਹੋਵੇ।

"ਉਹ ਤੇਰਾ ਕੰਮ ਹੈ। ਜੇ ਸੱਚਮੁਚ ਹੀ ਤੂੰ ਮੇਰੀ ਕੁੜੀ ਨਾਲ ਵਿਆਹ ਕਰਾਉਣਾ ਚਾਹੁਨਾ ਏਂ, ਤਾਂ ਇਹ ਗੱਲ ਤੈਨੂੰ ਆਪਣੇ ਪਿਤਾ ਨੂੰ ਸਾਫ਼-ਸਾਫ਼ ਦਸ ਦੇਣੀ ਹੋਵੇਗੀ। ਤੈਨੂੰ ਜੇ ਇਹ ਚੰਗਾ ਲਗਦਾ ਹੈ, ਤਾਂ ਤੂੰ ਆਪਣੇ ਆਪ ਆਖੇਂਗਾ। ਮੇਰੇ ਵਰਗੇ ਦਾ ਇਸ ਮਾਮਲੇ 'ਚ ਕੁਝ ਆਖਣਾ ਸੰਭਵ ਨਹੀਂ। ਦੇਖੋ, ਮੇਰੀ ਵੀ ਉਮਰ ਹੁਣ ਅੱਧੀ ਬੀਤ ਚੁਕੀ ਹੈ। ਚਹੁੰ-ਬੰਦਿਆਂ 'ਚ ਜਜਮਾਨ ਮੰਨਿਆਂ ਜਾਂਦਾ ਹਾਂ। ਇਕ ਧੀ ਦਾ ਵਿਆਹ ਵੀ ਮੈਂ ਕਰ ਚੁਕਾ ਹਾਂ। ਜੇ ਮੈਂ ਇਹ ਗੱਲ ਤੇਰੇ ਪਿਤਾ ਜੀ ਨੂੰ ਆਖਾਂ ਕਿ ਵੱਡੇ ਭਰਾ ਤੋਂ ਪਹਿਲਾਂ ਛੋਟੇ ਭਰਾ ਦੀ ਸ਼ਾਦੀ ਕਰ ਦਿਉ, ਤਾਂ ਚਾਰ ਆਦਮੀ ਮੇਰਾ ਇਹ ਆਖ ਕੇ ਅਪਮਾਨ ਕਰਨਗੇ ਕਿ 'ਬੁੱਢਾ ਹੋ ਗਿਆ, ਪਰ ਅਕਲ ਨਹੀਂ ਆਈ।' ਵੈਸੇ ਇਸਦਾ ਕੋਈ ਮਤਲਬ ਨਹੀਂ। 'ਸਾਡੀ ਸ਼ਾਂਤਾ ਤੇਰੇ ਲਾਇਕ ਲੜਕੀ ਹੈ, ਇਸ ਨਾਲ ਤੇਰੇ ਭਾਗ ਜਾਗਣਗੇ।' ਇੰਨਾ ਮੈਂ ਆਖ ਸਕਦਾ ਹਾਂ। ਬਾਕੀ ਤੇਰੀ ਦ੍ਰਿੜ੍ਹਤਾ 'ਤੇ ਨਿਰਭਰ ਕਰਦਾ ਹੈ।"

ਬਸੰਤ ਹੋਰ ਵੀ ਸ਼ਸ਼ੋਪੰਜ 'ਚ ਪੈ ਗਿਆ। ਬਹੁਤ ਸੋਚ ਕੇ ਬੋਲਿਆ, "ਤੁਸੀਂ ਜਿਵੇਂ ਆਖੋਗੇ ਮੈਂ ਉਵੇਂ ਹੀ ਕਰਨ ਨੂੰ ਤਿਆਰ ਹਾਂ।"

"ਮੈਂ ਤਾਂ ਇਕੋ ਹੀ ਗੱਲ ਆਖਦਾ ਹਾਂ।...ਆਪਣੇ ਪਿਤਾ ਨੂੰ ਮਨਾਉਣ ਦਾ

ਕੰਮ ਤੇਰਾ ਹੈ। ਅਸੀਂ ਇਸ ਵਿਚ ਹੱਥ ਨਹੀਂ ਪਾ ਸਕਦੇ। ਇੰਨੇ 'ਚ ਹੀ ਤੂੰ ਸਭ ਸਮਝ ਲੈ। ਤੂੰ ਕੋਈ ਨਿਆਣਾ ਨਹੀਂ, ਮੂਰਖ ਵੀ ਨਹੀਂ। ਤੂੰ ਸਭ ਸਮਝਦਾ ਏਂ। ਸਾਡੀ ਸ਼ਾਂਤਾ ਨੂੰ ਵੀ ਤੂੰ ਦੇਖਿਆ ਹੋਇਆ ਹੈ। ਮੈਂ ਆਪਣੇ ਤਜਰਬੇ ਦੇ ਆਧਾਰ 'ਤੇ ਕਹਿੰਦਾ ਹਾਂ, 'ਆਦਮੀ ਦਾ ਭਵਿੱਸ਼ ਉਸਦੇ ਵਿਆਹ 'ਤੇ ਨਿਰਭਰ ਕਰਦਾ ਹੈ।' ਵਿਆਹ-ਸ਼ਾਦੀ ਦੇ ਮਾਮਲੇ 'ਚ ਕਦੇ-ਕਦੇ ਵੱਡੇ ਲੋਕਾਂ ਨੂੰ, ਛੋਟਿਆਂ ਨੂੰ ਅਕਲ ਦੇਣੀ ਹੀ ਪੈਂਦੀ ਹੈ।"

ਬਸੰਤ ਇਸ ਮਾਮਲੇ 'ਚ ਸਿਰਫ਼ ਇਕੋ ਥਾਂ ਜ਼ਿਕਰ ਕਰਨ ਦਾ ਸਾਹਸ ਕਰ ਸਕਦਾ ਸੀ। ਉਹ ਮਾਂ ਦੇ ਸਾਹਮਣੇ ਹੱਠ ਕਰ ਸਕਦਾ ਸੀ। ਬਸੰਤ ਕੋਈ ਫ਼ੈਸਲਾ ਨਾ ਕਰ ਪਾਇਆ। ਇਸੇ ਮਨੋਦਸ਼ਾ 'ਚ ਰਾਘੱਪਾ ਤੋਂ ਵਿਦਾ ਲੈ ਕੇ ਉਹ ਘਰ ਪਹੁੰਚਿਆ।

ਪੰਦਰਾਂ ਦਿਨਾਂ ਤੱਕ ਮਾਂ ਨਾਲ ਰਸੋਈ 'ਚ ਘੁਸਰ-ਮੁਸਰ ਕਰਨ 'ਤੇ ਵੀ, ਮਾਂ ਉਹ ਗੱਲ ਡੇਸਾਈ ਜੀ ਦੇ ਸਾਹਮਣੇ ਰਖਣ ਲਈ ਇਕਦਮ ਤਿਆਰ ਨਾ ਹੋਈ। ਉਹ ਵੱਡੇ ਘਰ ਦੀ ਧੀ ਸੀ। ਅਜਿਹੀਆਂ ਗੱਲਾਂ ਉਸ ਲਈ ਅਸਲੋਂ ਨਵੀਆਂ ਸਨ। ਉਸਨੂੰ ਜਦੋਂ ਡੇਸਾਈ ਜੀ ਨੂੰ ਵਿਖਾਉਣ ਲਈ ਲਿਆਂਦਾ ਗਿਆ ਸੀ, ਤਾਂ ਉਹਦੇ ਨਾਲ ਬੱਤੀ ਗੈਸਾਂ ਵਾਲੇ, ਵੀਹ ਖੁਲ੍ਹੀਆਂ ਤਲਵਾਰਾਂ ਵਾਲੇ ਪਹਿਰੇਦਾਰ, ਦੋ ਬੰਦੂਕਾਂ ਵਾਲੇ ਬੰਦੇ, ਬੈਂਡ-ਵਾਜੇ ਵਾਲੇ ਅਤੇ ਢੇਰ ਸਾਰੇ ਰਿਸ਼ਤੇਦਾਰ ਆਦਿ ਸਨ। ਹੁਣ ਮੁੰਡਾ ਆਪ ਇਹ ਆਖੇ ਕਿ ਮੈਂ ਇਸੇ ਕੁੜੀ ਨਾਲ ਵਿਆਹ ਕਰਾਉਣਾ ਹੈ ਅਤੇ ਉਹ ਵੀ ਆਪਣੀ ਧੀ ਦੇ ਵਿਆਹ 'ਚ 'ਹਜ਼ਾਰ ਰੁਪਏ ਵੀ ਵਰ-ਦੱਖਣਾ' ਦੇਣ ਤੋਂ ਅਸਮੱਰਥ ਰਾਘੱਪਾ ਵਰਗੇ ਆਦਮੀ ਨਾਲ ਰਿਸ਼ਤੇਦਾਰੀ — ਉਹ ਵੀ ਅਚਿੱਉਤ ਦਾ ਨੰਬਰ ਪਿਛੇ ਪਾ ਕੇ। ਇਹ ਸਭ ਗੱਲਾਂ ਉਸਦੀ ਕਲਪਨਾ ਤੋਂ ਪਰ੍ਹੇ ਦੀਆਂ ਸਨ। ਅਸੰਭਵ ਸਨ। ਉਸਦੀਆਂ ਘੁਸਰ-ਮੁਸਰ ਗੱਲਾਂ ਤੋਂ ਤੰਗ ਆ ਕੇ, ਉਹਨੇ ਸਪੱਸ਼ਟ ਕਹਿ ਦਿਤਾ, "ਜੇ ਤੇਰਾ ਇੰਨਾ ਹੀ ਮਨ ਹੈ, ਤਾਂ ਜਾ ਕੇ ਖ਼ੁਦ ਆਖ ਦੇ। ਉਸ ਰਾਘੱਪਾ ਦੀ ਗੱਲ ਮੈਂ ਸੁਣਨਾ ਨਹੀਂ ਚਾਹੁੰਦੀ।"

ਮਾਂ ਜੇ ਇਕ ਵਾਰੀ ਗੱਲ ਛੇੜ ਦਿੰਦੀ, ਤਾਂ ਉਹ ਅੱਗੇ ਆਪ ਚਲਾ ਸਕਦਾ ਸੀ। ਪਰ ਆਪ ਅੱਗੇ ਹੋ ਕੇ ਗੱਲ ਕਰਨ ਦਾ ਉਹਦਾ ਹੌਸਲਾ ਕਦੋਂ ਦਾ ਖ਼ਤਮ ਹੋ ਗਿਆ ਸੀ। ਹੁਣ ਉਹ ਦੋਹਰੇ ਸੰਕਟ 'ਚ ਫਸ ਗਿਆ। ਇਧਰ ਘਰ 'ਚ ਗੱਲ ਅੱਗੇ ਨਹੀਂ ਸੀ ਵਧ ਰਹੀ, ਉਧਰ ਉਹ ਰਾਘੱਪਾ ਨੂੰ ਮੂੰਹ ਵਿਖਾਉਣ ਜੋਗਾ ਨਹੀਂ ਸੀ ਰਿਹਾ।

ਇਸ ਤਰ੍ਹਾਂ ਕਿਸੇ ਵੀ ਫ਼ੈਸਲੇ 'ਤੇ ਨਾ ਪੁੱਜ ਸਕਣ ਕਰਕੇ, ਬਸੰਤ ਰਾਉ ਨੇ ਰਾਘੱਪਾ ਦੇ ਘਰ ਜਾਣਾ ਹੀ ਬੰਦ ਕਰ ਦਿਤਾ।

ਡੇਸਾਈ ਨੂੰ ਪਤਨੀ ਪਾਸੋਂ ਸਾਰੀਆਂ ਗੱਲਾਂ ਦਾ ਪਤਾ ਲੱਗ ਗਿਆ। ਇਕ ਵਾਰ ਨੌਕਰ ਦੇ ਹੱਥ ਅਚਿੱਉਤ ਦਾ ਦੂਸਰਾ ਪੱਤਰ ਰਾਘੱਪਾ ਨੂੰ ਭਿਜਵਾਇਆ ਅਤੇ ਅਖਵਾਇਆ ਕਿ ਪੜ੍ਹ ਕੇ ਮੋੜ ਦਿਤਾ ਜਾਵੇ।

ਇਕ ਦਿਨ ਸਹੇਲੀ ਦੇ ਘਰ ਜਾਣ ਲਈ ਸੱਜ-ਧੱਜ ਕੇ ਤਿਆਰ ਹੋਈ ਸ਼ਾਂਤਾ ਨੂੰ ਘੂਰ-ਘੂਰ ਕੇ ਦੇਖਣ ਪਿਛੋਂ, ਚੰਪੱਕਾ ਨੇ ਆਖਿਆ, "ਸ਼ਾਂਤਾ ਇਧਰ ਆਈਂ!"

ਉਹਨੂੰ ਪਾਸ ਬਿਠਾ ਕੇ ਉਹਦੇ ਬਲਾਊਜ਼ 'ਚ ਲੁਕੀ ਮੋਤੀਆਂ ਦੀ ਮਾਲਾ ਨੂੰ ਬਾਹਰ ਖਿੱਚ ਕੇ ਪੁੱਛਿਆ, "ਇਹ ਕਿਸ ਨੇ ਦਿਤੀ ਹੈ ?"

"ਮੇਰੀ ਸਹੇਲੀ ਦੀ ਹੈ।"

"ਸੱਚ ਬੋਲ।"

"ਸੱਚ ! ਸਹੇਲੀ ਦੀ ਹੈ।"

"ਕਿਹੜੀ ਸਹੇਲੀ ਦੀ ?"

"ਪਦਮਾ ਦੀ।"

"ਉਹਨੇ ਕਿਉਂ ਦਿਤੀ ?"

"ਮਾਂ ਕੀ ਤੂੰ ਪਾਗ਼ਲ ਹੋ ਗਈ ਏਂ ? ਉਹਨੇ ਦੋ ਦਿਨ ਪਾਉਣ ਨੂੰ ਦਿਤੀ ਹੈ।"

"ਸ਼ਾਂਤਾ ਸੱਚ ਬੋਲ ! ਤੇਰੇ ਵਿਆਹ ਦੀ ਚਿੰਤਾ ਦੇ ਮਾਰਿਆਂ, ਮੈਨੂੰ ਰਾਤ ਨੂੰ ਨੀਂਦ ਨਹੀਂ ਆਉਂਦੀ, ਜੇ ਹੁਣ ਤੂੰ ਝੂਠ ਬੋਲੇਂਗੀ, ਤਾਂ ਅੱਗੇ ਸੁੱਖ ਨਹੀਂ ਮਿਲੇਗਾ।"

"ਮਾਂ, ਭਲਾ ਮੈਂ ਝੂਠ ਕਿਉਂ ਬੋਲਣਾ ਹੋਇਆ ? ਤੂੰ ਬੇਸ਼ੱਕ ਪਦਮਾ ਨੂੰ ਬੁਲਾ ਕੇ ਪੁੱਛ ਲੈ। ਕੀ ਤੈਨੂੰ ਸ਼ੱਕ ਹੋਣ ਲੱਗ ਪਿਆ ਹੈ ਕਿ ਮੈਂ ਚੋਰੀ ਕਰਨ ਲੱਗ ਪਈ ਹਾਂ ?"

ਚੰਪੱਕਾ ਨੂੰ ਸਮਝ ਨਾ ਆਈ ਕਿ ਕੀ ਆਖੇ। ਉਸ ਵਿਚ ਗੁੱਸਾ ਕਰਨ ਦੀ ਵੀ ਤਾਕਤ ਨਹੀਂ ਸੀ। ਜੇ ਉਹ ਪਤੀ ਕੋਲ ਸ਼ਿਕਾਇਤ ਕਰੇ, ਤਾਂ ਪਤਾ ਨਹੀਂ, ਉਹ ਕੀ ਕਰਨ ! ਸ਼ਾਂਤਾ ਨੇ ਵੀ ਅਜਿਹਾ ਜਵਾਬ ਦਿਤਾ ਸੀ ਕਿ ਮੂੰਹ ਬੰਦ ਹੋ ਗਿਆ। ਪਹਿਲਾਂ ਵਰਗੀ ਤਾਕਤ ਹੁੰਦੀ, ਤਾਂ ਉਹ ਧੀ ਦੀ ਗਲ੍ਹ 'ਤੇ ਦੋ ਲੱਫੜ ਜੜ ਦਿੰਦੀ, ਪਰ ਹੁਣ ਉਹ ਇਹ ਵੀ ਨਹੀਂ ਸੀ ਕਰ ਸਕਦੀ। ਆਪਣੇ ਅੰਦਰਲਾ ਕਰੋਧ ਵਿਖਾਉਣ ਲਈ ਚੰਪੱਕਾ ਸਰਕਦੀ ਹੋਈ, ਸ਼ਾਂਤਾ ਦੇ ਪਾਸ ਆਈ ਅਤੇ ਉਹਦੀ ਬਾਂਹ 'ਤੇ ਦੋ ਚੂੰਢੀਆਂ ਵੱਢ ਦਿਤੀਆਂ।

"ਮਾਂ ਇਉਂ ਲੱਗਦਾ ਹੈ ਕਿ ਤੁਸੀਂ ਦੋਵੇਂ ਹੌਲੀ-ਹੌਲੀ ਪਾਗ਼ਲ ਹੁੰਦੇ ਜਾ ਰਹੇ ਹੋ। ਪਿਤਾ ਜੀ ਆਪਣੇ ਆਪ 'ਚ ਗੱਲਾਂ ਕਰਦੇ ਰਹਿੰਦੇ ਹਨ ਅਤੇ ਤੂੰ ਛੋਟੀਆਂ ਬੱਚੀਆਂ ਵਾਂਗ ਚੂੰਢੀਆਂ ਵੱਢ ਰਹੀ ਏਂ।"

"ਕੁਝ ਨਹੀਂ ਧੀਏ ਮੈਥੋਂ ਗ਼ਲਤੀ ਹੋਈ, ਜਾ, ਤੂੰ ਆਪਣੀ ਸਹੇਲੀ ਦੇ ਘਰ ਜਾ।"

ਚੰਪੱਕਾ ਨੂੰ ਇਸ ਨਾਲ ਤਸੱਲੀ ਨਾ ਹੋਈ। ਸ਼ਾਂਤਾ ਦੇ ਚਲੀ ਜਾਣ ਮਗਰੋਂ, ਇਕਦਮ ਉਹਦੇ ਮਨ ਵਿਚ ਇਕ ਗੱਲ ਆਈ। 'ਜੇ ਉਹ ਸਹੇਲੀ ਦੀ ਮਾਲਾ ਸੀ, ਤਾਂ ਉਹ ਬਲਾਊਜ਼ 'ਚ ਕਿਉਂ ਛੁਪਾ ਰਹੀ ਸੀ ?...ਅੱਛਾ ਅੱਗੇ ਲਈ ਜ਼ਰਾ ਹੋਰ ਧਿਆਨ ਰਖਣਾ ਹੋਵੇਗਾ' ਇਹ ਸੋਚ ਕੇ ਉਹ ਚੁਪ ਕਰ ਰਹੀ।

ਉਸਦੇ ਚੰਗੇ ਭਾਗਾਂ ਨੂੰ ਬਸੰਤ ਦਾ ਆਉਣਾ-ਜਾਣਾ ਵੀ ਘਟ ਗਿਆ।

# 35. ਫਲ-ਸ਼ਰੁਤੀ

ਚੰਪੱਕਾ ਨੂੰ ਅੱਠਵੇਂ ਮਹੀਨੇ ਹੀ ਦਰਦਾਂ ਸ਼ੁਰੂ ਹੋ ਗਈਆਂ। ਘਰ 'ਤੇ ਸੱਦੇ ਡਾਕਟਰ ਨੇ ਉਹਦੀ ਕਮਜ਼ੋਰੀ ਦੇਖ ਕੇ ਉਹਨੂੰ ਹਸਪਤਾਲ ਲੈ ਜਾਣ ਲਈ ਆਖਿਆ। ਰਾਘੱਪਾ ਐਂਬੂਲੈਂਸ ਮੰਗਵਾ ਕੇ ਪਤਨੀ ਨੂੰ ਹਸਪਤਾਲ ਲੈ ਗਿਆ। ਮਾਂ ਦੇ ਘਰ ਛੱਡ ਕੇ ਜਾਣ ਵੇਲੇ, ਸ਼ਾਂਤਾ ਦੁੱਖ ਨਾਲ ਰੋ ਪਈ। ਉਹਦਾ ਰੋਣ ਵੇਖ ਕੇ ਚੰਪੱਕਾ ਦਰਦ ਵਿਚ ਹੀ ਬੋਲੀ, "ਮੇਰੇ ਵਾਪਸ ਆਉਣ ਤੱਕ, ਕਰਿਸ਼ਨ ਦੀ ਮਾਂ ਦੇ ਘਰ ਹੀ ਰਹਿਣਾ।" ਪਰ ਸ਼ਾਂਤਾ ਇਸ ਲਈ ਬਿਲਕੁਲ ਤਿਆਰ ਨਾ ਹੋਈ, "ਮੈਨੂੰ ਕੋਈ ਡਰ ਨਹੀਂ। ਮੈਂ ਘਰ 'ਚ ਹੀ ਰਹਾਂਗੀ।" ਚੰਪੱਕਾ ਪੰਜਾਂ-ਛੇਆਂ ਸਾਲਾਂ 'ਚ ਪਹਿਲੀ ਵਾਰ ਘਰੋਂ ਨਿਕਲੀ ਸੀ।

ਗੁਆਂਢੀਆਂ ਦੇ ਮੁੰਡੇ ਭੀਮਸੈਨ ਦੇ ਨਾਲ, ਰਾਘੱਪਾ ਆਪਣੀ ਪਤਨੀ ਨੂੰ ਹਸਪਤਾਲ ਲੈ ਤੁਰਿਆ। ਚੰਪੱਕਾ ਦਾ ਚੀਖ਼ਣਾ-ਚਿੱਲਾਉਣਾ ਵੇਖ ਕੇ ਰਾਘੱਪਾ ਦਾ ਦਿਲ ਹਿੱਲ ਗਿਆ। ਦਿਲ ਚੀਰ ਦੇਣ ਵਾਲਾ ਕਰੁਣਾਮਈ ਦ੍ਰਿਸ਼ ਦੇਖ ਕੇ, ਉਹਦਾ ਰੋਮ-ਰੋਮ ਕੰਬ ਉਠਿਆ। ਹਸਪਤਾਲ ਦੇ ਬਾਹਰ, ਸੱਖਣਾ ਮਨ ਲੈ ਕੇ, ਭਗਵਾਨ ਕੋਲ ਪ੍ਰਾਰਥਨਾ ਕਰਦਾ ਹੋਇਆ ਬੈਠਾ ਰਿਹਾ।

ਚੰਪੱਕਾ ਦੀਆਂ ਦਰਦਾਂ ਅਸਹਿ ਹੋ ਗਈਆਂ। ਦਰਦਾਂ ਨੂੰ ਸਹਿਣ ਦੀ ਸ਼ਕਤੀ ਉਸ ਵਿਚ ਨਹੀਂ ਸੀ। ਐਨੇਸਥੇਸੀਆ ਦੇਣ ਲਈ ਡਾਕਟਰਾਂ ਨੇ ਆਪੋ ਵਿਚ ਸਲਾਹ ਕੀਤੀ। ਪਰ ਕਮਜ਼ੋਰੀ 'ਚ, ਉਸਦਾ ਕੋਈ ਮਾੜਾ ਅਸਰ ਹੋਣ ਦੇ ਡਰੋਂ ਨਾ ਦਿਤਾ। ਪ੍ਰਸੂਤ-ਕਮਰੇ 'ਚ ਡਿਊਟੀ ਦੇ ਰਹੇ ਡਾਕਟਰਾਂ ਨੂੰ ਵੀ, ਚੰਪੱਕਾ ਦੀਆਂ ਪਾਟੀਆਂ-ਪਾਟੀਆਂ ਅੱਖਾਂ ਨੇ ਘਬਰਾਹਟ 'ਚ ਪਾ ਦਿਤਾ।

ਉਸ ਦਰਦ ਵਿਚ ਵੀ ਆਪਣੇ ਆਪ ਨੂੰ ਸੰਭਾਲ ਕੇ, ਚੰਪੱਕਾ ਨੇ ਉੱਠ ਕੇ ਬੈਠਣ ਦਾ ਯਤਨ ਕੀਤਾ। ਉਹਨੂੰ ਵੇਖ ਕੇ ਇਕ ਨਰਸ ਦੌੜ ਕੇ ਆਈ ਅਤੇ ਉਹਨੂੰ ਲਿਟਾਉਣ ਦੀ ਕੋਸ਼ਿਸ਼ ਕਰਨ ਲੱਗੀ। ਇਸ 'ਤੇ ਚੰਪੱਕਾ ਨੇ ਹੱਠ ਕਰਦਿਆਂ ਉੱਠ ਕੇ ਪੁੱਛਿਆ, "ਉਹ ਕਿੱਥੇ ਗਏ ?" ਨਰਸ ਬੋਲੀ, "ਉਹ ਬਾਹਰ ਹਨ, ਤੁਸੀਂ ਚਿੰਤਾ ਨਾ ਕਰੋ।"

"ਸਿਰਫ਼ ਇਕ ਵਾਰ ਮਿਲਣਾ ਚਾਹੁੰਦੀ ਹਾਂ, ਜ਼ਰਾ ਅੰਦਰ ਬੁਲਾਉ। ਇਕ ਗੱਲ ਆਖਣੀ ਹੈ।" ਕਹਿ ਕੇ ਉਹ ਚੀਖ਼ ਉੱਠੀ।

ਨੇਮ ਦੇ ਵਿਰੁੱਧ ਹੋਣ 'ਤੇ ਵੀ, ਡਾਕਟਰ ਦੀ ਮਨਜ਼ੂਰੀ ਲੈ ਕੇ, ਨਰਸ ਬਾਹਰ ਚਿੰਤਾ 'ਚ ਡੁੱਬੇ ਰਾਘੱਪਾ ਕੋਲ ਜਾ ਕੇ ਬੋਲੀ, "ਹਾਲੇ ਦੇਰ ਹੈ, ਤੁਹਾਨੂੰ ਅੰਦਰ ਬੁਲਾ ਰਹੀ ਹੈ, ਤੁਸੀਂ ਅੰਦਰ ਜਾ ਸਕਦੇ ਹੋ।" ਰਾਘੱਪਾ ਨੂੰ ਰੋਣ ਆ ਗਿਆ। ਉਹ ਇਹ ਸੋਚ ਕੇ ਅੰਦਰ ਗਿਆ ਕਿ 'ਆਖ਼ਰੀ ਮਿਲਣੀ ਲਈ ਬੁਲਾ ਰਹੀ ਹੈ।'

ਸਿਸਕੀਆਂ ਭਰਦਿਆਂ ਉਹਨੇ ਪੁੱਛਿਆ — "ਕਿਉਂ ?...ਕੀ ਹਾਲ ਐ ?" ਛਿਣ-ਭੰਗਰ ਲਈ ਉਹਦੀ ਆਵਾਜ਼ ਸੁਣ ਕੇ ਚੰਪੱਕਾ ਨੇ ਉਹਦੇ ਦੁੱਖ ਵਲ ਧਿਆਨ ਨਾ ਦੇ ਕੇ, ਦਰਦ ਨਾਲ ਕਲਵਲ ਹੁੰਦਿਆਂ ਪੁੱਛਿਆ — "ਤੁਸੀਂ ਇਥੇ ਹੀ

ਬੈਠੇ ਹੋ ?"

"ਹਾਂ।"

"ਤੁਹਾਡੀ ਅਕਲ ਟਿਕਾਣੇ ਹੈ ਜਾਂ ਨਹੀਂ ? ਘਰ 'ਚ ਸ਼ਾਂਤਾ ਨੂੰ ਇਕਲੀ ਛੱਡ ਆਏ ਹੋ ? ਭੀਮ ਨੂੰ ਇਥੇ ਛੱਡ ਕੇ, ਤੁਸੀਂ ਘਰ ਜਾਉ। ਮੈਨੂੰ ਕੁਝ ਨਹੀਂ ਹੋਣ ਲੱਗਾ। ਤੁਸੀਂ ਆਉਣਾ ਹੀ ਚਾਹੁੰਦੇ ਹੋ, ਤਾਂ ਉਹਨੂੰ ਨਾਲ ਲੈ ਆਉ।...ਜਾਉ। ਜੇ ਤੁਸੀਂ ਨਹੀਂ ਜਾਉਗੇ, ਤਾਂ ਮੇਰਾ ਮਾਸ ਖਾਣ ਦੇ ਬਰਾਬਰ ਹੋਵੇਗਾ।" ਗੁੱਸੇ 'ਚ ਇੰਨਾ ਆਖ ਕੇ ਉਹ ਬਿਸਤਰੇ 'ਤੇ ਟਿਕ ਕੇ ਬੈਠ ਗਈ। ਫਿਰ ਦਰਦ ਉੱਠਣ 'ਤੇ ਵਿਲ੍ਹਕਦੀ ਹੋਈ ਤੜਪਣ ਲੱਗੀ।

ਰਾਘੱਪਾ ਪਰਨਾ ਮੂੰਹ 'ਤੇ ਸੁੱਟ ਕੇ 'ਹੂੰ' 'ਹੂੰ' ਕਰ ਕੇ ਛਿਣ-ਭੰਗਰ ਲਈ ਰੋ ਪਿਆ। ਨਰਸ ਦੇ ਉਹਦੇ ਕੁੜਤੇ ਨੂੰ ਖਿੱਚਣ 'ਤੇ ਉਹਨੇ ਆਪਣੇ ਆਪ 'ਤੇ ਕਾਬੂ ਪਾਇਆ ਅਤੇ ਅੱਖਾਂ ਪੂੰਝਦਾ ਹੋਇਆ ਬਾਹਰ ਨਿਕਲ ਆਇਆ।

"ਭੀਮਿਆ, ਤੂੰ ਇਥੇ ਹੀ ਰਹੁ। ਰੋਟੀ ਭੇਜ ਦਿਆਂਗਾ। ਜੇ ਕੁਝ ਪਤਾ ਲੱਗੇ, ਤਾਂ ਸਾਈਕਲ 'ਤੇ ਆ ਕੇ ਦੱਸੀਂ। ਮੈਂ ਇਕ-ਦੋ'ਹ ਘੰਟਿਆਂ 'ਚ ਆਇਆ।" ਭੀਮਸੈਨ ਨੂੰ ਇੰਨਾ ਆਖ ਕੇ ਉਹ ਘਰ ਵਲ ਤੁਰ ਪਿਆ।

ਘਰ 'ਚ ਸ਼ਾਂਤਾ ਕੁਝ ਚਿਰ ਤੱਕ ਇਕੱਲੀ ਬੈਠੀ ਰੋਂਦੀ ਰਹੀ। ਬਾਅਦ 'ਚ ਇਕਲਾਪੇ ਦਾ ਅਹਿਸਾਸ ਕਰ ਕੇ ਉਹਨੂੰ ਡਰ ਲੱਗਣ ਲੱਗ ਪਿਆ। ਘਰ ਦਾ ਬਾਹਰਲਾ ਦਰਵਾਜ਼ਾ ਬੰਦ ਕੀਤਾ। ਕਿਸੇ ਦੂਸਰੇ ਦੇ ਘਰ ਜਾ ਕੇ ਬੈਠਣ ਦਾ ਉਹਦਾ ਮਨ ਨਹੀਂ ਸੀ। ਸਾਰੇ ਆਂਢੀਆਂ-ਗੁਆਂਢੀਆਂ ਲਈ ਉਹਦੇ ਦਿਲ 'ਚ ਤਿਰਸਕਾਰ ਸੀ। ਆਪਣੇ ਘਰ 'ਚ ਇਕੱਲੀ ਬੈਠ ਕੇ ਕੰਬਦੀ ਰਹਿਣ 'ਤੇ ਵੀ ਉਹਨੂੰ ਚਿੰਤਾ ਨਹੀਂ ਸੀ। 'ਗੁਆਂਢਣ ਕਰਿਸ਼ਨ ਦੀ ਮਾਂ ਦੇ ਘਰ ਵੀ ਕਦਮ ਨਹੀਂ ਰਖਾਂਗੀ' ਇਹ ਨਿਸ਼ਚਾ ਕਰ ਕੇ ਮਨ ਬਦਲਣ ਨੂੰ ਇਕ ਨਾਵਲ ਲੈ ਕੇ ਪੜ੍ਹਨ ਲੱਗੀ, ਪਰ ਉਸ ਤੋਂ ਪੜ੍ਹਿਆ ਨਾ ਗਿਆ।

ਪਿਛਲੀ ਵਾਰ ਕਰਿਸ਼ਨ ਦੀ ਮਾਂ ਦੇ ਘਰ ਜਾਣ 'ਤੇ, ਉਹਦੀ ਬੜੀ ਲਾਹ-ਪਾਹ ਹੋਈ ਸੀ।

ਬਸੰਤ ਨਾਲ ਰਾਹ ਵਿਚ ਹੋਈ ਉਹਦੀ ਮੁਲਾਕਾਤ, ਕੰਨੋਂ-ਕੰਨੀਂ ਫੈਲ ਕੇ, ਇਕ-ਦੋ ਮਹੀਨਿਆਂ 'ਚ ਕਹਾਣੀ ਬਣ ਗਈ ਸੀ। ਆਪਣੀਆਂ ਸਹੇਲੀਆਂ ਦੇ ਅਨਜਾਣ ਬਣ ਕੇ ਇਹ ਪੁੱਛਣ 'ਤੇ ਕਿ 'ਮੋਤੀਆਂ ਦੀ ਮਾਲਾ ਕਿੱਥੋਂ ਆਈ ਸੀ।' ਸ਼ਾਂਤਾ ਨੇ ਆਪਣੇ ਚਿਹਰੇ 'ਤੇ ਕੋਈ ਭਾਵ ਨਾ ਲਿਆਉਂਦਿਆਂ, ਸਾਹਸ ਨਾਲ ਆਖ ਦਿਤਾ ਸੀ, "ਪਿਤਾ ਜੀ ਨੇ ਮੇਰੇ ਜਨਮ-ਦਿਨ 'ਤੇ ਬਣਵਾ ਕੇ ਦਿੱਤੀ ਹੈ।" ਸ਼ਾਂਤਾ ਲਈ ਉਹਦੀਆਂ ਸਹੇਲੀਆਂ ਦੇ ਮਨ ਵਿਚ ਈਰਖਾ ਸੀ, ਪਰ ਉਸਦੇ ਸਾਹਮਣੇ ਕੋਈ ਵੀ ਇਹ ਪ੍ਰਗਟ ਨਾ ਕਰਦੀ। ਕਿਸੇ-ਨਾ-ਕਿਸੇ ਰੂਪ 'ਚ ਸਭਨਾਂ ਨੇ ਇਹ ਸਵਾਲ ਪੁੱਛਿਆ। ਉਹਨੇ ਸਭਨਾਂ ਨੂੰ ਇਹੀ ਉੱਤਰ ਦਿੱਤਾ। ਉਹਨਾਂ ਸੁੰਦਰ ਮੋਤੀਆਂ ਨੂੰ ਵੇਖ ਕੇ, ਕਈਆਂ ਦੇ ਢਿੱਡ ਪੀੜ ਹੋਈ। ਗੱਲ ਬਹੁਤ ਫੈਲ ਗਈ ਸੀ, ਪਰ ਸ਼ਾਂਤਾ ਨੂੰ ਕੁਝ ਪਤਾ ਨਹੀਂ ਸੀ। ਉਹਨੇ ਧੀਰਜ ਰਖਿਆ। ਉਹਦਾ ਧੀਰਜ ਕੁਝ ਬੁੱਢੀਆਂ ਲਈ ਅਸਹਿ ਹੋ

ਗਿਆ। ਉਹਨਾਂ ਆਪਣੀਆਂ ਧੀਆਂ ਨੂੰ ਚੇਤਾਵਨੀ ਦਿੱਤੀ। ਸਾਰ੍ਹਾਬਾਈ ਦੇ ਮੂੰਹੋਂ ਇਹ ਉਦਗਾਰ ਨਿਕਲੇ 'ਨੀਂ, ਉਹ ਚੰਪਾ ਦੀ ਧੀ ਹੈ, ਕੋਈ ਹੋਰ ਨਹੀਂ।'

ਕਰਿਸ਼ਨ ਦੀ ਮਾਂ ਦੀ ਕੁੜੀ ਮੰਦਾਕਿਨੀ ਨਾਲ ਸ਼ਾਂਤਾ ਦੀ ਬੜੀ ਦੋਸਤੀ ਸੀ। ਕਰਿਸ਼ਨ ਦੀ ਮਾਂ ਨੇ ਉਹਨਾਂ ਦੋਹਾਂ ਦੀ ਦੋਸਤੀ ਤੋੜਨ 'ਚ ਅਸਮੱਰਥ ਹੋ ਕੇ ਇਕ ਹੋਰ ਰਾਹ ਕਢਿਆ।

ਇਕ ਵਾਰ ਕਰਿਸ਼ਨ ਦੀ ਮਾਂ ਦੇ ਘਰ ਫੁੱਲ ਅਤੇ ਪਾਨ-ਸੁਪਾਰੀ ਦੇਣ ਦੀ ਰਸਮ ਹੋਈ। ਕਰਿਸ਼ਨ ਦੀ ਮਾਂ ਨੇ ਉਹਨੂੰ ਕੁਝ ਚਿਰ ਪਹਿਲਾਂ ਹੀ ਬੁਲਾਇਆ ਅਤੇ ਉਸ ਤੋਂ ਕਾਫ਼ੀ ਕੰਮ ਵੀ ਕਰਵਾਇਆ। ਗੌਰੀ ਦਾ ਮੰਡਪ ਸਜਾਉਣ 'ਚ ਸ਼ਾਂਤਾ ਨੇ ਤਿੰਨ ਘੰਟੇ ਮਿਹਨਤ ਕੀਤੀ। ਜਦ ਘਰ ਲੋਕਾਂ ਨਾਲ ਭਰ ਗਿਆ, ਤਾਂ ਸ਼ਾਂਤਾ ਨੇ ਬਲਾਊਜ਼ 'ਚ ਛੁਪਾਈ ਹੋਈ ਮਾਲਾ ਬਾਹਰ ਕੱਢ ਕੇ ਗਲੇ 'ਚ ਇਉਂ ਪਾਈ ਕਿ ਉਹ ਸਭਨਾਂ ਨੂੰ ਨਜ਼ਰ ਆਵੇ। ਮਾਲਾ ਦੇਖ ਕੇ, ਕਰਿਸ਼ਨ ਦੀ ਮਾਂ ਨੇ ਆਪਣੇ ਨੇੜੇ-ਤੇੜੇ ਦੀਆਂ ਜ਼ਨਾਨੀਆਂ ਨੂੰ ਚੁਪ ਰਹਿਣ ਦਾ ਇਸ਼ਾਰਾ ਕਰ ਕੇ, ਮੰਡਪ ਦੇ ਕੋਲ ਬੈਠੀ ਸ਼ਾਂਤਾ ਦੇ ਕੋਲ ਆ ਕੇ ਆਖਿਆ "ਹੁਣ ਚੰਗੀ ਲੱਗ ਰਹੀ ਏਂ। ਗੌਰੀ ਮਾਂ ਮੰਡਪ 'ਚ ਹੈ ਜਾਂ ਬਾਹਰ, ਕੁਝ ਸਮਝ ਨਹੀਂ ਆ ਰਿਹਾ! ਇਹ ਮੋਤੀ ਤੇਰੇ ਆਪਣੇ ਰੰਗ 'ਤੇ ਹਨ। ਕਿਉਂ ਨੀਂ ਭੈਣੋ?"

ਉਹ ਜ਼ਨਾਨੀਆਂ ਬੋਲੀਆਂ, "ਹਾਂ, ਸਾਡੀ ਚੰਪੱਕਾ ਦੀਆਂ ਕੁੜੀਆਂ ਦਾ ਰੰਗ ਹੀ ਅਜਿਹਾ ਹੈ।"

ਸ਼ਾਂਤਾ ਬੜੀ ਲੱਜਾ ਨਾਲ, ਪਰ ਝੂਠੀ ਨਿਮਰਤਾ ਦਿਖਾਉਂਦੀ ਹੋਈ ਆਖਣ ਲੱਗੀ, "ਨੀਂ ਛੱਡੋ ਵੀ, ਇਹ ਕਲਚੱਰਡ ਮੋਤੀ ਹਨ, ਸੁੱਚੇ ਨਹੀਂ।"

ਔਰਤਾਂ ਦੀ ਟੋਲੀ 'ਚੋਂ ਇਕ-ਅੱਧ ਦਾ ਹਾਸਾ ਨਿਕਲ ਗਿਆ। ਕੁਝ ਆਖਣ ਲੱਗੀਆਂ, 'ਹੁਣ ਅਸੀਂ ਚੱਲਦੀਆਂ ਹਾਂ।' ਬਹੁਤ ਸਾਰੀਆਂ ਔਰਤਾਂ ਨੇ ਇਹ ਮਜ਼ਾਕ ਦੀ ਗੱਲ ਸੁਣੀ, ਪਰ ਚੁਪ ਵੱਟ ਕੇ ਹੀ ਰਹਿ ਗਈਆਂ। ਕਈਆਂ ਨੇ ਮੂੰਹ ਲਟਕਾ ਲਏ।

ਸ਼ਾਂਤਾ ਉਥੋਂ ਤੇਜ਼ੀ ਨਾਲ ਘਰ ਚਲ ਪਈ ਅਤੇ ਉਹਨੇ ਪ੍ਰਤਿਗਿਆ ਕੀਤੀ ਕਿ ਅੱਗੇ ਲਈ ਆਂਢ-ਗੁਆਂਢ 'ਚ ਕਿਸੇ ਦੇ ਘਰ ਨਹੀਂ ਜਾਵੇਗੀ। ਉਹ ਬਾਜ਼ਾਰੋਂ ਉੱਨ ਤੇ ਰੇਸ਼ਮ ਖ਼ਰੀਦ ਲਿਆਈ ਅਤੇ ਆਪਣੇ ਹੋਣ ਵਾਲੇ ਭਰਾ ਲਈ ਜੁਰਾਬਾਂ ਤੇ ਸਵੈਟਰ ਬੁਣ ਕੇ ਅਤੇ ਨਾਵਲ ਪੜ੍ਹ ਕੇ ਦਿਨ ਬਿਤਾਉਣ ਲੱਗੀ।

ਇਸ ਸਾਰੇ ਅਨਰਥ ਦੀ ਜੜ੍ਹ ਬਸੰਤ ਸੀ। ਉਹਨੇ ਵੀ ਉਸ ਪਾਸੇ ਆਉਣਾ ਬੰਦ ਕਰ ਦਿੱਤਾ ਸੀ। ਉਹਨੂੰ ਸ਼ਾਂਤਾ ਨੇ ਮਨ-ਹੀ-ਮਨ ਕੋਸਿਆ। ਇਹ ਨਿਸ਼ਚਾ ਕਰ ਕੇ ਕਿ 'ਜੇ ਉਹ ਕਦੀ ਮਿਲ ਜਾਏ, ਤਾਂ ਇਹ ਮਾਲਾ ਉਹਦੇ ਮੂੰਹ 'ਤੇ ਮਾਰ ਦੇਣੀ ਚਾਹੀਦੀ ਹੈ।' ਉਹ ਉਸਦਾ ਪੰਦਰਾਂ ਦਿਨ ਤੱਕ ਰਾਹ ਵੇਖਦੀ ਰਹੀ। ਇਸ ਲਈ ਗਲੇ 'ਚ ਪਾਈ ਉਹ ਮਾਲਾ ਉਹਨੂੰ ਕੰਡਿਆਂ ਵਾਂਗ ਚੁੱਭਦੀ ਰਹੀ। ਇਕ ਮਹੀਨਾ ਲੰਘ ਗਿਆ ਪਰ ਬਸੰਤ ਉਸ ਪਾਸੇ ਨਾ ਬਹੁੜਿਆ।

ਅਚਾਨਕ ਬਸੰਤ ਉਸੇ ਦਿਨ ਆਇਆ।

ਸ਼ਾਂਤਾ ਨੂੰ ਵੇਖਿਆਂ ਬਹੁਤ ਦਿਨ ਹੋ ਜਾਣ ਕਾਰਨ ਮਨ, ਕਾਲਪਨਿਕ ਚਿੱਤਰਾਂ

ਨਾਲ ਬੇਚੈਨ ਸੀ। ਵਿਆਹ ਲਈ ਪਿਤਾ ਨਾਲ ਗੱਲ ਕਰਨੋਂ ਅਸਮੱਰਥ ਹੋਣ ਕਰ ਕੇ, ਬਸੰਤ ਨੇ ਉਧਰ ਆਉਣਾ ਛੱਡ ਦਿੱਤਾ ਸੀ। ਚੰਪੱਕਾ ਦੀ ਬੀਮਾਰੀ ਦੀ ਖ਼ਬਰ ਸੁਣੀ ਅਤੇ ਇਸੇ ਬਹਾਨੇ ਇਕ ਵਾਰ ਸ਼ਾਂਤਾ ਦਾ ਮੂੰਹ ਵੇਖਣ ਦੀ ਰੀਝ ਲੈ ਕੇ ਦੌੜਾ ਆਇਆ।

ਦਰਵਾਜ਼ਾ ਉੜ੍ਹਕਿਆ ਹੋਇਆ ਸੀ। ਅੰਦਰ ਕੋਈ ਵੀ ਨਜ਼ਰ ਨਾ ਆਇਆ। ਇਹ ਸੋਚ ਕੇ ਕਿ 'ਸੱਭੇ ਚੰਪੱਕਾ ਦੇ ਕਮਰੇ 'ਚ ਹੋਣਗੇ' ਉਹ ਚਰਵਾਜ਼ਾ ਖੋਲ੍ਹ ਕੇ, ਵਿਚ ਵਾਲੇ ਕਮਰੇ 'ਚ ਜਾ ਪੁੱਜਾ।

ਚੁਪ-ਚੁਪੀਤੇ ਅੰਦਰ ਆਏ ਬਸੰਤ ਨੂੰ ਵੇਖ ਕੇ, ਸ਼ਾਂਤਾ ਪਹਿਲਾਂ ਤਾਂ ਘਬਰਾਈ। ਚੰਪੱਕਾ ਦੇ ਹਸਪਤਾਲ ਜਾਣ ਦੀ ਗੱਲ ਦੱਸਣ ਤੋਂ ਬਾਅਦ, ਇੰਨੇ ਦਿਨਾਂ ਦੇ ਅਨੁਭਵਾਂ ਨੂੰ ਚੇਤੇ ਕਰ ਕੇ, ਉਹਨੇ ਗੁੱਸਾ ਵਿਖਾਇਆ। ਆਪਣੇ ਪਹਿਲਾਂ — ਬਣਾਏ ਇਰਾਦੇ ਅਨੁਸਾਰ ਗਲੇ ਦਾ ਹਾਰ ਲਾਹ ਕੇ, ਉਹਨੂੰ ਮੋੜਨਾ ਚਾਹਿਆ। ਇਸ ਹਾਰ ਦੇ ਕਾਰਨ ਹੋਏ ਕੌੜੇ ਅਨੁਭਵ, ਦੋ-ਚਾਰ ਟੁੱਟੇ-ਫੁੱਟੇ ਸ਼ਬਦਾਂ 'ਚ ਜ਼ਾਹਿਰ ਕੀਤੇ।

ਬਸੰਤ ਖ਼ਿਮਾ-ਯਾਚਨਾ ਕਰਦਿਆਂ, ਉਹਦੇ ਪੈਰੀਂ ਪੈਣ ਲੱਗਾ। ਇਸ ਤਰ੍ਹਾਂ ਹਾੜੇ ਕੱਢਣ ਲੱਗਾ, ਮਾਨੋ ਉਸਦਾ ਸ਼ਾਂਤਾ ਨਾਲ ਵਿਆਹ ਹੋ ਹੀ ਚੁਕਾ ਹੋਵੇ। ਭਗਵਾਨ 'ਤੇ ਚੜ੍ਹਨ ਵਾਲਾ ਫੁੱਲ, ਉਸ 'ਤੇ ਚੜ੍ਹ ਚੁਕਾ ਸੀ।

ਹਸਪਤਾਲ ਤੋਂ ਤੁਰਿਆ ਰਾਘੱਪਾ ਹਾਲੇ ਘਰੋਂ ਫ਼ਰਲਾਂਗ ਕੁ ਦੂਰ ਹੀ ਸੀ ਕਿ ਉਹਨੂੰ ਆਪਣੇ ਘਰੋਂ ਨਿਕਲਦਾ ਬਸੰਤ ਨਜ਼ਰੀਂ ਪਿਆ। ਉਸ ਦਾ ਦਿਲ ਜ਼ੋਰ-ਜ਼ੋਰ ਨਾਲ ਧੜਕਨ ਲੱਗਾ। ਉਹ ਤੇਜ਼-ਤੇਜ਼ ਤੁਰਨ ਲੱਗਾ। ਦੁਪਹਿਰ ਦੇ ਇਕ ਵਜੇ ਦੀ ਲੂੰਹਦੀ ਹੋਈ ਧੁੱਪ ਸੀ।

ਰਾਘੱਪਾ ਦੌੜਦਾ ਹੋਇਆ ਘਰ ਦੇ ਅੰਦਰ ਵੜਿਆ। ਵਿਚ ਵਾਲੇ ਕਮਰੇ 'ਚ ਥੱਕੀ ਜਿਹੀ, ਡਰੀ-ਸਹਿਮੀ ਜਿਹੀ, ਸੱਖਣੀ-ਸੱਖਣੀ ਨਜ਼ਰ ਨਾਲ ਕੰਧ ਨੂੰ ਨਿਹਾਰਦੀ ਧੀ ਨੂੰ ਦੇਖਦਿਆਂ ਹੀ 'ਰੰਡੀ' ਆਖ ਕੇ, ਉਹਨੂੰ ਬਾਹਾਂ ਤੋਂ ਫੜ੍ਹ ਕੇ, ਜ਼ਮੀਨ 'ਤੇ ਧਕੇਲ ਦਿੱਤਾ ਅਤੇ ਉਹਨੇ ਅੰਨ੍ਹੇ-ਵਾਹ ਉਹਦੀਆਂ ਗਲ੍ਹਾਂ ਅਤੇ ਪਿੱਠ 'ਤੇ ਥੱਪੜ-ਮੁੱਕੇ ਜੜ ਦਿਤੇ। ਅਖ਼ੀਰ 'ਚ 'ਰੰਡੀਏ ਤੂੰ ਤਾਂ ਮੈਨੂੰ ਮਾਰ ਹੀ ਛੱਡਿਆ' ਆਖ ਕੇ ਸਿਰ 'ਤੇ ਹੱਥ ਧਰ ਕੇ, ਕੰਧ ਨਾਲ ਢਾਸਣਾ ਲਾ ਕੇ ਬਹਿ ਗਿਆ।

ਇਚਰ ਨੂੰ ਦਰਵਾਜ਼ੇ 'ਤੇ ਦਸਤਕ ਹੋਈ। ਆਉਣ ਵਾਲਾ ਭੀਮ ਸੈਨ ਸੀ। ਰਾਘੱਪਾ ਨੂੰ ਦੇਖਦਿਆਂ ਹੀ 'ਹੂੰ-ਹੂ' ਕਰ ਕੇ ਸਿਸਕਦਾ ਹੋਇਆ ਬੋਲਿਆ, "ਮਾਮੀ ਤਾਂ ਗਈ!"

ਸੁਣਦਿਆਂ ਹੀ ਰਾਘੱਪਾ ਤਾਂਗਾ ਲੈ ਕੇ ਹਸਪਤਾਲ ਵਲ ਭੱਜਾ।

ਉਸਦੀ ਪਤਨੀ ਦੇ ਪ੍ਰਾਣ ਜਣੇਪੇ ਵੇਲੇ ਹੀ ਨਿਕਲ ਗਏ ਸਨ। ਨਬਜ਼ ਛੁੱਟ ਜਾਣ ਪਿਛੋਂ ਬੱਚਾ ਹੋਇਆ ਸੀ।

ਬੱਚਾ — ਮੁੰਡਾ ਸੀ, ਜੋ ਮੋਇਆ ਹੋਇਆ ਹੀ ਪੈਦਾ ਹੋਇਆ ਸੀ।

ਰਾਘੱਪਾ ਨੇ ਪਤਨੀ ਅਤੇ ਪੁੱਤਰ ਦਾ ਅੰਤਿਮ ਸੰਸਕਾਰ ਬਿਨਾਂ ਡੋਲੇ ਨਿਰਵਿਕਾਰ

ਹੋ ਕੇ ਆਪਣੇ ਆਪ ਕਰਾਇਆ। ਇਕੱਠੇ ਹੋਏ ਲੋਕਾਂ ਦੇ ਇਹ ਆਖਣ 'ਤੇ ਵੀ, 'ਅਸੀਂ ਸਾਰੇ ਨਾਲ ਹਾਂ' ਉਹਨੇ ਕਿਸੇ ਦੀ ਨਾ ਸੁਣੀ। ਬੱਚੇ ਦੀ ਲੋਥ ਨੂੰ ਆਪਣੇ ਹੱਥਾਂ 'ਚ ਲੈ ਕੇ, ਹਸਪਤਾਲ ਤੋਂ ਲੈ ਕੇ ਸ਼ਮਸ਼ਾਨ ਤੱਕ ਪਤਨੀ ਦੀ ਲਾਸ਼ ਦੇ ਪਿੱਛੇ-ਪਿੱਛੇ ਗਿਆ।

ਡੇਸਾਈ ਜੀ ਸਾਰਾ ਬੰਦੋਬਸਤ ਕਰਨ ਲਈ ਆਪ ਆ ਪਹੁੰਚੇ, ਪਰ ਉਹਨਾਂ ਦੇ ਆਉਣ ਤੋਂ ਪਹਿਲਾਂ ਹੀ ਰਾਘੱਪਾ ਨੇ ਅਰਥੀ ਆਦਿ ਦਾ ਪ੍ਰਬੰਧ ਕਰ ਲਿਆ ਸੀ। ਉਹਨੇ ਜਿਹਨਾਂ-ਜਿਹਨਾਂ ਨੂੰ ਖ਼ਬਰ ਦੇਣੀ ਸੀ, ਉਸਦਾ ਵੀ ਖ਼ੁਦ ਹੀ ਇੰਤਜ਼ਾਮ ਕਰ ਚੁਕਾ ਸੀ। ਡੇਸਾਈ ਜੀ ਦਾ ਕੰਮ ਕੇਵਲ ਚੰਪੱਕਾ ਦੀ ਅਰਥੀ ਨੂੰ ਮੋਢਾ ਦੇਣਾ ਹੀ ਰਹਿ ਗਿਆ ਸੀ।

ਕੁਝ ਵੀ ਸਮਝ ਨਾ ਸਕਣ 'ਤੇ, ਬਸੰਤ ਹਸਪਤਾਲ 'ਚ ਚੰਪੱਕਾ ਦੇ ਅੰਤਿਮ ਦਰਸ਼ਨਾਂ ਲਈ ਗਿਆ।

ਰਤਨਾ ਤੇ ਸ਼ਾਂਤਾ ਬਹੁਤ ਰੋਈਆਂ। ਉਹਨਾਂ ਨੂੰ ਹੌਸਲਾ ਦੇਣ ਆਈ ਵੇਣੂਬਾਈ ਵੀ ਰੋ ਪਈ। ਗੰਗੱਵਾ ਨੇ ਸਾਹਸ-ਪੂਰਵਕ ਅੱਗੇ ਆ ਕੇ ਉਹਨਾਂ ਦੋਹਾਂ ਨੂੰ ਛਾਤੀ ਨਾਲ ਲੱਗਾ ਕੇ ਤਸੱਲੀ ਦਿੰਦਿਆਂ ਆਖਿਆ, "ਮੈਨੂੰ ਹੀ ਆਪਣੀ ਮਾਂ ਸਮਝੋ।"

ਉਸ ਵੇਲੇ ਗੰਗੱਵਾ ਸੋਗ ਵਾਲੇ ਘਰ 'ਚ ਰਹੀ। ਆਪਣੇ ਭਰਾ ਨੂੰ ਵੀ ਬਹੁਤ ਚਿਰ ਤਾਈਂ ਤਸੱਲੀ ਦਿੰਦੀ ਰਹੀ; ਰਾਘੱਪਾ ਚੁਪ-ਚਾਪ ਸੁਣਦਾ ਰਿਹਾ। ਉਹਨੂੰ ਹੁਣ ਤਸੱਲੀ ਦੀ ਲੋੜ ਨਹੀਂ ਸੀ।

## 36. ਡੇਸਾਈ ਦੇ ਨਾਂ ਇਕ ਖ਼ਤ

ਦੂਸਰੇ ਦਿਨ ਰਾਤ ਦੇ ਦਸ ਵਜੇ ਕਿੱਟੀ ਜਦੋਂ ਸੋਗ ਵਾਲੇ ਘਰ ਤੋਂ ਆਪਣੇ ਘਰ ਸੌਣ ਲਈ ਜਾਣ ਲੱਗਾ ਤਾਂ ਉਸ ਵੇਲੇ ਰਾਘੱਪਾ ਆਪਣੇ ਕਮਰੇ 'ਚ ਬੈਠਾ, ਕਾਫ਼ੀ ਚਿਰ ਤੋਂ ਕੁਝ ਲਿਖੀ ਜਾ ਰਿਹਾ ਸੀ। ਉਹਨੇ ਕਿੱਟੀ ਨੂੰ ਸੱਦ ਕੇ ਆਖਿਆ, "ਇਹ ਖ਼ਤ ਕੱਲ੍ਹ ਸਵੇਰੇ ਡੇਸਾਈ ਜੀ ਨੂੰ ਜ਼ਰੂਰ ਅਪੜਾ ਦੇਣਾ। ਇਸ ਵੇਲੇ ਸੁੱਤੇ ਹੋਏ ਹੋਣਗੇ। ਉਹਨਾਂ ਨੂੰ ਜਗਾਉਣਾ ਨਾ। ਕੱਲ੍ਹ ਜਾ ਕੇ ਦੇ ਦੇਣਾ।"

ਕਿੱਟੀ ਨੂੰ ਉਸ ਰਾਤ ਛੇਤੀ ਨੀਂਦ ਨਾ ਆਈ। ਸਾਰੇ ਲੋਕੀਂ ਰਾਘੱਪਾ ਦੀ — ਨਖੇਧੀ ਕਰ ਰਹੇ ਸਨ। ਕਿੱਟੀ ਦੇ ਮਨ 'ਚ ਵੀ, ਉਸ ਲਈ ਆਦਰ ਕੁਝ ਘੱਟ ਹੋ ਗਿਆ ਸੀ। ਇਸ ਤੋਂ ਇਲਾਵਾ ਉਹਦੇ ਦਿਲ 'ਚ ਇਕ ਤਰ੍ਹਾਂ ਦਾ ਡਰ ਬੈਠ ਗਿਆ ਸੀ। ਇਹ ਸਮੱਸਿਆ ਉਹਦੇ ਮਨ ਨੂੰ ਅੰਦਰੋਂ-ਅੰਦਰੀਂ ਖਾਈ ਜਾ ਰਹੀ ਸੀ ਕਿ ਦੋਸ਼ ਲਈ ਦੰਡ ਇਥੇ ਹੀ ਇਸੇ ਸੰਸਾਰ 'ਚ ਹੀ ਮਿਲ ਜਾਂਦਾ ਹੈ। ਕੀ ਇੰਨੀਆਂ

ਸਾਰੀਆਂ ਗੱਲਾਂ ਅੱਖਾਂ ਦੇ ਸਾਹਮਣਿਉਂ ਲੰਘ ਜਾਣ ਮਗਰੋਂ, ਡਰ ਪੈਦਾ ਹੋਣਾ ਕੁਦਰਤੀ ਨਹੀਂ ?

ਦੂਸਰੇ ਦਿਨ ਦੇਰ ਨਾਲ ਉਹਦੀ ਨੀਂਦ ਖੁਲ੍ਹੀ। ਉੱਠਦਿਆਂ ਸਾਰਾ ਮੂੰਹ-ਹੱਥ ਧੋ ਕੇ ਡੇਸਾਈ ਜੀ ਦੇ ਘਰ ਉਹ ਪੱਤਰ ਪਹੁੰਚਾ ਕੇ ਸੋਗ ਵਾਲੇ ਘਰ ਵਲ ਤੇਜ਼ੀ ਨਾਲ ਚਲ ਪਿਆ।

ਹਾਲੇ ਉਹ ਅੱਧਾ ਰਾਹ ਹੀ ਤੈਅ ਕਰ ਪਾਇਆ ਹੋਵੇਗਾ ਕਿ ਪਿੱਛੋਂ ਡੇਸਾਈ ਜੀ ਦਾ ਤਾਂਗਾ ਬੜੀ ਤੇਜ਼ੀ ਨਾਲ ਆਇਆ। ਡੇਸਾਈ ਜੀ ਨੇ ਤਾਂਗਾ ਰੋਕ ਕੇ ਆਖਿਆ, "ਮੈਂ ਵੀ ਉਥੇ ਹੀ ਜਾ ਰਿਹਾ ਹਾਂ, ਤਾਂਗੇ 'ਤੇ ਆ ਜਾ।" ਕਿੱਟੀ ਹੈਰਾਨੀ ਨਾਲ ਡੌਰ-ਭੌਰ ਜਿਹਾ ਤਾਂਗੇ 'ਤੇ ਚੜ੍ਹਿਆ। ਦੋਹਾਂ ਦੇ ਰਾਘੱਪਾ ਦੇ ਘਰ ਪਹੁੰਚਣ ਤੱਕ ਸਵੇਰੇ ਦੇ ਕੋਈ ਨੌਂ ਵਜੇ ਹੋਣਗੇ। ਘਰ ਦੇ ਚੌਹੀਂ-ਪਾਸੀਂ ਲੋਕ ਇਕੱਠੇ ਹੋ ਗਏ ਸਨ। ਅੰਦਰੋਂ ਔਰਤਾਂ ਦੇ ਰੋਣ-ਪਿੱਟਣ ਦੀ ਆਵਾਜ਼ ਆ ਰਹੀ ਸੀ। ਦਰਵਾਜ਼ੇ 'ਤੇ ਪੁਲਸ ਦਾ ਇਕ ਸਿਪਾਹੀ ਪਹਿਰੇ 'ਤੇ ਖੜਾ ਸੀ।

ਰਾਤੀਂ ਰਤਨਾ ਨੇ ਇਕ-ਦੋ ਵਾਰ ਹੂੰਗਣ ਦੀ ਆਵਾਜ਼ ਸੁਣੀ ਸੀ। ਆਪਣੀ ਸੱਸ ਨੂੰ ਨੀਂਦ 'ਚ ਬੁੜਬੁੜਾਉਂਦਿਆਂ ਸੁਣਨ ਦੀ ਉਹਦੀ ਆਦਤ ਜਿਹੀ ਹੀ ਬਣ ਚੁਕੀ ਸੀ। ਇਸ ਤੋਂ ਛੁਟ ਸੋਗ ਵਾਲਾ ਘਰ ਹੋਣ ਕਰ ਕੇ, ਡਰ ਕੇ ਉਹ ਉਂਜ ਹੀ ਸੌਂ ਗਈ।

ਹੋਰ ਲੋਕ ਥਕਾਵਟ ਦੇ ਕਾਰਨ, ਬੇਖ਼ਬਰ ਸੁਤੇ ਪਏ ਸਨ। ਗੰਗੱਵਾ ਰੋਜ਼ ਵਾਂਗ ਛੇ ਵਜੇ ਉੱਠੀ। ਉਹਨੇ ਆਪਣੇ ਭਰਾ ਦੇ ਕਮਰੇ ਦਾ ਦਰਵਾਜ਼ਾ ਬੰਦ ਵੇਖਿਆ। ਉਹਨੇ ਕੋਈ ਪੁੱਛ-ਗਿੱਛ ਨਾ ਕੀਤੀ। ਅੱਠ ਵਜੇ ਤੱਕ ਵੀ ਰਾਘੱਪਾ ਦੇ ਬਾਹਰ ਨਾ ਆਉਣ 'ਤੇ ਗੰਗੱਵਾ ਨੇ, ਰਤਨਾ ਨੂੰ ਉਸਨੂੰ ਜਗਾਉਣ ਲਈ ਭੇਜਿਆ। ਅੰਦਰੋਂ ਚਿਟਕਣੀ ਬੰਦ ਸੀ। ਬਹੁਤ ਖਟਖਟਾਉਣ 'ਤੇ ਵੀ ਦਰਵਾਜ਼ਾ ਨਾ ਖੁਲ੍ਹਿਆ। ਅੰਤ ਭੀਮਸੈਨ ਨੂੰ ਸੱਦ ਕੇ ਪਿਛਿਉਂ ਦੀ ਖਿੜਕੀ, ਵਿਚੋਂ ਦੀ ਚੜ੍ਹ ਕੇ ਵੇਖਣ ਲਈ ਆਖਿਆ ਗਿਆ। ਸ਼ੀਸ਼ੇ ਦੇ ਲਾਲ ਰੰਗ ਕਾਰਨ, ਅੰਦਰੋਂ ਕੁਝ ਵੀ ਨਜ਼ਰ ਨਾ ਆਇਆ, ਤਾਂ ਰਤਨਾ ਨੇ ਸ਼ੀਸ਼ਾ ਤੋੜ ਦੇਣ ਲਈ ਆਖਿਆ। ਸ਼ੀਸ਼ਾ ਤੋੜ ਕੇ ਅੰਦਰ ਵੇਖਣ 'ਤੇ, ਰਾਘੱਪਾ ਦੀ ਲਾਸ਼ ਗਾਰਡਰ ਨਾਲ ਲਟਕੀ ਹੋਈ ਤੱਕ ਕੇ, ਭੀਮਸੈਨ ਜਿਥੇ ਖੜਾ ਸੀ, ਉਥੋਂ ਹੀ ਚੀਖ਼ ਮਾਰ ਕੇ ਹੇਠਾਂ ਡਿੱਗ ਪਿਆ। ਮੁਹੱਲੇ 'ਚ ਗੱਲ ਫੈਲਦਿਆਂ ਹੀ ਲੋਕੀਂ ਇਕੱਠੇ ਹੋ ਗਏ।

ਪੁਲਸ ਨੇ ਉਸੇ ਵੇਲੇ ਆ ਕੇ ਪੁਛ-ਪੜਤਾਲ ਸ਼ੁਰੂ ਕੀਤੀ ਸੀ। ਲਾਸ਼ ਦੀ ਕਮੀਜ਼ ਦੇ ਖੀਸੇ 'ਚੋਂ ਇਕ ਚਿੱਠੀ ਮਿਲੀ।

"ਸਾਰੇ ਸੰਬੰਧਿਤ ਲੋਕਾਂ ਨੂੰ ਮੈਂ ਰਾਘਵੇਂਦਰ ਵਾਮਨ ਬਿੰਦੁਗੋਲ ਇਹ ਸੂਚਿਤ ਕਰਦਾ ਹਾਂ ਕਿ ਮੈਂ ਆਪਣੀ ਪਤਨੀ ਦੀ ਮੌਤ ਦੇ ਸੋਗ 'ਚ ਅਤੇ ਹੋਰ ਚਿੰਤਾਵਾਂ ਤੋਂ ਤੰਗ ਆ ਕੇ, ਪਾਪ-ਪੁੰਨ ਦਾ ਖ਼ਿਆਲ ਨਾ ਕਰਦਿਆਂ, ਆਪਣੀ ਮਰਜ਼ੀ ਨਾਲ ਆਪਣੇ ਕਮਰੇ ਦੇ ਗਾਰਡਰ ਨਾਲ ਰੱਸਾ ਬੰਨ੍ਹ ਕੇ ਗਲ 'ਚ ਫ਼ਾਹਾ ਲੈ ਕੇ ਮਰ ਰਿਹਾ ਹਾਂ। ਮੈਂ ਆਪਣੀ ਖ਼ੁਸ਼ੀ ਨਾਲ ਖ਼ੁਦਕਸ਼ੀ ਕਰ ਰਿਹਾ ਹਾਂ। ਇਸਦੀ ਜ਼ਿੰਮੇਵਾਰੀ ਕਿਸੇ ਹੋਰ

'ਤੇ ਨਹੀਂ ਅਤੇ ਨਾ ਹੀ ਕਿਸੇ 'ਤੇ ਪਾਈ ਜਾਵੇ। ਕੋਈ ਵੀ ਦੁੱਖ ਨਾ ਮਨਾਏ। ਆਪਣੇ ਸੰਸਕਾਰ ਲਈ ਮੈਂ ਆਪਣੀ ਗਲੀ ਦੀ ਨੁੱਕਰ ਵਾਲੇ ਲਕੜੀ ਦੇ ਟਾਲ ਦੇ ਮਾਲਿਕ ਨੂੰ ਪੰਦਰਾਂ ਰੁਪਏ ਦੇ ਦਿਤੇ ਹੋਏ ਹਨ ਅਤੇ ਉਹਦੀ ਰਸੀਦ ਇਸ ਚਿੱਠੀ ਦੇ ਨਾਲ ਰਖ ਦਿਤੀ ਹੈ। ਕੁਝ ਦਿਨਾਂ ਤੋਂ ਮੈਨੂੰ ਇਹ ਲੱਗ ਰਿਹਾ ਸੀ ਕਿ ਕਿਧਰੇ ਮੈਂ ਪਾਗ਼ਲ ਨਾ ਹੋ ਜਾਵਾਂ! ਇਸ ਲਈ ਤਿੰਨ ਮਹੀਨੇ ਪਹਿਲਾਂ, ਮੈਂ ਇਕ ਵਸੀਅਤ ਤਿਆਰ ਕਰਵਾਈ ਸੀ। ਮੈਂ ਸਹੁੰ ਖਾ ਕੇ ਕਹਿੰਦਾ ਹਾਂ ਕਿ ਉਸੇ ਨੂੰ ਮੇਰਾ ਅਸਲੀ ਵਸੀਅਤ-ਨਾਮਾ ਸਮਝਿਆ ਜਾਵੇ। ਵਸੀਅਤਨਾਮਾ ਤਿਜੌਰੀ 'ਚ ਰਖਿਆ ਹੋਇਆ ਹੈ ਅਤੇ ਉਸਦੀ ਚਾਬੀ ਉਸਦੇ ਨਾਲ ਹੀ ਹੈ। ਤਿਜੌਰੀ 'ਚ ਪੰਝਤਰ ਰੁਪਏ, ਅੱਠ ਆਨੇ, ਛੇ ਪੈਸੇ ਕੁਲ ਰਕਮ ਹੈ। ਤਿਜੌਰੀ, ਵਸੀਅਤਨਾਮਾ ਅਤੇ ਰੁਪਏ ਮੇਰਾ ਜਵਾਈ ਕਰਿਸ਼ਨ ਜੀ ਕੁਲਕਰਨੀ ਆਪਣੇ ਕਾਬੂ 'ਚ ਲੈ ਲਵੇ। ਇਸ ਪੈਸੇ ਨਾਲ ਮੇਰੀ ਪਤਨੀ ਦਾ ਕਿਰਿਆ ਕਰਮ ਕਰਾਇਆ ਜਾਵੇ। ਸਾਰਾ ਉੱਤਰਾ-ਅਧਿਕਾਰ ਉਸੇ ਨੂੰ ਹੀ ਮਿਲੇਗਾ। ਇਹ ਸਭ ਲਿਖਣ ਵੇਲੇ ਮੈਂ ਪੂਰੇ ਹੋਸ਼-ਹਵਾਸ ਵਿਚ ਹਾਂ ਅਤੇ ਮੈਂ ਕਿਸੇ ਤਰ੍ਹਾਂ ਦੀ ਨਸ਼ੀਲੀ ਚੀਜ਼ ਨਹੀਂ ਖਾਧੀ ਹੋਈ।"

ਹੇਠਾਂ ਰਾਘੱਪਾ ਦੇ ਦਸਤਖ਼ਤ ਸਨ ਅਤੇ ਪਿਛਲੇ ਦਿਨ ਦੀ ਤਾਰੀਖ਼ ਸੀ। ਉਹੀ ਤਾਰੀਖ਼ ਲਕੜਾਂ ਦੇ ਟਾਲ ਦੀ ਰਸੀਦ 'ਤੇ ਵੀ ਪਈ ਸੀ। ਲਕੜੀ ਦੇ ਟਾਲ ਵਾਲੇ ਨੇ ਪੁੱਛਣ 'ਤੇ ਆਖਿਆ, "ਰਾਘੱਪਾ ਨੇ ਰੁਪਏ ਦੇ ਕੇ ਆਖਿਆ ਸੀ 'ਕੱਲ੍ਹ ਦੋ ਗੱਡੇ ਲਕੜਾਂ ਚਾਹੀਦੀਆਂ ਹਨ।' ਅਸੀਂ ਸਮਝਿਆ ਸਾਲ ਭਰ ਦੀ ਵਰਤੋਂ ਲਈ ਚਾਹੀਦੀਆਂ ਹੋਣਗੀਆਂ। ਇਸ ਲਈ ਉਹਨਾਂ ਦੇ ਅਖਵਾਉਂਦਿਆਂ ਹੀ ਲਕੜਾਂ ਭੇਜ ਦਿਆਂਗੇ।" ਰਾਘੱਪਾ ਦੇ ਆਖਰੀ ਪੱਤਰ ਦੇ ਕਾਰਨ ਪੁਲਸ ਵਾਲਿਆਂ ਨੇ ਵਧੇਰੇ ਜਾਂਚ-ਪੜਤਾਲ ਨਾ ਕੀਤੀ। ਦਰਵਾਜ਼ਾ ਅੰਦਰੋਂ ਬੰਦ ਹੋਣ ਕਰਕੇ, ਉਹਨਾਂ ਨੂੰ ਦਰਵਾਜ਼ਾ ਤੋੜ ਕੇ ਅੰਦਰ ਵੜਨਾ ਪਿਆ ਸੀ, ਇਸ ਲਈ ਉਹਨਾਂ ਕਿਸੇ ਕਿਸਮ ਦਾ ਸ਼ੱਕ-ਸ਼ੁਬ੍ਹਾ ਨਾ ਕੀਤਾ।

ਕਿੱਟੀ ਨੇ ਸ਼ੱਕ ਦੀ ਨਜ਼ਰ ਨਾਲ ਡੇਸਾਈ ਜੀ ਵਲ ਵੇਖਿਆ। ਡੇਸਾਈ ਜੀ ਬੋਲੇ, "ਤੂੰ ਜਿਹੜਾ ਪੱਤਰ ਲਿਆ ਕੇ ਦਿਤਾ ਸੀ, ਉਹ ਮੈਂ ਤੈਨੂੰ ਦਿਖਾਵਾਂਗਾ। ਉਸਦੀ ਇਥੇ ਗੱਲ ਨਾ ਛੇੜਨੀ। ਇਸ ਨਾਲ ਅੱਗੇ ਹੋਰ ਆਫ਼ਤ ਖੜੀ ਹੋ ਸਕਦੀ ਹੈ।"

ਪੁਲਸ ਵਾਲਿਆਂ ਨੇ 'ਕਾਰਨ ਵਾਲੇ ਖ਼ਾਨੇ' 'ਚ ਪਤਨੀ ਦੀ ਮੌਤ ਅਤੇ ਹੋਰ ਚਿੰਤਾਵਾਂ ਲਿਖਿਆ ਅਤੇ ਲਾਸ਼ ਉਸਦੇ ਵਾਰਸ ਕਿੱਟੀ ਦੇ ਸਪੁਰਦ ਕਰ ਦਿਤੀ। ਲਾਸ਼ ਨੂੰ ਦੇਖ ਕੇ ਡੇਸਾਈ ਜੀ ਨੇ ਆਖਿਆ, "ਕਿਸੇ ਕੁੜੀ ਨੂੰ ਇਹ ਨਾ ਦਿਖਾਈ ਜਾਵੇ।" ਕਿੱਟੀ ਨੇ ਲਾਸ਼ ਇਕ ਵਾਰ ਹੀ ਡਰਦਿਆਂ-ਡਰਦਿਆਂ ਵੇਖੀ ਸੀ। 'ਉਸ ਸੁਹਣੇ ਮੂੰਹ ਨੇ ਇਸ ਤਰ੍ਹਾਂ ਬੁਲ੍ਹ ਦਬੇ ਹੋਏ ਸਨ, ਜਿਵੇਂ ਕਿਸੇ ਨਾਲ ਝਗੜਾ ਕਰਨ ਨੂੰ ਤਿਆਰ ਹੋਵੇ। ਇਕ ਅੱਖ ਦੂਸਰੀ ਨਾਲੋਂ ਕੁਝ ਵਧੇਰੇ ਬਾਹਰ ਨਿਕਲ ਆਈ ਸੀ।'

ਹੋਰ ਕੋਈ ਗੱਲ ਨਾ ਸੋਚ ਕੇ ਕਿੱਟੀ ਨੂੰ ਲਾਸ਼ ਕੋਲ ਕਿਸੇ ਨੂੰ ਵੀ ਨਾ ਜਾਣ ਦੇਣ ਦੀ ਤਾਕੀਦ ਕਰ ਕੇ ਡੇਸਾਈ ਜੀ ਅਗਲੇ ਕੰਮ 'ਚ ਲੱਗ ਗਏ। ਇਕ ਘੰਟੇ ਦੇ ਅੰਦਰ ਲਾਸ਼ ਸ਼ਮਸ਼ਾਨ-ਭੂਮੀ ਪਹੁੰਚ ਗਈ।

ਬਾਰ੍ਹਾਂ ਦਿਨ ਹੋ ਜਾਣ ਤੋਂ ਬਾਅਦ, ਡੇਸਾਈ ਜੀ ਨੇ ਕਿੱਟੀ ਨੂੰ ਆਪਣੇ ਘਰ ਸੱਦ ਕੇ ਰਾਘੱਪਾ ਦਾ ਘੱਲਿਆ ਹੋਇਆ ਪੱਤਰ ਵਿਖਾਇਆ।

ਧਾਰਵਾੜ

ਸ੍ਰੀ

ਸ੍ਰੀਮਾਨ ਬਹਾਦਰ ਡੇਸਾਈ ਜੀ ਦੀ ਸੇਵਾ 'ਚ ਰਾਘੱਪਾ ਦਾ ਦੋਵੇਂ ਹੱਥ ਜੋੜ ਕੇ ਨਮਸਕਾਰ। ਤੁਹਾਡੇ ਪ੍ਰੇਮ ਦੇ ਕਾਰਨ ਦੋ ਗੱਲਾਂ ਤੁਹਾਡੇ ਸਾਹਮਣੇ ਪੇਸ਼ ਕਰਦਾ ਹਾਂ। ਮੈਨੂੰ ਹਾਰ ਤੋਂ ਡਰ ਲੱਗਦਾ ਹੈ। ਮੈਂ ਇਥੇ ਤੁਹਾਨੂੰ ਇਹੀ ਦੱਸਣਾ ਹੈ ਕਿ ਮੈਂ ਤੁਹਾਥੋਂ ਹਾਰਿਆ ਨਹੀਂ। ਤੁਸੀਂ ਆਪਣੇ ਪੁੱਤਰ ਅਚਿੱਉਤ ਦੇ ਪੱਤਰ ਮੇਰੇ ਪਾਸ ਭੇਜ ਕੇ ਮੈਨੂੰ ਡਰਾਉਣ ਦੀ ਕੋਸ਼ਿਸ਼ ਕੀਤੀ। ਜੇ ਤੁਸੀਂ ਇਹ ਸੋਚਦੇ ਹੋ ਕਿ ਮੈਂ ਉਹਨਾਂ ਪੱਤਰਾਂ ਤੋਂ ਡਰ ਗਿਆ ਸਾਂ, ਤਾਂ ਉਹ ਠੀਕ ਨਹੀਂ। ਮੈਂ ਇਹ ਸਿੱਧ ਕਰ ਕੇ ਦਿਖਾਉਂਦਾ ਹਾਂ। ਜੇ ਮੈਂ ਤੁਹਾਨੂੰ ਦੁਸ਼ਟ ਨਜ਼ਰ ਆਉਂਦਾ ਹਾਂ, ਤਾਂ ਮੈਨੂੰ ਇਹ ਗੱਲ ਦਾ ਕੋਈ ਦੁੱਖ ਨਹੀਂ। ਮੈਂ ਆਪਣੇ ਹੀ ਅਸੂਲਾਂ 'ਤੇ ਚਲਿਆ ਹਾਂ। ਮੈਂ ਅੱਜ ਬਿਨਾਂ ਕਿਸੇ ਪਛਤਾਵੇ ਦੇ, ਪਾਪ-ਪੁੰਨ ਤੋਂ ਉਪਰ ਉੱਠ ਕੇ, ਸਾਵੀਂ ਨਜ਼ਰ ਨਾਲ ਆਪਣੀਆਂ ਕਰਨੀਆਂ ਨੂੰ ਦੇਖ ਰਿਹਾ ਹਾਂ। ਅੱਜ ਉਸ ਦ੍ਰਿਸ਼ਟੀਕੋਨ ਦਾ ਖੁੱਸ ਜਾਣਾ ਹੀ, ਮੈਨੂੰ ਦੁੱਖ ਦੇ ਰਿਹਾ ਹੈ। ਜਦ ਤੋਂ ਮੈਨੂੰ ਚੰਗੀ ਬੁੱਧ ਸਤਾਉਣ ਲੱਗੀ, ਤਦ ਤੋਂ ਮੇਰੀ ਤਾਕਤ ਅੱਧੀ ਰਹਿ ਗਈ। ਜੇ ਮੇਰੇ 'ਚ ਪਹਿਲਾਂ ਵਾਂਗ ਨਿਡਰ ਹੋ ਕੇ ਕੰਮ ਕਰਨ ਦੀ ਸ਼ਕਤੀ ਹੁੰਦੀ, ਤਾਂ ਅੱਗੋਂ ਵਾਪਰਨ ਵਾਲੀਆਂ ਘਟਨਾਵਾਂ ਨਾ ਹੁੰਦੀਆਂ। ਜਦ ਮੇਰੇ ਅੰਦਰ ਸਦਵਿਵੇਕ ਦੀ ਬੁੱਧੀ ਜਾਗੀ, ਤਾਂ ਉਦੋਂ ਤੁਸੀਂ ਆਪਣੇ ਪੁੱਤਰ ਅਚਿੱਉਤ ਦੇ ਪੱਤਰ ਭੇਜ ਕੇ ਮੈਨੂੰ ਭੂਤਕਾਲ ਦੀ ਯਾਦ ਦੁਆ ਕੇ ਹੇਠਾਂ ਡੇਗਣ ਦੀ ਚੇਸ਼ਟਾ ਕੀਤੀ। ਜੇ ਮੈਂ ਪਹਿਲਾਂ ਵਰਗਾ ਰਾਘੱਪਾ ਹੁੰਦਾ, ਤਾਂ ਮੈਂ ਤੁਹਾਡੇ ਪੱਤਰਾਂ ਤੋਂ ਕਦੇ ਨਾ ਘਬਰਾਉਂਦਾ। ਘਬਰਾਇਆ ਤਾਂ ਹੁਣ ਵੀ ਨਹੀਂ, ਉਹਨਾਂ ਪੱਤਰਾਂ 'ਚ ਮੈਂ ਆਪਣੇ ਆਪ ਨੂੰ ਵੇਖ ਕੇ, ਪਸ਼ਚਾਤਾਪ ਕੀਤਾ। ਬੱਸ! ਇੰਨਾ ਹੀ। ਉਂਜ ਉਹਨਾਂ ਪੱਤਰਾਂ ਦਾ ਕੋਈ ਖ਼ਾਸ ਮਹੱਤਵ ਨਹੀਂ।

ਉਦਾਹਰਣ ਦੇ ਤੌਰ 'ਤੇ ਤੁਸੀਂ ਚਾਹੋ, ਤਾਂ ਪੂਨੇ ਜਾ ਕੇ ਭਾਵੇਂ ਦਸ ਵਰ੍ਹੇ ਲੱਭਦੇ ਰਹੋ, ਮੈਨੂੰ ਨੁਕਸਾਨ ਪਹੁੰਚਾਣ ਵਾਲੀ ਕੋਈ ਵੀ ਗੱਲ ਉਥੇ ਤੁਹਾਨੂੰ ਲੱਭ ਨਹੀਂ ਸਕੇਗੀ। ਉਹ ਗੱਲ ਮੈਂ ਆਪ ਤੁਹਾਨੂੰ ਲਿਖ ਰਿਹਾ ਹਾਂ। ਇਸ ਤੋਂ ਤੁਹਾਨੂੰ ਸਚਾਈ ਦਾ ਪਤਾ ਲੱਗ ਜਾਵੇਗਾ ਅਤੇ ਇਹ ਵੀ ਸਪਸ਼ਟ ਹੋ ਜਾਵੇਗਾ ਕਿ ਮੇਰੇ ਤੁਹਾਡੇ ਕੋਲੋਂ ਡਰਨ ਦਾ ਕੋਈ ਕਾਰਨ ਨਹੀਂ। ਇਸ ਨਾਲ ਤੁਹਾਨੂੰ ਮੇਰੇ ਔਗੁਣਾਂ ਦੇ ਨਾਲ-ਨਾਲ ਚੰਗੇ ਗੁਣਾਂ ਦਾ ਵੀ ਪਤਾ ਲੱਗ ਜਾਵੇਗਾ।

ਸਾਡੀ ਸਾਰੀ ਜੱਦੀ ਜ਼ਮੀਨ ਗਹਿਣੇ ਪਈ ਹੋਈ ਸੀ। ਅਸੀਂ ਕਿਸੇ ਨਾ ਕਿਸੇ ਤਰ੍ਹਾਂ ਧਾਰਵਾੜ 'ਚ ਦੋ-ਚਾਰ ਜਮਾਤਾਂ ਤੱਕ ਪੜ੍ਹਾਈ ਕੀਤੀ। ਮੈਨੂੰ ਇਥੇ ਨੌਕਰੀ ਨਾ ਮਿਲਣ ਕਰਕੇ, ਮੇਰ ਵੇਂਕਾਟੀ ਪਾਸ ਪੂਨੇ ਚਲੇ ਜਾਣ ਬਾਰੇ, ਤੁਹਾਨੂੰ ਆਪਣੇ ਪੁੱਤਰ ਦੇ ਪੱਤਰਾਂ ਤੋਂ ਪਤਾ ਲੱਗ ਹੀ ਗਿਆ ਹੈ। ਉਦੋਂ ਮੇਰਾ ਵਿਆਹ ਹੋਇਆਂ, ਦੋ ਵਰ੍ਹੇ ਹੋ ਚਲੇ

ਸਨ। ਕਈਆਂ ਗੱਲਾਂ ਕਾਰਨ (ਉਹਨਾਂ ਦਾ ਸ਼ਾਇਦ ਤੁਹਾਨੂੰ ਪਤਾ ਵੀ ਹੋਵੇਗਾ) ਨੌਕਰੀ ਲੱਗਣ ਤੋਂ ਪਹਿਲਾਂ ਹੀ, ਮੈਨੂੰ ਵਿਆਹ ਕਰਾਉਣਾ ਪਿਆ। ਵਿਆਹ ਵਾਲੇ ਵਰ੍ਹੇ 'ਚ ਹੀ ਸਾਡੀ ਰਤਨਾ ਦਾ ਜਨਮ ਹੋਇਆ। ਆਮਦਨੀ ਵੀ ਬਹੁਤ ਘਟ ਸੀ। ਇਸ ਕੰਗਾਲੀ ਦੀ ਹਾਲਤ 'ਚ, ਮੈਂ ਨੌਕਰੀ ਲੱਭਣ ਪੂਨਾ ਗਿਆ। ਪੂਨੇ 'ਚ ਨੌਕਰੀ ਲਈ ਬੈਂਕਾਂ ਤੇ ਦਫ਼ਤਰਾਂ ਆਦਿ ਦੇ ਚੱਕਰ ਕਟੇ। ਅਖ਼ਬਾਰਾਂ 'ਚ ਇਸ਼ਤਿਹਾਰ ਵੇਖਦਾ ਰਿਹਾ। ਇਉਂ ਉਥੇ ਇਕ ਹਫ਼ਤਾ ਲੰਘ ਗਿਆ। ਨੌਕਰੀ ਮਿਲਣ ਦੀ ਕੋਈ ਆਸ ਨਾ ਹੋਈ। ਵੈਂਕਾਟੀ ਵਾਂਗ ਚੌਕੀਦਾਰ ਬਣਨਾ ਮੇਰੇ ਲਈ ਮੁਮਕਿਨ ਨਹੀਂ ਸੀ।

ਵੈਂਕਾਟੀ ਦੇ ਚੈਕ ਤੁੜਵਾ ਕੇ ਲਿਆਉਣ ਦੇ ਅਗਲੇ ਦਿਨ ਸਵੇਰੇ ਮੈਂ ਅਖ਼ਬਾਰ 'ਚ ਤਾਜਿਮੁੱਦੀਨ ਡਰਾਈਵਰ ਬਾਰੇ ਇਕ ਖ਼ਬਰ ਪੜ੍ਹੀ। ਅਖ਼ਬਾਰ ਦੇ ਇਕ ਕੋਨੇ 'ਚ ਛਪਿਆ ਹੋਇਆ ਸੀ ਕਿ ਉਹਨੇ ਲਕਸ਼ਮੀ ਰੋਡ 'ਤੇ, ਪਿਛਲੇ ਦਿਨ ਇਕ ਬੁੱਢੇ 'ਤੇ ਮੋਟਰ ਚੜ੍ਹਾ ਦਿਤੀ ਸੀ ਅਤੇ ਉਹਨੂੰ ਪੁਲਸ ਫੜ ਕੇ ਲੈ ਗਈ ਹੈ। ਵੈਂਕਟ ਰਾਏ ਅਖ਼ਬਾਰ ਪੜ੍ਹਨ ਵਾਲਾ ਆਦਮੀ ਨਹੀਂ ਸੀ, ਕਦੇ ਭੁਲੇ-ਭਟਕੇ ਪੜ੍ਹ ਵੀ ਲੈਂਦਾ, ਤਾਂ ਖੂੰਜੇ 'ਚ ਛਪੇ ਸਮਾਚਾਰਾਂ ਨੂੰ ਪੜ੍ਹ ਲੈਣਾ ਉਹਦੇ ਲਈ ਸੰਭਵ ਨਹੀਂ ਸੀ, ਇਸ ਲਈ ਉਸ ਦੁਰਘਟਨਾ ਦਾ ਵੈਂਕਾਟੀ ਨੂੰ ਪਤਾ ਲੱਗਣਾ ਅਸੰਭਵ ਨਹੀਂ ਸੀ। ਮੌਕੇ ਤੋਂ ਫ਼ਾਇਦਾ ਉਠਾਉਣ ਲਈ ਸਾਹਸ ਦੀ ਲੋੜ ਹੁੰਦੀ ਹੈ। ਮੈਂ ਇਸ ਚੰਗੇ ਮੌਕੇ ਨੂੰ ਆਪਣੇ ਪੇਟ ਦੀ ਖ਼ਾਤਿਰ ਹੱਥੋਂ ਨਾ ਗੁਆਇਆ। ਵੈਂਕਾਟੀ ਜਿਸ ਵੇਲੇ ਪੂਜਾ 'ਤੇ ਬੈਠਾ ਸੀ, ਤਾਂ ਉਹਨੂੰ 'ਤਾਜਿਮੁੱਦੀਨ ਆਇਆ ਹੈ' ਆਖ ਕੇ ਉਸ ਤੋਂ ਚਾਬੀ ਲੈ ਕੇ ਮੈਂ ਦੋ ਹਜ਼ਾਰ ਰੁਪਏ ਚੁਕ ਲਏ। ਭਗਵਾਨ ਤੁਹਾਨੂੰ ਅਜਿਹਾ ਵੇਲਾ ਨਾ ਵਿਖਾਏ ਕਿ ਤੁਸੀਂ ਆਪਣੇ ਬੀਵੀ-ਬੱਚਿਆਂ ਨੂੰ ਫ਼ਾਕੇ ਕੱਟਦਿਆਂ ਤੱਕੋ, ਪਰ ਅਜਿਹੀ ਹਾਲਤ 'ਚ, ਇਸ ਤਰ੍ਹਾਂ ਦਾ ਕੰਮ ਕਰਨ ਵਾਲਿਆਂ ਨੂੰ ਅਨਾਦਰ ਦੀ ਨਜ਼ਰ ਨਾਲ ਨਹੀਂ ਨਿਹਾਰਨਾ ਚਾਹੀਦਾ।

ਪਰ 'ਚੈਕ ਜਾਹਲੀ ਹੋਵੇਗਾ' ਇਸ ਗੱਲ ਦਾ ਮੈਨੂੰ ਚਿੱਤ-ਚੇਤਾ ਵੀ ਨਹੀਂ ਸੀ ਅਤੇ ਵੈਂਕੱਟ ਰਾਏ ਤਾਂ ਇਹ ਗੱਲ ਭੁਲ-ਭੁਲਾ ਹੀ ਗਿਆ ਸੀ। ਮੈਂ ਮੁੜ ਕੇ ਧਾਰਵਾੜ ਆਇਆ। ਇਕ ਹਫ਼ਤੇ ਦੇ ਅੰਦਰ ਹੀ ਮੈਨੂੰ ਵੈਂਕਾਟੀ ਦਾ ਖ਼ਤ ਮਿਲਿਆ। ਪਤਾ ਲੱਗਾ, ਚੈਕ ਜਾਹਲੀ ਸੀ, ਇਸ ਲਈ ਪੁਲਸ ਨੇ ਉਹਨੂੰ ਹਿਰਾਸਤ 'ਚ ਲੈ ਰਖਿਆ ਹੈ। ਪੂਨਾ ਜਾਣ ਲਈ, ਵਕੀਲ ਨਾਲ ਸਲਾਹ ਕਰ ਕੇ, ਕਿਸੇ ਤਰ੍ਹਾਂ ਵੈਂਕਾਟੀ ਨੂੰ ਜੇਲ੍ਹ ਜਾਣੋਂ ਬਚਾਉਣ ਲਈ ਅਤੇ ਜ਼ਮਾਨਤ ਦੇਣ ਲਈ ਜ਼ਰੂਰੀ ਕਾਗਜ਼-ਪੱਤਰ ਤਿਆਰ ਕੀਤੇ। ਮੇਰਾ ਭਣੋਈਆਂ ਹਿੰਮਤ ਕਰ ਕੇ ਜ਼ਮਾਨਤ ਦੇਣ ਲਈ ਅੱਗੇ ਆਇਆ। ਮੈਂ ਜ਼ਮਾਨਤ ਨਹੀਂ ਸਾਂ ਦੇ ਸਕਦਾ ਕਿਉਂਕਿ ਮੇਰੀ ਜ਼ਮੀਨ ਗਹਿਣੇ ਪਈ ਹੋਈ ਸੀ। ਮੇਰੇ ਪਾਸ ਦੋ ਹਜ਼ਾਰ ਰੁਪਏ ਉਵੇਂ-ਦੇ-ਉਵੇਂ ਹੀ ਪਏ ਸਨ। ਸੁਆਮੀ ਰਾਏ ਨੂੰ ਨਾਲ ਲੈ ਕੇ ਪੂਨਾ ਗਿਆ। ਉਥੇ ਜਾ ਕੇ ਵੈਂਕਟ ਰਾਏ ਨੂੰ ਛੁਡਾਇਆ। ਸੁਆਮੀ ਰਾਏ ਨੇ ਉਸਦੀ ਪੰਜ ਹਜ਼ਾਰ ਰੁਪਏ ਦੀ ਜ਼ਮਾਨਤ ਦਿਤੀ। ਅਸੀਂ ਤਿੰਨੋਂ ਜਣੇ ਧਾਰਵਾੜ ਪਰਤੇ। ਵੈਂਕਾਟੀ ਸੁਆਮੀ ਰਾਏ ਦੀ ਨਿਗਰਾਨੀ 'ਚ ਉਹਨਾਂ ਦੇ ਘਰ ਹੀ ਰਹਿਣ ਲੱਗਾ।

ਉਪਰੋਂ ਹਿੰਮਤ ਵਿਖਾਉਣ ਵਾਲਾ ਸੁਆਮੀ ਰਾਏ ਵੈਂਕਾਟੀ ਦਾ ਝੱਲ-ਵਲੱਲਾ ਸੁਭਾਅ ਵੇਖ ਕੇ ਅੰਦਰ ਹੀ ਅੰਦਰ ਡਰਿਆ ਹੋਵੇਗਾ ਕਿਉਂਕਿ ਉਹਨੇ ਮੈਨੂੰ ਦਸੇ ਬਿਨਾਂ ਹੀ, ਵੈਂਕਾਟੀ ਨੂੰ ਆਖਿਆ ਸੀ, "ਮੈਂ ਤੇਰੀ ਜ਼ਿੰਮੇਵਾਰੀ ਲਈ ਹੈ। ਤੂੰ ਆਪਣੇ ਹਿੱਸੇ ਦੀ ਜਾਇਦਾਦ ਮੇਰੇ ਨਾਂ ਲਿਖ ਦੇ।" ਤੁਹਾਨੂੰ ਜਿਹੜਾ ਬਖ਼ਸ਼ੀਸ਼ ਨਾਮਾ ਮਿਲਿਆ ਹੈ, ਉਹ ਤਿਆਰ ਕਰਾ ਕੇ ਸੁਆਮੀ ਰਾਏ ਨੇ ਵੈਂਕਾਟੀ ਨੂੰ ਦਸਤਖ਼ਤ ਕਰਨ ਨੂੰ ਆਖਿਆ, ਪਰ ਵੈਂਕਾਟੀ ਦੇ ਇਹ ਜ਼ਿੱਦ ਫੜ੍ਹ ਲੈਣ 'ਤੇ ਕਿ 'ਮੇਰਾ ਭਰਾ ਦਸਤਖ਼ਤ ਕਰੇਗਾ, ਤਾਂ ਮੈਂ ਕਰਾਂਗਾ', ਮੈਨੂੰ ਬੁਲਾ ਕੇ ਆਖਿਆ, "ਤੁਹਾਡੀ ਜਾਇਦਾਦ ਦੇ ਲਾਲਚ 'ਚ ਨਹੀਂ, ਬਲਕਿ ਇਸਦੇ ਸੁਭਾਅ ਦੇ ਕਾਰਨ, ਮੈਂ ਇਕ ਬਖ਼ਸ਼ੀਸ਼-ਪੱਤਰ ਚਾਹੁੰਦਾ ਹਾਂ।" ਪੰਜ ਹਜ਼ਾਰ ਕੋਈ ਛੋਟੀ ਰਕਮ ਨਹੀਂ। ਮੈਨੂੰ ਵੀ ਗੱਲ ਠੀਕ ਲੱਗੀ। ਮੈਂ ਉਸ 'ਤੇ ਦਸਤਖ਼ਤ ਕਰ ਦਿਤੇ। ਮੇਰੇ ਦਸਤਖ਼ਤ ਕਰਨ ਤੋਂ ਬਾਅਦ, ਵੈਂਕਾਟੀ ਨੇ ਵੀ ਦਸਤਖ਼ਤ ਕਰ ਦਿਤੇ।

ਇਸ 'ਤੇ ਵੀ ਵੈਂਕਾਟੀ ਦੀ ਚਪੜ-ਚਪੜ ਬੰਦ ਨਾ ਹੋਈ। ਵੈਂਕਾਟੀ ਇਕ ਅਜੀਬ ਜਿਹਾ ਆਦਮੀ ਸੀ। ਉਹਨੂੰ ਪਤਾ ਨਹੀਂ ਕਿਉਂ ਜਾਇਦਾਦ ਨਾਲ ਮੋਹ ਹੋ ਗਿਆ ਸੀ, ਮੈਨੂੰ ਧੋਖਾ ਦੇ ਦਿਤਾ। ਮੇਰੀ ਜਾਇਦਾਦ! ਇਹ ਆਖ ਕੇ ਦਿਨ-ਰਾਤ ਲੜਦਾ ਸੀ। ਜਿਵੇਂ ਕਿ ਤੁਹਾਡੇ ਬੇਟੇ ਨੇ ਅਨੁਮਾਨ ਲਾਇਆ ਹੈ ਕਿ ਮੈਂ ਉਸ ਤਰ੍ਹਾਂ ਵੈਂਕਾਟੀ ਤੋਂ ਬਖ਼ਸ਼ੀਸ਼-ਪੱਤਰ ਵਾਪਸ ਲੈਣ ਲਈ ਨਹੀਂ ਕਿਹਾ। ਪਰ ਇਕ ਦਿਨ ਗੁੱਸੇ ਚ' ਆ ਕੇ ਸੁਆਮੀ ਰਾਏ ਨੇ ਮੂਲ ਬਖ਼ਸ਼ੀਸ਼-ਪੱਤਰ ਨੂੰ ਹੀ ਉਸਦੀ ਨਕਲ ਸਮਝ ਕੇ, ਵੈਂਕਾਟੀ ਦੇ ਮੂੰਹ 'ਤੇ ਵਗਾਹ ਮਾਰਿਆ ਸੀ। ਉਹ ਉਸਨੂੰ ਲੈ ਕੇ ਸਾਡੇ ਘਰ ਆਇਆ। ਉਸਨੂੰ ਵਕੀਲ ਨੂੰ ਵਿਖਾ ਕੇ, ਉਹਦੀ ਜਾਇਦਾਦ ਉਹਨੂੰ ਛੁਡਵਾ ਕੇ ਦੇਣ ਲਈ ਸਿਰ ਖਾਣ ਲੱਗਾ। ਮੈਂ ਉਹਨੂੰ 'ਕਲ੍ਹ ਵਕੀਲ ਕੋਲ ਚਲਾਂਗੇ' ਕਹਿ ਕੇ ਤਸੱਲੀ ਦਿਤੀ। ਉਸ ਪੱਤਰ ਨੂੰ ਵੇਖਦਿਆਂ ਹੀ, ਮੈਂ ਪਛਾਣ ਗਿਆ ਕਿ ਉਹ ਨਕਲ ਨਹੀਂ, ਅਸਲ ਪੱਤਰ ਹੀ ਹੈ। ਹੈਰਾਨੀ ਨਾਲ ਜਾਂ ਵੈਂਕਾਟੀ ਤੋਂ ਤੰਗ ਆ ਕੇ, ਮੇਰੇ ਮੂੰਹੋਂ ਇਹ ਗੱਲ ਨਿਕਲ ਗਈ, "ਤੂੰ ਕਿਉਂ ਚਿੰਤਾ ਕਰ ਰਿਹਾ ਏਂ। ਇਹ ਤਾਂ ਉਹਨਾਂ ਅਸਲ ਬਖ਼ਸ਼ੀਸ਼-ਪੱਤਰ ਹੀ ਦੇ ਦਿਤਾ ਹੈ। ਤੂੰ ਇਹ ਵਾਪਸ ਨਹੀਂ ਮੋੜਨਾ। ਤੇਰੀ ਜਾਇਦਾਦ ਤੈਨੂੰ ਮਿਲ ਹੀ ਜਾਵੇਗੀ।" ਇੰਜ ਲੱਗਾ ਕਿ ਇਸ ਗੱਲ ਨਾਲ ਉਸ ਝੱਲੇ ਨੂੰ ਕੁਝ ਤਸੱਲੀ ਮਿਲੀ। ਰਾਤ ਦਾ ਖਾਣਾ ਹੋਇਆ। ਮੇਰੀ ਬਦਕਿਸਮਤੀ ਕਿ ਮੈਂ ਉਹਨੂੰ ਆਪਣੇ ਘਰ ਖਾਣਾ ਖੁਆ ਕੇ, ਉਥੇ ਹੀ ਸੁਲਾ ਲਿਆ। ਉਸ ਰਾਤ ਪਿੰਡ ਦੇ ਕਿਸੇ ਬੰਦੇ ਨੇ ਆ ਕੇ ਦਰਵਾਜ਼ਾ ਖਟਖਟਾਇਆ। ਵੈਂਕਾਟੀ! 'ਆ ਗਈ! ਪੁਲਸ ਆ ਗਈ, ਮੈਨੂੰ ਫੜ ਲਏਗੀ।' ਆਖ ਕੇ ਪਿਛਲੇ ਪਾਸੇ ਵਲ ਨੂੰ ਭੱਜ ਗਿਆ। ਮੈਂ ਇਹ ਆਖ ਕੇ ਕਿ ਇਹ ਕਿੱਥੇ ਜਾਏਗਾ, ਉਸ ਆਦਮੀ ਦੇ ਸੁਆਗਤ 'ਚ ਲੱਗ ਗਿਆ। ਪਰ ਉਸ ਦਿਨ ਦੇ ਗਏ ਵੈਂਕਾਟੀ ਦਾ ਮੁੜ ਥਹੁ-ਪਤਾ ਤੁਹਾਡੇ ਪੱਤਰਾਂ ਤੋਂ ਹੀ ਮਿਲਿਆ।

ਵੈਂਕਾਟੀ ਬਾਰੇ ਕਲਪਨਾ ਅਤੇ ਸੱਚਾਈ ਵੱਖੋ-ਵੱਖਰੀ ਨਹੀਂ। 'ਮੂਲ ਬਖ਼ਸ਼ੀਸ਼-ਪੱਤਰ ਮਿਲ ਜਾਣ, ਜਾਂ ਸੱਚ-ਮੁੱਚ ਪੁਲਸ ਦੇ ਡਰੋਂ, ਉਹ ਭਜ ਨਿਕਲਿਆ,' ਇਹ

ਮੈਂ ਨਹੀਂ ਸਮਝ ਸਕਿਆ। ਦੋਵੇਂ ਹੀ ਗੱਲਾਂ ਹੋ ਸਕਦੀਆਂ ਹਨ। ਇਸਦਾ ਨਤੀਜਾ ਇਹ ਹੋਇਆ ਕਿ ਮੇਰੀ ਭੈਣ ਦਾ ਘਰ ਉੱਜੜ ਗਿਆ, ਭੈਣ ਵਿਧਵਾ ਹੋ ਗਈ ਤੇ ਉਸ ਗੱਲ ਦੀ ਬਦਨਾਮੀ ਮੇਰੇ 'ਤੇ ਆਈ। ਜੇ ਮੈਂ ਆਪ ਆਪਣੇ ਭਣੋਈਏ ਨੂੰ ਉਜਾੜਿਆ ਹੁੰਦਾ, ਤਾਂ ਮੈਨੂੰ ਦੁੱਖ ਨਾ ਹੁੰਦਾ। ਤੁਸੀਂ ਸੁਣਿਆ ਹੀ ਹੋਵੇਗਾ ਕਿ 'ਬੱਚੇ ਦੇ ਮੂੰਹ 'ਚ ਚੂਚੀ ਦੇ ਕੇ ਸੁੱਤੀ ਮਾਂ ਜਦੋਂ ਜਾਗੀ, ਤਾਂ ਉਹਨੇ ਦੇਖਿਆ ਕਿ ਬੱਚਾ ਸਾਹ ਘੁੱਟ ਕੇ ਮਰ ਚੁੱਕਾ ਸੀ'...ਮੇਰੀ ਹਾਲਤ ਅਜਿਹੀ ਹੀ ਸੀ। ਜਦੋਂ ਮੈਂ ਕਮਜ਼ੋਰ ਹੋ ਗਿਆ ਸਾਂ, ਤਾਂ ਇਹ ਸੱਭ ਕੁਝ ਮੇਰੇ ਸਾਹਮਣੇ ਵਾਪਰਿਆ। ਉਹਨਾਂ ਦੋ ਹਜ਼ਾਰ ਰੁਪਇਆਂ ਦਾ ਕੁਕਰਮ ਮੇਰੇ ਪਿਛੇ ਪੈ ਗਿਆ ਸੀ। ਸੁਆਮੀ ਰਾਏ ਦੀ ਦੋਸਤੀ ਉਸਦੇ ਜੀਉਂਦੇ-ਜੀਅ ਇਕ ਮਹੀਨੇ 'ਚ ਹੀ ਖ਼ਤਮ ਹੋ ਗਈ। ਉਹ ਘੁਲ-ਘੁਲ ਕੇ ਮਰ ਗਿਆ ਹੈ। ਘਰ ਤਾਂ ਪਹਿਲਾਂ ਹੀ ਉੱਜੜ ਚੁੱਕਾ ਸੀ। ਉਹਨਾਂ ਦੋ ਹਜ਼ਾਰ ਰੁਪਇਆਂ ਨਾਲ ਮੈਂ ਕੁਝ ਕਰਨਾ ਚਾਹੁੰਦਾ ਸਾਂ, ਪਰ ਗੰਗੱਵਾ ਮੈਨੂੰ ਕੁੱਤੇ ਵਾਂਗ ਦੁਰਕਾਰਦੀ ਰਹੀ। ਮੇਰੇ ਘਰੋਂ ਵੈਂਕਟੀ ਦਾ ਫ਼ਰਾਰ ਹੋਣਾ ਹੀ, ਗੰਗੱਵਾ ਦੇ ਮੇਰੇ ਲਈ ਦੁਐਸ਼ ਭਾਵਨਾ ਰਖਣ ਦਾ ਕਾਫ਼ੀ ਵੱਡਾ ਕਾਰਨ ਸੀ।

ਭੈਣ ਤੋਂ ਮੂੰਹ ਲੁਕਾ ਕੇ, ਮੈਂ ਪਿੰਡ ਵਿਚ ਰਹਿਣ ਲੱਗਾ। ਗਿਰਵੀ ਰਖੀ ਜ਼ਮੀਨ ਛੁਡਵਾ ਕੇ, ਵਪਾਰ ਸ਼ੁਰੂ ਕੀਤਾ। ਘਰ ਦੀ ਹਾਲਤ ਸੁਧਰ ਗਈ। ਚੰਗਾ ਠੁੱਕਦਾਰ ਜੀਵਨ ਗੁਜ਼ਾਰਨ ਲੱਗਾ। ਮੈਂ ਆਪਣੇ ਜੀਵਨ ਦਾ ਇਹ ਅਸੂਲ ਬਣਾ ਲਿਆ ਕਿ ਜ਼ਿੰਦਗੀ 'ਚ ਮੁੜ ਕਦੇ ਮਾਤ ਨਹੀਂ ਖਾਣੀ ਅਤੇ ਜੇ ਕਿਸੇ ਕੰਮ ਨੂੰ ਹੱਥ ਵਿਚ ਲੈਣਾ ਹੈ, ਤਾਂ ਭਾਵੇਂ ਉਹ ਕੰਮ ਕਿਹੋ ਜਿਹਾ ਵੀ ਕਿਉਂ ਨਾ ਹੋਵੇ, ਉਹਨੂੰ ਪੂਰੇ ਮਨ ਅਤੇ ਨਿਰਛਲਤਾ ਨਾਲ ਕਰਨਾ ਹੈ। ਕੰਮ ਦੀ ਸਫ਼ਲਤਾ ਲਈ ਹਾਰ, ਜਿੱਤ, ਡਰ ਅਤੇ ਕਿਸੇ ਤਰ੍ਹਾਂ ਦੀ ਸ਼ਰਤ ਆਦਿ ਸਾਰੇ ਵਿਕਾਰਾਂ ਨੂੰ ਛੱਡ ਦੇਣਾ ਚਾਹੀਦਾ ਹੈ। ਇਸ ਵਿਸ਼ਵਾਸ ਨਾਲ, ਮੈਂ ਹਰੇਕ ਕੰਮ 'ਚ ਨੀਤੀ ਅਤੇ ਅਨੀਤੀ ਦੇ ਸਵਾਲ ਨੂੰ ਪਰ੍ਹੇ ਰਖਿਆ। ਨਿਰਵਿਕਾਰ ਰੂਪ 'ਚ ਕੰਮ ਨੂੰ ਪੂਰਾ ਕਰਨਾ ਹੀ ਮੇਰੇ ਜੀਵਨ ਦਾ ਨਿਯਮ ਬਣ ਗਿਆ ਸੀ। ਇਸੇ ਲਈ ਮੇਰਾ ਨਾਂ 'ਭਰਾਰੀ' ਪੈ ਗਿਆ ਸੀ।

ਮੁੜ ਧਾਰਵਾੜ ਆ ਜਾਣ ਪਿਛੋਂ, ਮੈਂ ਪੂਰੀ ਕੋਸ਼ਿਸ਼ ਕਰ ਕੇ ਕਾਕੇ ਕਰਿਸ਼ਨ ਨੂੰ ਆਪਣੀ ਧੀ ਦਿਤੀ। ਇਸ 'ਚ ਬਹੁਤ ਸਾਰੇ ਮਨੋਰਥਾਂ 'ਚੋਂ ਮੇਰਾ ਇਕ ਮਨੋਰਥ ਪੁਰਾਣੀ ਕਹਾਣੀ ਨੂੰ ਖ਼ਤਮ ਕਰ ਕੇ, ਗੰਗੱਵਾ ਨਾਲ ਪਹਿਲਾਂ ਵਰਗੇ ਸੰਬੰਧ ਕਾਇਮ ਕਰਨਾ ਵੀ ਸੀ। ਪਰ ਉਹਦਾ ਹੱਠ 'ਤੇ ਅਭਿਮਾਨ ਮੇਰੀ ਦ੍ਰਿਸ਼ਟਤਾ ਲਈ ਇਕ ਵੰਗਾਰ ਸਿੱਧ ਹੋਇਆ। ਉਹਦੇ ਤਿਰਸਕਾਰ ਨੇ ਮੇਰੇ ਅੰਦਰ ਹੱਠ ਪੈਦਾ ਕੀਤਾ। ਮੈਂ ਉਹਦੀ ਗੱਲ ਕੱਟ ਕੇ ਇਹ ਵਿਆਹ ਕਰਾਇਆ। ਇਸ ਵਿਆਹ 'ਚ, ਮੈਂ ਤੁਹਾਨੂੰ ਵੀ ਵਿਚ ਪਾ ਲਿਆ ਸੀ। ਕੀ ਤੁਹਾਨੂੰ ਕਦੇ ਅਜਿਹਾ ਨਹੀਂ ਲੱਗਾ ਕਿ ਇਸ ਵਿਚ ਧੋਖਾ ਹੋ ਗਿਆ!

ਰਹੀ ਹੁਣ ਮੇਰੀ ਦੂਸਰੀ ਹਾਰ ਦੀ ਗੱਲ! ਮੈਨੂੰ ਪਤਾ ਸੀ ਕਿ ਵਰ-ਦੱਖਣਾ ਲਈ ਰੁਪਏ ਘਟ ਜਾਣਗੇ। ਕਾਕਾ ਕਰਿਸ਼ਨ ਦੇ ਰੁਪਏ ਤੁਹਾਡੇ ਪਾਸ ਜਮ੍ਹਾ ਹਨ ਇਹ ਪਤਾ ਲੱਗਣ 'ਤੇ ਮੈਂ ਸੋਚਿਆ ਕਿ ਪੰਜ ਸੌ ਰੁਪਏ ਤੁਹਾਥੋਂ ਪੂਰੇ ਕਰਾ ਲਵਾਂਗਾ।

ਤੁਸੀਂ ਉਸ ਚੱਕਰ 'ਚ ਨਾ ਫਸ ਸਕੇ, ਪਰ ਤੁਸੀਂ ਇਸ ਗੱਲ ਲਈ ਮੇਰੀ ਸ਼ਲਾਘਾ ਕੀਤੇ ਬਿਨਾਂ ਨਹੀਂ ਰਹੋਗੇ। ਪਰ ਮੈਂ ਕਰਨ ਕੁਝ ਹੋਰ ਗਿਆ ਸੀ, ਹੋ ਕੁਝ ਹੋਰ ਗਿਆ। ਮੇਰਾ ਇਕ ਬਹੁਤ ਪਿਆਰਾ ਸੱਜਣ ਉਸ ਪੰਜ ਸੌ ਰੁਪਏ ਦੀ ਕਮੀ ਨੂੰ ਪੂਰੀ ਕਰਨ ਖ਼ਾਤਰ, ਮੈਨੂੰ ਪਤਾ ਲੱਗੇ ਬਗ਼ੈਰ ਹੀ, ਯਤਨ ਕਰਦਿਆਂ, ਮੌਤ ਦੇ ਮੂੰਹ 'ਚ ਚਲਾ ਗਿਆ। ਉਹ ਪੀੜ ਹੁਣ ਵੀ ਹੈ। ਮੇਰੀ ਢਹਿੰਦੀ ਕਲਾ ਦੇ ਸਮੇਂ ਦੀ ਇਸ ਦੂਸਰੀ ਹਾਰ ਨੇ ਮੈਨੂੰ ਬਿਲਕੁਲ ਹੀ ਤੋੜ ਦਿਤਾ। ਮੈਂ ਕੁਝ ਹੋਰ ਵੀ ਕਰ ਸਕਦਾ ਸਾਂ! ਮਹਿਬੂਬ ਦੀ ਮੌਤ ਦਾ ਦੁੱਖ ਤੁਹਾਡੇ ਵਰਗੇ ਸਨਮਾਨਿਤ ਸੱਜਣ ਸਮਝ ਨਹੀਂ ਸਕਣਗੇ, ਪਰ ਮੈਨੂੰ ਤਾਂ ਇਸ ਦੱਖ ਨੇ ਤਿੰਨਾਂ ਮਹੀਨਿਆਂ 'ਚ ਹੀ ਬੁੱਢਾ ਕਰ ਕੇ ਰਖ ਦਿਤਾ। ਮੇਰੀ ਕੰਮ ਦੀ ਪਕੜ ਹੀ ਜਾਂਦੀ ਰਹੀ। ਮੈਂ ਇਕ ਅਸਲੋਂ ਹੀ ਵੱਖਰਾ ਰਾਘੱਪਾ ਬਣ ਗਿਆ। ਮੇਰੀ ਮੁੱਠ ਢਿੱਲੀ ਪੈ ਗਈ।

ਪਾਣੀ 'ਚ ਪੱਥਰ ਸੁੱਟ ਕੇ, ਜੇ ਅਸੀਂ ਇਹ ਚਾਹੀਏ ਕਿ ਲਹਿਰਾਂ ਸਾਡੀ ਵਲ ਚਲੀਆਂ ਆਉਣ, ਤਾਂ ਕੀ ਲਹਿਰਾਂ ਸਾਡੀ ਗੱਲ ਸੁਣਨਗੀਆਂ? ਮੈਂ ਇਕ ਕਵੀ ਵਾਂਗ ਗੱਲਾਂ ਨਹੀਂ ਕਰ ਰਿਹਾ। ਪਰ ਮੇਰੇ ਅਨੁਭਵਾਂ ਦੇ ਸਾਰ-ਰੂਪ 'ਚ ਅਤੇ ਮੇਰੇ ਕਰਮਾਂ ਨੂੰ ਭੋਗਣ ਦੇ ਰੂਪ 'ਚ, ਇਹ ਸਵਾਲ ਮੇਰੇ ਸਾਹਮਣੇ ਲਗਾਤਾਰ ਚਹੁੰ ਵਰ੍ਹਿਆਂ ਤੋਂ ਖੜਾ ਹੈ।...ਕਰਨ ਕੁਝ ਆਉ, ਹੋ ਕੁਝ ਹੋਰ ਜਾਵੇ, ਇਸਦਾ ਜ਼ਿੰਮੇਵਾਰ ਕੌਣ ਹੈ?...ਭੋਗਣ ਵਾਲੇ ਕੌਣ ਹਨ? ਮੈਂ ਅਨੁਭਵ ਦੀ ਗੱਲ ਕਰਦਾ ਹਾਂ, ਵੇਦਾਂਤ ਦੀ ਨਹੀਂ। ਪਰ ਅਨੁਭਵ ਹੀ ਅੱਗੋਂ ਵੇਦਾਂਤ ਵਲ ਜਾਂਦਾ ਹੈ। ਇਸ ਤਰ੍ਹਾਂ ਮੇਰਾ ਮਨ, ਜੋ ਹੁਣ ਨਰਮ ਪੈ ਚੁਕਾ ਹੈ, ਸਾਰੀਆਂ ਪੁਰਾਣੀਆਂ ਗੱਲਾਂ ਨੂੰ ਯਾਦ ਕਰ ਕੇ ਦੁੱਖੀ ਹੋ ਰਿਹਾ ਹੈ। ਮੈਂ ਕਮਜ਼ੋਰ ਹੋ ਗਿਆ ਹਾਂ। ਸਰੀਰਕ ਸ਼ਕਤੀ ਭਾਵੇਂ ਹਾਲੇ ਪੂਰੀ ਤਰ੍ਹਾਂ ਜ਼ਾਇਲ ਨਹੀਂ ਹੋਈ, ਪਰ ਇਕ ਮੰਤਵ ਸਾਹਮਣੇ ਮਿਥ ਕੇ, ਉਸ ਵਲ ਵਧਣ ਦੀ ਇਕਾਗਰਤਾ ਦਿਨੋ-ਦਿਨ ਘਟਦੀ ਜਾ ਰਹੀ ਹੈ।

ਹੁਣ ਸੁਣੋ, ਅਗਲਾ ਅਨੁਭਵ। ਮੈਨੂੰ ਕੰਮ ਦਾ ਆਲਸ ਨਹੀਂ, ਪਰ ਇਕ ਡਰ ਸ਼ੁਰੂ ਹੋ ਗਿਆ ਹੈ। ਇਕ ਕੰਮ ਕਰਨ ਜਾਉ ਅਤੇ ਉਸ ਕੰਮ ਦੀ ਥਾਂ, ਹੋ ਕੁਝ ਹੋਰ ਹੀ ਜਾਵੇ, ਤਾਂ ਉਸਦਾ ਜ਼ਿੰਮੇਵਾਰ ਕੌਣ ਹੋਵੇਗਾ? ਇਸੇ ਪ੍ਰਸ਼ਨ ਦਾ ਦਿਨੋਂ-ਦਿਨ ਤੀਬਰ ਰੂਪ 'ਚ ਅਹਿਸਾਸ ਹੋਣ ਕਰ ਕੇ, ਕੋਈ ਵੀ ਕੰਮ ਕਰਨ ਵੇਲੇ ਅਣਚਾਹੇ ਨਤੀਜੇ ਨਿਕਲਣ ਦਾ ਡਰ ਸ਼ੁਰੂ ਹੋ ਗਿਆ ਹੈ। ਪਰ ਕਰਮ ਭਲਾ ਛੱਡੇਗਾ? ਕੰਮ ਤਾਂ ਕਰਨਾ ਹੀ ਪੈਂਦਾ ਹੈ! ਇਸ ਲਈ ਪਹਿਲਾਂ ਸੋਚ ਕੇ ਕੰਮ ਪਰਵਾਨ ਕਰਨ ਦੀ ਗੱਲ, ਮੈਂ ਛੱਡ ਹੀ ਦਿਤੀ ਅਤੇ ਉਸਦੇ ਪਹਿਲਾਂ ਸੰਚਿਤ ਪ੍ਰਵਾਹ ਨਾਲ ਵਹਿਣ ਲੱਗਾ। ਅਣਚਾਹਿਆਂ ਹੀ ਮਨ 'ਚ ਨਵੀਆਂ-ਨਵੀਆਂ ਰੀਝਾਂ ਉਗਮਣ ਲੱਗੀਆਂ। ਮੇਰੇ ਡਰ ਦਾ ਮੂਰਤੀਮਾਨ ਰੂਪ ਇਹ ਸੀ ਕਿ ਮੇਰੀ ਜਾਇਦਾਦ ਮੇਰੀ ਭੈਣ ਨੂੰ ਨਾ ਮਿਲੇ। ਇਸ ਮੰਤਵ ਨਾਲ ਪਤਨੀ ਦੀ ਜ਼ਿੰਦਗੀ ਨੂੰ ਖ਼ਤਰੇ 'ਚ ਪਾ ਕੇ ਵੀ, ਪੁੱਤਰ ਪ੍ਰਾਪਤ ਕਰਨ ਦਾ ਪ੍ਰਯਤਨ ਕੀਤਾ। ਮੈਂ ਇਸ 'ਚ ਲੱਗਭਗ ਜਿੱਤ ਹੀ ਗਿਆ ਸਾਂ, ਪਰ ਹੋਣੀ ਨੇ ਮੇਰੀ ਵਿਰੋਧਤਾ ਕਰਨ ਦੀ ਕਸਮ ਖਾ ਰਖੀ ਸੀ। ਹੁਣ ਕੋਈ ਚਾਰਾ ਨਾ ਰਿਹਾ।

ਬਹੁਤੇ ਬੁਰੇ ਵਕਤ 'ਚ ਤੁਸੀਂ ਉਹ ਪੱਤਰ ਭਿਜਵਾਏ। ਮੈਂ ਉਹਨਾਂ ਤੋਂ ਡਰਿਆ

ਨਹੀਂ। ਪੁਰਾਣੀਆਂ ਯਾਦਾਂ ਵਧੇਰੇ ਸਪੱਸ਼ਟ ਹੋਣ ਦੇ ਕਾਰਨ, ਮੈਂ ਡਰਾਕਲ ਬਣ ਗਿਆ। ਆਪਣੇ ਕੰਮਾਂ ਦੇ ਨਤੀਜੇ ਆਪਣੀ ਇੱਛਾ ਅਨੁਸਾਰ ਨਾ ਨਿਕਲਣ ਕਰ ਕੇ ਮੈਨੂੰ ਡਰ ਲੱਗਣ ਲੱਗਾ। ਮੇਰੀ ਭੈਣ ਜਿਸ ਦਿਨ ਆਪਣੇ ਘਰੋਂ ਭੁੱਖੀ-ਤਿਹਾਈ ਤੁਹਾਡੇ ਘਰ ਅਪੜੀ ਸੀ, ਉਸ ਦਿਨ ਮੈਂ ਤੁਹਾਡੇ ਆਖਣ ਤੋਂ ਡਰ ਕੇ ਆਪਣੀ ਧੀ ਨੂੰ ਨਹੀਂ ਸੀ ਭੇਜਿਆ, ਸਗੋਂ ਗੰਗੱਵਾ ਦੇ ਬਾਰੇ ਮੇਰੇ ਵਰਗੇ ਬੰਦੇ ਨੇ ਮਨ 'ਚ ਵੀ ਦਇਆ ਹੈ। ਉਹਨੂੰ ਕਸ਼ਟ ਕਰਦਿਆਂ ਵੇਖ ਸਕਦਾ ਹਾਂ, ਪਰ ਉਸਦਾ ਭੁੱਖੀ ਰਹਿਣਾ ਮੈਂ ਜਰ ਨਹੀਂ ਸਕਦਾ।

ਹੁਣ ਰਹੀ ਮੇਰੀ ਆਖ਼ਰੀ ਹਾਰ — ਮੇਰੀ ਪਤਨੀ ਦੀ ਮੌਤ ! ਇੰਜ ਲੱਗਦਾ ਹੈ ਕਦੇ-ਕਦੇ ਪਰਮਾਤਮਾ ਦੁਰਬੁੱਧੀ ਦੀ ਹੱਦੋਂ ਬਾਹਰੀ ਬਹੁਲਤਾ 'ਚੋਂ ਹੀ ਸੁਬੁੱਧ ਪ੍ਰਦਾਨ ਕਰਦਾ ਹੈ। ਮੈਂ ਆਪਣੀ ਬੀਵੀ ਨੂੰ ਸੈਆਂ ਢੰਗਾਂ ਨਾਲ ਪਿਆਰ ਕੀਤਾ। ਇੰਨਾ ਅਨੁਭਵ ਤੁਹਾਨੂੰ ਹੋਣਾ ਸੰਭਵ ਨਹੀਂ, ਪਰ ਮੈਨੂੰ ਹੁਣ ਪਤਾ ਲੱਗਾ ਕਿ ਸੈਆਂ ਦੀ ਥਾਂ ਇਕ ਗੁਣਾ ਵੀ ਪਿਆਰ ਹੋ ਸਕਦਾ ਹੈ। ਜਦੋਂ ਮੈਂ ਉਹਦੇ ਨਾਲ ਅਨਿਆਂ ਕੀਤਾ, ਜਦ ਉਹਨੇ ਪੀੜਾਂ ਜਰੀਆਂ, ਉਹਨੇ ਸਭ ਕੁਝ ਚੁਪ ਰਹਿ ਕੇ ਬਰਦਾਸ਼ਤ ਕੀਤਾ ਅਤੇ ਅੰਤ 'ਚ ਚਲ ਵਸੀ, ਤਾਂ ਮੇਰੇ ਵਰਗੇ ਬੰਦੇ ਦੇ ਮਨ 'ਚ ਕਰੁਣਾ, ਮਮਤਾ, ਮਾਇਆ ਨੱਕ-ਨੱਕ ਭਰ ਗਈ। ਅਪਾਰ ਦਇਆ ! ਸਮੁੰਦਰ ਦੀਆਂ ਲਹਿਰਾਂ ਵਾਂਗ ਉੱਠਣ ਵਾਲੀ ਦਇਆ।...ਮੈਨੂੰ ਸੰਦੇਹ ਹੁੰਦਾ ਹੈ ਕਿ ਸਾਧੂਆਂ-ਸੰਤਾਂ ਨੇ ਵੀ ਇਸੇ ਤਰ੍ਹਾਂ ਪਰਮਾਤਮਾ ਨਾਲ ਪ੍ਰੇਮ ਕੀਤਾ ਹੋਵੇਗਾ ! ਕਿੰਨੇ ਵੀ ਹੰਝੂ ਕਿਉਂ ਨਾ ਵਗਣ, ਇਹ ਦਇਆ ਖ਼ਤਮ ਨਹੀਂ ਹੁੰਦੀ ! ਦੇਹ ਇਕ ਹੋ ਜਾਏ, ਪਰ ਇਹ ਮਮਤਾ ਸਮਾਪਤ ਨਹੀਂ ਹੁੰਦੀ। ਮੈਂ ਇਹ ਕਦੇ ਵੀ ਨਹੀਂ ਸੀ ਸੋਚਿਆ ਕਿ ਮੇਰੇ ਮਨ ਵਿਚ, ਆਪਣੀ ਪਤਨੀ ਲਈ ਇੰਨਾ ਅਥਾਹ 'ਤੇ ਅਪਾਰ ਪਿਆਰ ਉਤਪੰਨ ਹੋ ਜਾਵੇਗਾ। ਉਂਜ ਮੇਰਾ ਵਿਆਹ ਛਿਣ-ਭੰਗਰ ਦੇ ਸੁੱਖ ਦੀ ਆਸ ਕਾਰਨ ਹੀ ਹੋਇਆ ਸੀ।

ਹੁਣ ਰਹੀ ਆਖ਼ਰੀ ਗੱਲ ! ਤੁਹਾਡਾ ਮੁੰਡਾ ਬਸੰਤ ਦ੍ਰਿੜ੍ਹ ਨਹੀਂ। ਮਾਰ ਤੋਂ ਡਰ ਗਿਆ ਤੁਹਾਨੂੰ ਛੋਟਾ-ਮੋਟਾ ਨੁਕਸਾਨ ਪਹੁੰਚਾਉਣ ਨਾਲ ਮੇਰੀ ਤਸੱਲੀ ਨਾ ਹੋਈ। ਜੇ ਉਹ ਥੋੜ੍ਹਾ-ਬਹੁਤ ਸਾਹਸੀ ਹੁੰਦਾ, ਤਾਂ ਤੁਸੀਂ ਮੇਰੇ ਅਸਲੀ ਹੱਥ ਦੇਖਦੇ। ਤੁਹਾਡੇ ਦੇਖਦਿਆਂ-ਦੇਖਦਿਆਂ ਮੈਂ ਆਪਣੀ ਕੁੜੀ ਨਾਲ ਉਹਦਾ ਵਿਆਹ ਕਰ ਕੇ, ਉਸਦਾ ਹਿੱਸਾ ਦੁਆਉਣ ਲਈ, ਤੁਹਾਨੂੰ ਅਦਾਲਤ ਤੇ ਕ਼ਟਹਿਰੇ 'ਚ ਖੜਾ ਕੀਤੇ ਬਿਨਾਂ ਨਾ ਮੰਨਦਾ। ਪਰ ਤੁਹਾਡੇ ਬਸੰਤ ਵਰਗੇ, ਦੁਚਿੱਤੀ ਵਾਲੇ ਬੰਦੇ ਨੂੰ ਲੈ ਕੇ ਅਖਾੜੇ 'ਚ ਉਤਰ ਪੈਣਾ ਮੇਰੀ ਬੇਵਕੂਫ਼ੀ ਸੀ।

ਤੁਹਾਡੇ ਬਸੰਤ ਨੂੰ ਮੈਂ ਆਪਣੀ ਧੀ ਦੇਣਾ ਚਾਹੁੰਦਾ ਸਾਂ, ਪਰ ਜਦ ਮੈਂ ਆਪਣੀ ਪਤਨੀ ਨੂੰ ਹਸਪਤਾਲ ਲੈ ਗਿਆ, ਤਦ ਉਹਨੇ ਉਹਦੀ ਚੋਰੀ ਕਰਕੇ ਵਿਸਾਹ-ਘਾਤ ਕੀਤਾ। ਉਹ ਖ਼ਬਰ ਕੁਝ ਹੀ ਦਿਨਾਂ 'ਚ ਫੈਲ ਜਾਵੇਗੀ, ਇਸ ਵਿਚ ਸੰਦੇਹ ਨਹੀਂ। ਪਰ ਇਸ ਸਿਲਸਿਲੇ 'ਚ, ਮੈਂ ਤੁਹਾਨੂੰ ਕੋਈ ਬੇਨਤੀ ਨਹੀਂ ਕਰਨਾ ਚਾਹੁੰਦਾ। ਇੰਨਾ ਅਰਸਾ ਮੈਂ ਤੁਹਾਡੇ ਨਾਲ ਦ੍ਵੈਸ਼ ਕੀਤਾ, ਹੁਣ ਤੁਹਾਨੂੰ ਵੀ ਇਕ ਮੌਕਾ ਮਿਲ ਜਾਵੇਗਾ। ਇਹਦੇ ਨਾਲ ਹੀ ਇਹ ਗੱਲ ਵੀ ਹੈ ਕਿ ਇਸ 'ਚ ਸ਼ਾਂਤਾ ਦੀ ਆਪਣੀ ਗ਼ਲਤੀ ਵੀ

ਹੈ । ਮੈਂ ਵੀ ਆਪਣੀ ਪਤਨੀ ਦੀ ਚੋਰੀ ਕੀਤੀ ਸੀ, ਪਰ ਪਤਨੀ ਨੇ ਰਾਘੱਪਾ ਨਾਲ ਪਿਆਰ ਕੀਤਾ ਸੀ । ਮੇਰੀ ਧੀ ਤੇ ਮੇਰੀ ਪਤਨੀ — ਦੋਹਾਂ 'ਚ ਜ਼ਮੀਨ-ਅਸਮਾਨ ਦਾ ਫ਼ਰਕ ਹੈ । ਉਹਨੂੰ ਆਪਣੀ ਗ਼ਲਤੀ ਦੀ ਕੀਮਤ ਤਾਰਨੀ ਪਏਗੀ । ਉਹ ਜਦ ਚਾਹੇ ਮੇਰੇ ਪਾਸ ਆ ਸਕਦੀ ਹੈ । ਮੈਂ ਇਕ ਮਿਸਾਲ ਛੱਡ ਕੇ ਜਾ ਰਿਹਾ ਹਾਂ ।

ਮੈਂ ਅੱਜ ਢਾਈ ਵਜੇ ਕੰਮ ਤੋਂ ਛੁਟਕਾਰਾ ਪਾ ਰਿਹਾ ਹਾਂ । ਇਸ ਤੋਂ ਪਹਿਲਾਂ ਜੇ ਮੈਂ ਕਿਤੇ ਹਾਰਿਆ ਹਾਂ, ਤਾਂ ਤੁਹਾਡੇ ਕੋਲੋਂ ਨਹੀਂ । ਇਹ ਸਾਫ਼ ਆਖ ਰਿਹਾ ਹਾਂ । ਇਹ ਮੇਰਾ ਅੰਤਿਮ ਕੰਮ ਹੈ । ਕਿਰਪਾ ਬਣੀ ਰਹੇ ।

ਤੁਹਾਡਾ ਪੁਰਾਣਾ ਵਿਰੋਧੀ

ਰਾਘੱਪਾ

## 37. ਅੰਤਿਮ ਕਾਂਡ–ਅਚਿੱਉਤ ਦਾ ਤੀਸਰਾ ਪੱਤਰ

ਰਾਘੱਪਾ ਦੀ ਮੌਤ ਤੋਂ ਬਾਅਦ, ਛੇਆਂ ਮਹੀਨਿਆਂ 'ਚ ਹੀ, ਕਿੱਟੀ ਦੇ ਘਰ ਦਾ ਮਾਹੌਲ ਹੀ ਬਦਲ ਗਿਆ ।

ਰਾਘੱਪਾ ਦੇ ਵਸੀਅਤਨਾਮੇ 'ਚ ਇਹ ਗੱਲ ਸਪੱਸ਼ਟ ਲਿਖੀ ਹੋਈ ਸੀ ਕਿ 'ਜੇ ਮੇਰੇ ਘਰ ਮੁੰਡਾ ਹੋਵੇ ਤਾਂ ਕੋਈ ਸਵਾਲ ਹੀ ਪੈਦਾ ਨਹੀਂ ਹੁੰਦਾ, ਜੇ ਕੁੜੀ ਪੈਦਾ ਹੋਵੇ ਤਾਂ ਗੋਦ ਲਵਾਂ ਜਾਂ ਨਾ, ਮੇਰੀ ਜਾਇਦਾਦ ਕਰਿਸ਼ਨ ਨੂੰ ਹੀ ਮਿਲੇ । ਉਸੇ ਨੂੰ ਮੁਤਬੰਨਾ ਬਣਾਉਣ ਦਾ ਵਿਚਾਰ ਹੈ, ਪਰ ਮੈਨੂੰ ਡਰ ਹੈ ਕਿ ਕਿਤੇ ਮੈਂ ਪਾਗ਼ਲ ਨਾ ਹੋ ਜਾਵਾਂ । ਜੇ ਅਜਿਹਾ ਹੋ ਜਾਵੇ ਅਤੇ ਮੈਂ ਮੁਤਬੰਨਾ ਨਾ ਬਣਾ ਸਕਾਂ, ਤਾਂ ਵੀ ਮੇਰੀ ਜਾਇਦਾਦ ਕਰਿਸ਼ਨ ਦੀ ਹੀ ਹੋਵੇਗੀ ।' ਇਸ ਤੋਂ ਇਲਾਵਾ ਇਹ ਵੀ ਸਪੱਸ਼ਟ ਕਰ ਦਿਤਾ ਸੀ ਕਿ 'ਜੇ ਵੈਂੱਕਟ ਰਾਏ ਆਪਣਾ ਹਿੱਸਾ ਮੰਗੇ, ਤਾਂ ਉਸਦਾ ਹਿੱਸਾ ਉਸਨੂੰ ਦੇ ਦਿਤਾ ਜਾਵੇ, ਸ਼ਾਂਤਾ ਦਾ ਵਿਆਹ ਕਰ ਦਿਤਾ ਜਾਵੇ ਅਤੇ ਜਿਹੜਾ ਬੱਚਾ ਹੋਵੇ, ਉਹਨੂੰ ਪਾਲਿਆ ਜਾਵੇ । ਜੇ ਪਤਨੀ ਬਚ ਜਾਵੇ, ਤਾਂ ਉਸਦੀ ਦੇਖ ਭਾਲ ਵੀ ਕੀਤੀ ਜਾਵੇ ।' ਬ੍ਰਾਹਮਣਾਂ ਦੀ ਸਲਾਹ ਅਨੁਸਾਰ ਇਕ ਮਹੀਨਾ ਕਿੱਟੀ ਰਾਘੱਪਾ ਦਾ ਘਰ ਛੱਡ ਕੇ, ਸ਼ਾਂਤਾ ਨੂੰ ਲੈ ਕੇ, ਆਪਣੇ ਹੀ ਘਰ 'ਚ ਰਿਹਾ । ਉਸ ਪਿਛੋਂ ਰਾਘੱਪਾ ਦੇ ਘਰ ਦੀ ਗ੍ਰਹਿ-ਸ਼ਾਂਤੀ ਕਰਾ ਕੇ, ਉਹ ਉਥੇ ਹੀ ਰਹਿਣ ਲੱਗਾ । ਕਿੱਟੀ ਦੇ ਮਨ 'ਤੇ ਇਹਨਾਂ ਸਾਰੀਆਂ ਭਿਅੰਕਰ ਘਟਨਾਵਾਂ ਨੇ ਵਦਾਣ ਵਾਂਗ ਸੱਟ ਮਾਰੀ ਸੀ ਅਤੇ ਉਹਦਾ ਦਿਮਾਗ਼ ਸਿੱਥਲ ਹੋ ਗਿਆ ਸੀ । ਉਹ ਇਕੋ ਸੱਟ 'ਚ ਕਰਮ-ਸ਼ੀਲਤਾ ਵਲ ਕੁਦ ਪਿਆ । ਭਾਂ-ਭਾਂ ਕਰਦੇ ਘਰ 'ਚ ਗ੍ਰਹਿ-ਸ਼ਾਂਤੀ ਦੇ ਮੰਤਰ-ਉਚਾਰਨ ਨਾਲ ਸ਼ਾਂਤੀ ਸਥਾਪਿਤ ਹੋਈ । ਇਸ ਨਾਲ ਉਹਨੂੰ ਮਿਹਨਤ ਤੇ ਕਰਮਸ਼ੀਲਤਾ 'ਚ ਅਪਾਰ ਆਨੰਦ ਆਇਆ । ਉਹ ਬਹੁਤ ਗਹਿਰਾਈ 'ਚ ਸੋਚਣ ਵਾਲਾ ਬੰਦਾ ਨਹੀਂ ਸੀ । ਹੁਣ ਸਿਨਮੇ ਦੀ ਥਾਂ ਕੀਰਤਨ ਅਤੇ

ਪੁਰਾਣ-ਕਥਾਵਾਂ 'ਚ ਜਾਣ ਲੱਗਾ। ਮਹੀਨੇ-ਦੋ-ਮਹੀਨੇ 'ਚ ਸੱਤਿਆਨਾਰਾਇਣ ਦੀ ਕਥਾ ਹੋਣ ਲੱਗੀ। ਚਾਹ ਦੀ ਦੁਕਾਨ 'ਤੇ ਜਾਣਾ ਇਕਦਮ ਬੰਦ ਜਿਹਾ ਹੋ ਗਿਆ। ਜਾਰਜ ਨਾਲ ਮਿੱਤਰਤਾ ਵੀ ਐਵੇਂ ਨਾ-ਮਾਤਰ ਹੀ ਰਹਿ ਗਈ। ਉਹਨਾਂ ਦੇ ਘਰ 'ਚ ਵੀ ਚਾਹ ਪੀਣੀ ਛੱਡ ਦਿਤੀ। ਉਹਨੇ ਵਾਲ ਛੋਟੇ ਕਰਵਾ ਦਿਤੇ ਅਤੇ ਬੋਦੀ ਵਧਣ ਲੱਗੀ। ਉਹਨੇ 'ਸ਼ਾਲਿਗਰਾਮ ਦੀ ਮਹਿਮਾ' ਨਾਂ ਦੀ ਮਰਾਠੀ ਪੁਸਤਕ ਡੇਢ ਆਨੇ 'ਚ ਖ਼ਰੀਦ ਲਿਆਂਦੀ ਅਤੇ ਹਰ ਰੋਜ਼ ਉਸਨੂੰ ਪੜ੍ਹ ਕੇ ਸ਼ਾਲਿਗਰਾਮ ਦੀ ਪੂਜਾ ਕਰਨ ਲੱਗਾ। ਹਰ ਰੋਜ਼ ਅੱਧਾ ਘੰਟਾ ਸੰਧਿਆ-ਬੰਦਨ ਕਰਨ ਲੱਗਾ। ਇਸ ਨਾਲ ਚੁਸਤੀ ਵਧੀ। ਘਰ 'ਚ ਉਹਦਾ ਮੰਤਰ-ਉਚਾਰਨ ਦੇਖ ਕੇ, ਸਭ ਆਦਰ ਕਰਨ ਲੱਗੇ। ਕਚਹਿਰੀ ਤੇ ਦਫ਼ਤਰ 'ਚ ਗੱਪਾਂ ਬੰਦ ਹੋ ਜਾਣ ਨਾਲ, ਕੰਮ ਵੀ ਚੰਗਾ ਹੋਣ ਲੱਗਾ। ਇਸ ਨਾਲ ਉਥੇ ਵੀ ਜਿਹੜੀ ਗੱਲ ਉਹਨੂੰ ਸਮਝ ਨਹੀਂ ਸੀ ਆਉਂਦੀ, ਆਪਣੇ ਆਪ ਸਮਝ ਆਉਣ ਲੱਗ ਪਈ। ਹੱਥ 'ਚ ਪੈਸੇ ਰਹਿਣ ਲੱਗੇ। ਮੂੰਹ ਵੀ ਵੈਦਿਕ ਤੇਜ ਨਾਲ ਚਮਕਣ ਲੱਗਾ। ਸਰੀਰ ਵੀ ਕੁਝ ਭਰਨ ਲੱਗਾ। ਹੁਣ ਕਿੱਟੀ ਦੇ ਜੀਵਨ 'ਚ ਸੰਤੁਲਨ ਆ ਗਿਆ ਸੀ।

ਕਿੱਟੀ ਨੇ ਆਪਣੇ ਸੁਭਾਅ ਅਤੇ ਅੰਤਰਿਕ ਮਨੋਬਿਰਤੀ ਨੂੰ ਸਮਝਿਆ। ਉਹ ਇਕ ਆਮ ਆਦਮੀ ਸੀ। ਇਸ ਤੋਂ ਅੱਗੇ ਵਧਣਾ, ਉਹਦੇ ਲਈ ਸੰਭਵ ਨਹੀਂ ਸੀ। ਭਾਵੇਂ ਚਵੀ ਵਰ੍ਹੇ ਹੋਰ ਬੀਤ ਜਾਣ, ਉਸ ਵਿਚ ਕੋਈ ਖ਼ਾਸ ਪਰਿਵਰਤਨ ਆਉਣ ਵਾਲਾ ਨਹੀਂ ਸੀ।

ਰਤਨਾ ਦਾ ਮੁੱਲ ਹੋਰ ਘਟ ਗਿਆ। ਮਾਂ-ਪਿਉ ਦੇ ਮਰਨ 'ਤੇ " 'ਮੈਂ' ਤੇਰੀ ਮਾਂ ਨਹੀਂ ਕੀ ?" ਆਖਣ ਵਾਲਾ ਵੀ ਕੋਈ ਹੈ, ਇਸ ਨਾਲ ਉਹ ਗੰਗੱਵਾ ਦੀ ਗ਼ੁਲਾਮ ਬਣ ਗਈ। ਕਦੇ-ਕਦੇ ਸੱਜ ਲਈ ਇਕ ਛੰਨਾ ਦੁੱਧ ਦਾ ਲਿਆ ਕੇ ਰਾਤੀਂ ਪੀ ਕੇ ਸੌਣ 'ਤੇ ਜ਼ੋਰ ਦਿੰਦੀ। ਆਪਣੇ ਪਤੀ ਲਈ ਸਭਨਾਂ ਦਾ ਆਦਰ-ਭਾਵ ਦੇਖ ਕੇ, ਉਹਦੇ ਮਨ ਵਿਚ ਵੀ ਉਸ ਲਈ ਆਦਰ ਪੈਦਾ ਹੋਇਆ। ਕਿੱਟੀ ਪਤੀ ਹੀ ਨਹੀਂ, ਗੁਰੂ ਵੀ ਬਣ ਗਿਆ। ਹੌਲੀ-ਹੌਲੀ ਰਤਨਾ ਵੀ ਮੂੰਹ 'ਤੇ ਹਲਦੀ ਲਾਉਣ ਲੱਗੀ ਅਤੇ ਤੁਲਸੀ ਨੂੰ ਪਾਣੀ ਦੇਣ ਲੱਗੀ। ਪੁੱਤਰ ਦੀ ਪ੍ਰਾਪਤੀ ਲਈ ਗੰਗੱਵਾ ਦੀਆਂ ਦੱਸੀਆਂ ਗੱਲਾਂ 'ਤੇ ਅਮਲ ਕਰਨ ਲੱਗੀ।

ਅਨਾਥ ਹੋ ਕੇ ਰੋਂਦੀਆਂ ਹੋਈਆਂ ਰਤਨਾ ਤੇ ਸ਼ਾਂਤਾ ਗੰਗੱਵਾ ਨੂੰ, ਆਪਣੇ ਬੱਚਿਆਂ ਵਾਂਗ ਹੀ ਲੱਗੀਆਂ। ਉਹਨੇ ਉਹਨਾਂ ਦੀ ਜ਼ਿੰਮੇਵਾਰੀ ਲੈ ਲਈ। ਰਾਘੱਪਾ ਦੀ ਪ੍ਰਚੰਡ ਹੋਂਦ ਉੱਠ ਜਾਣ 'ਤੇ, ਗੰਗੱਵਾ ਨੂੰ ਸਭ ਕੁਝ ਸੱਖਣਾ-ਸੱਖਣਾ ਦਿਸਣ ਲੱਗਾ। ਰਾਘੱਪਾ ਦੀ ਰੂਹ ਉਹਨੂੰ ਫੜ੍ਹ ਲਵੇਗੀ, ਇਹ ਡਰ ਉਹਨੂੰ ਅੰਦਰ ਹੀ ਅੰਦਰ ਕੁਝ ਦਿਨ ਤਕ ਸਤਾਉਂਦਾ ਰਿਹਾ। ਪੰਜ-ਸੱਤ ਦਿਨ, ਉਹਨੂੰ ਭਿਅੰਕਰ ਸੁਪਨੇ ਆਉਂਦੇ ਰਹੇ। ਪਰ ਗੰਗੱਵਾ ਨੇ ਰਾਘੱਪਾ ਦੀਆਂ ਧੀਆਂ ਨੂੰ ਪਿਆਰ ਕਰ ਕੇ, ਉਸ ਡਰ ਨੂੰ ਭਜਾਉਣ ਦਾ ਯਤਨ ਕੀਤਾ। ਡੇਸਾਈ ਜੀ ਦੇ ਇਹ ਆਖਣ 'ਤੇ ਕਿ 'ਗੰਗੱਵਾ ਹੁਣ ਮਨ ਨੂੰ ਸੱਚ-ਮੁਚ ਹੀ ਉਦਾਰ ਬਣਾ ਲੈਣਾ ਚਾਹੀਦਾ ਹੈ', ਉਹ ਬੋਲੀ, 'ਗੋਪੱਣਾ, ਇਹਨਾਂ 'ਚ ਕੋਈ ਵੀ ਮੇਰੇ ਲਈ ਪਰਾਇਆ ਨਹੀਂ। ਉਹ ਸਮਾਂ ਹੀ ਅਜਿਹਾ ਸੀ।' ਘਰ 'ਚ ਸਭ ਦਾ

ਆਦਰ ਮਿਲਣ ਕਰ ਕੇ, ਇਕ ਮਹੀਨੇ 'ਚ ਉਹਨੂੰ ਬਹੁਤ ਸ਼ਾਂਤੀ ਮਿਲੀ। ਬੱਦਰੀਨਾਥ ਜਾਣ ਦਾ ਵਿਚਾਰ ਰਖਣ ਵਾਲੀ ਗੰਗੱਵਾ ਦਾ ਮਨ, ਹੁਣ ਇਸ ਸੁੱਖ ਨੂੰ ਦੇਖ ਕੇ ਸੰਸਾਰ ਵਲ ਮੁੜ ਪਿਆ। ਚੰਗੇ ਭਾਗਾਂ ਨਾਲ ਗੰਗਾਮਾਈ ਆਪ ਚੱਲ ਕੇ ਉਥੇ ਆਈ।

ਕਾਸ਼ੀ 'ਚ ਜਿਹਨਾਂ ਦੇ ਘਰ ਇਹ ਲੋਕ ਠਹਿਰੇ ਸਨ, ਉਹਨਾਂ 'ਚੋਂ ਦੋ ਜਣੇ ਰਾਮੇਸ਼ਵਰਮ ਦੀ ਯਾਤਰਾ ਕਰਨ ਨਿਕਲੇ। ਰਾਹ 'ਚ ਆਪਣੇ ਜਜਮਾਨਾਂ ਦੇ ਠਹਿਰਦੇ ਕਰਦੇ ਦੱਖਣਾ ਪਾਉਂਦੇ ਧਾਰਵਾੜ ਵੀ ਆਏ। ਉਹ ਆਪਣੇ ਵਿਸ਼ਿਸ਼ਟ ਜਜਮਾਨ ਡੇਸਾਈ ਜੀ ਦਾ ਘਰ ਲੱਭ ਕੇ ਪਹੁੰਚ ਗਏ। ਡੇਸਾਈ ਜੀ ਨੇ ਗੰਗੱਵਾ ਨੂੰ ਬੁਲਾ ਭੇਜਿਆ। ਗੰਗੱਵਾ ਕਿੱਟੀ ਦੇ ਨਾਲ ਆਈ ਅਤੇ ਉਹਨਾਂ ਨੂੰ ਰਾਤ ਦੀ ਰੋਟੀ 'ਤੇ ਬੁਲਾਇਆ। ਰੋਟੀ ਪਿਛੋਂ ਇਕ ਰੁਪਇਆ ਦੱਖਣਾ ਵੀ, ਕਿੱਟੀ ਦੇ ਹੱਥੋਂ ਦੁਆਈ। ਉਹਨਾਂ ਤੋਂ ਅੱਠ ਆਨੇ ਦਾ ਇਕ ਬੋਤਲ ਗੰਗਾ ਜਲ ਲੈ ਕੇ ਭਗਵਾਨ ਦੀ ਪੂਜਾ 'ਚ ਰਖ ਲਿਆ। ਇਸ ਤਰ੍ਹਾਂ ਗੰਗਾਮਾਈ ਆਪ ਉਹਨਾਂ ਦੇ ਘਰ ਪੁਜ ਗਈ।

ਅਚਿੱਉਤ ਰਾਉ ਡੇਸਾਈ ਜੀ ਦਾ ਪੱਤਰ ਪ੍ਰਾਪਤ ਕਰ ਕੇ, ਪੂਨੇ ਜਾਣ ਦਾ ਵਿਚਾਰ ਛੱਡ ਕੇ, ਧਾਰਵਾੜ ਆਇਆ। ਉਹਨੇ ਆਪਣੇ ਤੋਂ ਪਹਿਲਾਂ ਬਸੰਤ ਦੇ ਵਿਆਹ ਲਈ ਕੋਈ ਵਿਰੋਧਤਾ ਪ੍ਰਗਟ ਨਾ ਕੀਤੀ। ਬਸੰਤ ਨੇ ਸ਼ਾਂਤਾ ਨਾਲ ਵਿਆਹ ਕਰਨ ਦੀ ਡੇਸਾਈ ਜੀ ਦੀ ਗੱਲ ਖ਼ੁਸ਼ੀ-ਖ਼ੁਸ਼ੀ ਮੰਨ ਲਈ। ਰਾਘੱਪਾ ਦੀ ਅੰਤਿਮ ਇੱਛਾ ਪੂਰੀ ਕਰਨ ਲਈ ਡੇਸਾਈ ਜੀ ਨੇ ਉਹਦੀ ਧੀ ਨੂੰ ਨੂੰਹ ਬਣਾ ਲਿਆ। ਇਸ 'ਤੇ ਲੋਕਾਂ ਨੇ ਉਹਨਾਂ ਨੂੰ 'ਸੱਚਾ ਮਨੁੱਖ ਹੈ, ਵੱਡਾ ਆਦਮੀ ਹੈ' ਆਖਿਆ। ਵਿਆਹ ਦੀ ਤਾਰੀਖ਼ ਆਦਿ ਮਿਥ ਕੇ ਅਚਿੱਉਤ ਪੂਨਾ ਚਲਾ ਗਿਆ। ਘਰ ਵੇਣੂਬਾਈ ਨੂੰ ਇਸ ਨਾਲ ਬਹੁਤ ਦੁੱਖ ਹੋਇਆ ਅਤੇ ਉਹਨੇ ਆਪਣੇ ਆਪ ਨੂੰ ਅਪਮਾਨਿਤ ਜਿਹੀ ਮਹਿਸੂਸ ਕੀਤਾ। ਦਸ ਘੁਮਾਂ ਜ਼ਮੀਨ ਦੇ ਮਾਲਿਕ ਰਾਘੱਪਾ ਦੀ ਧੀ, ਆਤਮਘਾਤ ਕਰਨ ਵਾਲੇ ਦੀ ਕੁੜੀ, ਉਹਦੀ ਨੂੰਹ ਬਣੇ, ਚਾਰ ਪੈਸੇ ਵਰ-ਦੱਖਣਾ ਵੀ ਨਹੀਂ! ਇਸ ਤੋਂ ਦਿਲਾਵਾ ਅਚਿੱਉਤ ਤੋਂ ਪਹਿਲਾਂ ਵਿਆਹ —! ਇਹ ਸਾਰੀਆਂ ਗੱਲਾਂ ਉਹਦੇ ਮਨ ਨੂੰ ਵੱਢ-ਵੱਢ ਖਾਂਦੀਆਂ। ਕਦੇ-ਕਦੇ ਉਹ ਖਾਣਾ ਖਾਣ ਪਿਛੋਂ, ਪਾਨ-ਸੁਪਾਰੀ ਖਾਂਦਿਆਂ ਰੋ ਪੈਂਦੀ। ਡੇਸਾਈ ਜੀ ਉਹਨੂੰ ਦਿਲਾਸਾ ਦੇਣ ਦੀ ਕੋਸ਼ਿਸ਼ ਹੀ ਨਾ ਕਰਦੇ ਕਿਉਂਕਿ ਇਹ ਰੋਣਾ ਕਦੇ ਮੁੱਕਣ ਵਾਲਾ ਨਹੀਂ ਸੀ।

ਵਿਆਹ ਦਾ ਪੱਕ ਹੋ ਜਾਣ ਤੋਂ ਬਾਅਦ, ਸ਼ਾਂਤਾ ਗਲੇ 'ਚ ਬਸੰਤ ਵਾਲਾ ਮੋਤੀਆਂ ਦਾ ਹਾਰ ਅਤੇ ਮਹਿਬੂਬ ਜਾਨ ਦਾ ਦਿਤਾ ਹੋਇਆ ਚੰਦਰਹਾਰ ਪਾ ਕੇ, ਗਲੀ ਦੀਆਂ ਸਹੇਲੀਆਂ ਨੂੰ ਮਿਲਣ ਗਈ।

ਡੇਸਾਈ ਜੀ ਨੇ ਕਿੱਟੀ ਤੇ ਗੰਗੱਵਾ — ਦੋਹਾਂ ਨੂੰ ਬਿਠਾ ਕੇ, ਉਹਨਾਂ ਦਾ ਹਿਸਾਬ ਪੜ੍ਹ ਕੇ ਸੁਣਾਇਆ ਅਤੇ ਸਪੱਸ਼ਟ ਤੌਰ 'ਤੇ ਆਖ ਦਿਤਾ, 'ਹੁਣ ਮੈਂ ਇਸ ਪੈਸੇ ਦਾ ਭਾਰ ਨਹੀਂ ਚੁਕ ਸਕਾਂਗਾ।' ਕਿੱਟੀ ਨੇ ਹੁਣ ਤੱਕ ਜੋ ਕੁਝ ਹੋਇਆ, ਉਸ ਲਈ ਮੁਆਫ਼ੀ ਮੰਗੀ। ਉਹਨੇ ਆਖਿਆ, 'ਉਸ ਪੈਸੇ ਦਾ ਕੀ ਕੀਤਾ ਜਾਵੇ?' ਇਹ ਦੱਸ ਦਿਉ। 'ਕਰਜ਼ਾ ਮੈਂ ਆਪ ਹੀ ਲਾਹ ਲਵਾਂਗਾ।' ਇਸ 'ਤੇ ਡੇਸਾਈ ਜੀ ਨੇ ਉਹਨੂੰ ਸਮਝਾਇਆ ਕਿ ਕਰਜ਼ਾ ਤੁਰੰਤ ਚੁਕਾ ਦੇਣਾ ਹੈ ਅਤੇ ਬਾਕੀ ਪੈਸੇ ਗੰਗੱਵਾ ਦੇ ਨਾਂ

ਡਾਕਖ਼ਾਨੇ 'ਚ ਜਮ੍ਹਾ ਕਰਵਾ ਦੇਣੇ ਚਾਹੀਦੇ ਹਨ। ਉਵੇਂ ਹੀ ਕੀਤਾ ਗਿਆ। ਗੰਗੱਵਾ ਦੇ ਨਾਂ ਬਾਰ੍ਹਾਂ ਸੌ ਰੁਪਏ ਡਾਕਖ਼ਾਨੇ 'ਚ ਰਖ ਦਿਤੇ ਗਏ ਅਤੇ ਦੂਸਰੇ ਪਾਸੇ ਕਿੱਟੀ ਵੀ ਕਰਜ਼ੇ ਤੋਂ ਸੁਰਖ਼ਰੂ ਹੋ ਗਿਆ।

ਜੋਸ਼ੀ ਰਾਮ ਰਾਏ ਜਾਰਜ ਵਾਸ਼ਿੰਗਟਨ ਕੰਵਾਰ ਗਰਨੀਵ ਦੇ ਪੱਕੇ-ਸੱਚੇ ਇਰਾਦੇ ਦੇ ਕਾਰਨ, ਕਿਵੇਂ ਆਪਣੀ ਪਦਵੀ ਤੋਂ ਹਟਿਆ, ਇਹ ਇਕ ਲੰਮੀ ਕਹਾਣੀ ਹੈ। ਉਸਦੇ ਤਬਾਦਲੇ ਤੋਂ ਬਾਅਦ, ਜਾਰਜ ਹੀ ਕਾਰਜਕਾਰੀ ਹੈੱਡ ਕਲਰਕ ਬਣਿਆ। ਪਿਛੋਂ ਉੱਪਰਲੇ ਅਫ਼ਸਰਾਂ ਦੀ ਮਨਜ਼ੂਰੀ ਨਾਲ ਉਹ ਉਸ ਪਦਵੀ 'ਤੇ ਪੱਕਾ ਹੋ ਗਿਆ। ਉਹਦੇ ਘਰ ਸਟੀਫ਼ਨ ਤੋਂ ਬਾਅਦ, ਇਕ ਹੋਰ ਮੁੰਡਾ ਹੋਇਆ। ਸੈਮੂਐੱਲ ਸਾਰੱਮਾ ਨਾਲ ਰਤਨਾ ਦਾ ਅਕਸਰ ਮੇਲ ਹੋ ਜਾਂਦਾ। ਰਤਨਾ ਬੜੇ ਚਾਅ ਨਾਲ ਉਹਦੇ ਬੱਚਿਆਂ ਨੂੰ ਗੋਦ 'ਚ ਲੈ ਕੇ, ਲਾਡ-ਪਿਆਰ ਕਰਦੀ।

ਪੂਨੇ ਗਏ ਅਚਿੱਉਤ ਨੇ ਇਹ ਪੱਤਰ ਭੇਜਿਆ।

ਸ਼੍ਰੀ

ਤੀਰਥ ਰੂਪ ਦੇ ਚਰਨ-ਕੰਵਲਾਂ 'ਚ ਅਨੇਕ ਵਾਰ ਨਮਸਕਾਰ। ਮੈਂ ਠੀਕ-ਠਾਕ ਹਾਂ। ਆਪਣੀ ਮੂਰਖਤਾ ਕਾਰਨ ਮੈਨੂੰ ਸ਼ਰਮ ਆ ਰਹੀ ਹੈ। ਜੇ ਥੋੜ੍ਹੀ ਜਿੰਨੀ ਵੀ ਅਕਲ ਤੋਂ ਕੰਮ ਲੈਂਦਾ, ਤਾਂ ਅੱਧੀ ਸਮੱਸਿਆ ਬੰਬਈ ਬੈਠਿਆਂ ਹੀ ਸੁਲਝ ਜਾਂਦੀ। ਬੰਬਈ 'ਚ ਮੇਰੇ ਕਈ ਗੁਜਰਾਤੀ ਤੇ ਮਾਰਵਾੜੀ ਮਿੱਤਰ ਹਨ। ਉਹਨਾਂ ਦੇ ਵਰਤੋਂ-ਵਿਹਾਰ ਤੇ ਰੀਤੀ-ਰਿਵਾਜ਼ ਤੋਂ ਮੈਂ ਵਾਕਿਫ਼ ਹਾਂ। ਉਹ ਬਹੁਤ ਅਮੀਰ ਤੇ ਵਪਾਰੀ ਹੋਣ ਕਰਕੇ, ਕਾਇਦੇ-ਕਾਨੂੰਨ ਤੋਂ ਬਹੁਤ ਡਰਦੇ ਹਨ। ਇਹ ਗੱਲ ਜਾਣਦਿਆਂ ਵੀ ਮੈਂ ਇਸਦਾ ਇਸਤੇਮਾਲ ਨਾ ਕੀਤਾ।

ਪੂਨੇ 'ਚ ਸੇਠ ਤਖ਼ਤਮੱਲ ਹੁਣ ਵੀ ਹਨ। ਉਹਨਾਂ ਨਾਲ ਮੁਲਾਕਾਤ ਵੀ ਹੋਈ। ਉਹਨਾਂ ਨੂੰ ਇਹ ਗੱਲ ਚੰਗੀ ਤਰ੍ਹਾਂ ਚੇਤੇ ਹੈ ਕਿ ਉਹਨਾਂ ਕੋਲ ਵੈਂਕਟ ਰਾਏ ਨਾਂ ਦਾ ਆਦਮੀ ਕੰਮ ਕਰਦਾ ਸੀ। ਜਦੋਂ ਉਹਨਾਂ ਕੋਲੋਂ ਚੈਕ ਦੀ ਜਾਹਲਸਾਜ਼ੀ ਬਾਰੇ ਪੁੱਛਿਆ, ਤਾਂ ਉਹਨਾਂ ਉਡਦਾ-ਉਡਦਾ ਜਿਹਾ ਜਵਾਬ ਦਿਤਾ। ਉਹਨਾਂ ਆਖਿਆ 'ਮੈਂ ਹੀ ਭੁੱਲ ਗਿਆ ਸਾਂ। ਚੈਕ ਤਾਂ ਠੀਕ ਹੀ ਸੀ। ਇਸ ਲਈ ਕੇਸ ਵਾਪਸ ਲੈ ਲਿਆ ਸੀ।' ਉਹਨਾਂ ਨੂੰ ਮੈਂ ਅੱਗੇ ਦੀ ਕਹਾਣੀ ਨਹੀਂ ਦੱਸੀ। ਜੇ ਲੋੜ ਪਈ, ਤਾਂ ਇਕ ਵਾਰ ਫਿਰ ਉਥੇ ਜਾ ਕੇ ਸਾਰੀ ਗੱਲ ਦੱਸ ਕੇ, ਉਹਨਾਂ ਨੂੰ ਕੰਨੋਂ ਫੜ੍ਹ ਲੈਣ ਦੀ ਗੱਲ ਸੋਚ ਰਿਹਾ ਹਾਂ।

ਇਸ ਬਾਰੇ ਮੇਰੀ ਸਪੱਸ਼ਟ ਦਲੀਲ ਇਹ ਹੈ ਕਿ ਹਿਸਾਬ 'ਚ ਕਮੀ-ਪੇਸ਼ੀ ਹੋਣ 'ਤੇ ਬਿਨਾਂ ਅੱਗਾ-ਪਿੱਛਾ ਦੇਖਿਆਂ ਸੇਠ ਜੀ ਨੇ ਪੁਲਸ 'ਚ ਰਿਪੋਰਟ ਕਰ ਦਿਤੀ। ਜਿਉਂ ਹੀ ਪੁਲਸ ਨੇ ਥੋੜ੍ਹੀ-ਬਹੁਤ ਜਾਂਚ-ਪੜਤਾਲ ਸ਼ੁਰੂ ਕੀਤੀ, ਸੇਠ ਜੀ ਨੇ ਇਹ ਸੋਚ ਕੇ ਕਿ ਸਾਰੀ ਗੱਲ ਉਹਨਾਂ ਦੇ ਪੁੱਤਰ ਦੇ ਸਿਰ ਆਵੇਗੀ, ਕੇਸ ਵਾਪਸ ਲੈ ਲਿਆ ਹੋਵੇਗਾ।

ਹੁਣ ਸੇਠ ਜੀ ਦੀ ਦੁਕਾਨ 'ਤੇ, ਉਹਨਾਂ ਦੇ ਨਾਂ ਦੇ ਬੋਰਡ ਨਾਲ ਉਹਨਾਂ ਦੇ ਪੁੱਤਰ ਬਾਬੂ ਭਾਈ ਦੇ ਨਾਂ ਦਾ ਬੋਰਡ ਵੀ ਲਟਕਿਆ ਦਿੱਸਦਾ ਹੈ। ਵਪਾਰੀ ਸੇਠ ਨੂੰ ਇਹ ਮਨਜ਼ੂਰ ਨਹੀਂ ਸੀ ਕਿ ਉਹਦਾ ਪੁੱਤਰ ਕਰਿਮੀਨਲ ਕੋਰਟ ਦੇ ਕਟਹਿਰੇ 'ਚ ਕੇਵਲ ਗਵਾਹੀ ਲਈ ਖੜਾ ਹੋਵੇ। ਇਹ ਉਹਨਾਂ ਦੇ ਵਪਾਰ-ਧਰਮ ਦੇ ਵਿਰੁੱਧ ਸੀ। ਇਸ ਨਾਲ

ਉਹਨਾਂ ਦੀ ਸਾਖ ਹੀ ਵਿਗੜ ਜਾਂਦੀ। ਇਸ ਲਈ ਅਜਿਹਾ ਲੱਗਦਾ ਹੈ ਕਿ 'ਚੈਕ ਸਹੀ ਸੀ ਜਾਂ ਉਹਨਾਂ ਤੋਂ ਹੀ ਗ਼ਲਤੀ ਹੋ ਗਈ' ਆਖ ਕੇ ਜਾਂ ਦੂਸਰਾ ਰਾਹ ਫੜ੍ਹ ਕੇ ਕੋਰਟ 'ਚੋਂ ਬਿਨਾਂ ਕਿਸੇ ਝੰਜਟ ਦੇ ਛੁਟਕਾਰਾ ਪਾ ਲਿਆ ਹੋਵੇਗਾ। ਤਾਜਿਮੁੱਦੀਨ ਨੂੰ ਚਾਹੇ ਤਾਂ ਡਰਾ ਕੇ ਜਾਂ ਉਹਦੀ ਮੁੱਠੀ ਗਰਮ ਕਰ ਕੇ ਭਜਾ ਦਿਤਾ ਹੋਵੇਗਾ। ਮੇਰਾ ਖ਼ਿਆਲ ਹੈ ਕਿ ਉਹਨਾਂ ਤਾਰੀਖ਼ਾਂ ਅੱਗੇ-ਅੱਗੇ ਪੁਆ ਕੇ, ਮੂਲ ਕਾਰਨ ਹੀ ਨਿਰਮੂਲ ਸਾਬਤ ਕਰ ਕੇ, ਕੇਸ ਉਥੇ ਹੀ ਠੱਪ ਕਰਵਾ ਦਿਤਾ ਹੋਵੇਗਾ।

ਮੈਨੂੰ ਮੁੰਡਾ ਸਮਝ ਕੇ ਸੇਠ ਜੀ ਨੇ ਬਹੁਤੀ ਗੱਲਬਾਤ ਨਹੀਂ ਕੀਤੀ। ਇਸ ਅਪਮਾਨ ਕਾਰਨ, ਮੈਂ ਅੱਗੇ ਦੀ ਗੱਲ ਨਾ ਆਖ ਕੇ ਗੱਲ ਉਥੇ ਹੀ ਛੱਡ ਦਿਤੀ। ਇਸ ਲਈ ਤੁਹਾਨੂੰ ਹੀ ਬੰਬਈ ਆਉਣਾ ਪਏਗਾ। ਸੇਠ ਜੀ ਚੰਗੇ ਆਦਮੀ ਹਨ। ਮੈਨੂੰ ਇਸ ਗੱਲ ਦਾ ਭਰੋਸਾ ਹੈ ਕਿ ਜੇ ਉਹਨਾਂ ਨੂੰ ਪਤਾ ਲੱਗੇ ਕਿ ਚੈਕ ਕਾਰਨ ਕਿਹੋ ਜਿਹਾ ਅਨਰਥ ਹੋ ਗਿਆ ਹੈ, ਤਾਂ ਉਹ ਆਪ ਅੱਗੇ ਵਧ ਕੇ ਮਦਦ ਕਰਨਗੇ। ਉਹਨਾਂ ਤੋਂ ਕੇਸ ਦੇ ਨੰਬਰ ਦਾ ਪਤਾ ਲੱਗ ਜਾਵੇ ਤਾਂ ਕਾਫ਼ੀ ਹੈ। ਅਗਲਾ ਰਾਹ ਆਪ ਹੀ ਢੂੰਡ ਲਵਾਂਗੇ।

ਮੇਰਾ ਵਿਚਾਰ ਹੈ ਕਿ ਸੁਆਮੀ ਰਾਏ ਨੂੰ ਜੋ ਹਾਨੀ ਹੋਈ, ਉਹ ਅਸੀਂ ਸਰਕਾਰ ਪਾਸੋਂ ਭਰਵਾ ਸਕਦੇ ਹਾਂ ਕਿਉਂਕਿ ਜ਼ਮਾਨਤੀ ਹੋਣ ਦੇ ਕਾਰਨ ਸਰਕਾਰ ਨੇ ਸੁਆਮੀ ਰਾਏ ਕੋਲੋਂ ਪੰਜ ਹਜ਼ਾਰ ਰੁਪਏ ਦੀ ਵਸੂਲੀ ਕੀਤੀ। ਅੱਗੇ ਚਲ ਕੇ ਉਹੀ ਕੇਸ ਝੂਠਾ ਸਿੱਧ ਹੋਇਆ। ਕੇਸ ਬੰਦ ਹੋ ਜਾਣ ਕਰਕੇ ਅਤੇ ਉਸਦੇ ਨਤੀਜੇ ਦਾ ਪਤਾ ਨਾ ਹੋਣ ਅਤੇ ਰੀਫ਼ੰਡ ਲਈ ਕਿਸੇ ਦੇ ਅਰਜ਼ੀ ਨਾ ਦੇਣ ਕਰਕੇ, ਰੁਪਇਆ ਹਾਲੇ ਸਰਕਾਰ ਕੋਲ ਹੀ ਜਮ੍ਹਾ ਹੈ। ਇਸ ਲਈ ਹੁਣ ਸੁਆਮੀ ਰਾਏ ਦੇ ਵਾਰਸ ਕਰਿਸ਼ਨ ਜੀ ਪਾਸੋਂ ਰੀਫ਼ੰਡ ਲਈ ਦਰਖ਼ਾਸਤ ਦੁਆਈ ਜਾ ਸਕਦੀ ਹੈ। ਇਸਦੇ ਨਾਲ ਹੀ ਵੈਂਕਟ ਰਾਏ ਨੂੰ ਹੁਣ ਲੁਕਣ ਦੀ ਲੋੜ ਨਹੀਂ। ਉਹ ਵੀ ਪੁਲਸ ਤੋਂ ਡਰੇ ਬਿਨਾਂ ਘੁੰਮ-ਫਿਰ ਸਕਦਾ ਹੈ।

ਇਸ ਕੰਮ 'ਚ ਸਾਨੂੰ ਸੇਠ ਤਖ਼ਤ ਮੱਲ ਦੀ ਸਹਾਇਤਾ ਵੀ ਚਾਹੀਦੀ ਹੈ। ਉਹ ਮੈਂ ਪ੍ਰਾਪਤ ਨਹੀਂ ਕਰ ਸਕਦਾ। ਇਸ ਲਈ ਤੁਸੀਂ ਹੀ ਆਉਣ ਦੀ ਕਿਰਪਾ ਕਰੋ। ਮੈਨੂੰ ਵਿਸ਼ਵਾਸ ਹੈ ਕਿ ਤੁਹਾਥੋਂ ਇਹ ਕੰਮ ਪੂਰਾ ਹੋ ਜਾਵੇਗਾ। ਇਥੇ ਆਉਣ 'ਤੇ ਤੁਸੀਂ ਮੇਰੇ ਇਕ ਨੌਜਵਾਨ ਵਕੀਲ ਦੋਸਤ ਨੂੰ ਮਿਲ ਕੇ ਸਾਰੀ ਗੱਲ ਸਮਝਾ ਸਕਦੇ ਹੋ ਅਤੇ ਲੋੜ ਹੋਵੇ, ਤਾਂ ਉਹਨੂੰ ਨਾਲ ਲੈ ਕੇ ਪੂਨੇ ਵੀ ਜਾ ਸਕਦੇ ਹੋ। ਮਾਤਾ ਜੀ ਨੂੰ ਬਹੁਤ-ਬਹੁਤ ਨਮਸਕਾਰ। ਉਹਨਾਂ ਮੇਰੇ 'ਤੇ ਜ਼ੋਰ ਪਾਇਆ ਸੀ ਕਿ ਮੈਂ ਵੀ ਬਸੰਤ ਨਾਲ ਹੀ ਕਿਸੇ ਤਰ੍ਹਾਂ ਵਿਆਹ ਕਰਵਾ ਲਵਾਂ। ਮੈਂ ਬੜੀ ਨਿਸ਼ਠੁਰਤਾ ਨਾਲ ਇਨਕਾਰ ਕਰ ਦਿਤਾ ਸੀ। ਇਸ ਕਰ ਕੇ ਉਹ ਬਹੁਤ ਦੁਖੀ ਹੋਣਗੇ। ਉਹਨਾਂ ਨੂੰ ਤਸੱਲੀ ਦੇਣੀ। ਅਗਲੇ ਪੱਤਰ 'ਚ ਜ਼ਰੂਰ ਹੀ ਉਹਨਾਂ ਕੋਲੋਂ ਦੋ ਪੰਗਤੀਆਂ ਲਿਖਵਾ ਦੇਣੀਆਂ। ਭਰਾਵਾਂ ਨੂੰ ਅਸ਼ੀਰਵਾਦ। ਆਉਣ ਵੇਲੇ ਕਾਕੇ ਪੁਰਸ਼ੋਤਮ ਨੂੰ ਨਾਲ ਲਈ ਆਉਣਾ।

ਇਤੀ ਤੁਹਾਡਾ
ਅਚਿੱਉਤ ਰਾਉ

ਛਾਪਕ : ਜਨਤਕ ਪ੍ਰੈੱਸ, 159, ਲਾਜਪਤ ਰਾਇ ਮਾਰਕੀਟ, ਚਾਂਦਨੀ ਚੌਕ, ਦਿੱਲੀ-6